# ਦੋ
# ਗੁਰ ਸਿੱਖ
# ਅਨਮੋਲਕ
# ਹੀਰੇ

## ਆਦਰਸ਼ਕ ਜੀਵਨੀ

੧- ੧੧੨ ਸੰਤ ਬਾਬਾ,
ਮਿਤ ਸਿੰਘਜੀ ਨਿਹੰਗ ਸਿੰਘ

੨- ੧੧੨ ਸੰਤ ਬਾਬਾ,
ਧਰਮ ਸਿੰਘਜੀ ਨਿਹੰਗ ਸਿੰਘ

ਮੁਖੀ ਸੇਵਾਦਾਰ:-
ਗੁਰਦੁਆਰਾ- ਜਗਤ ਮਾਤਾ
ਮਾਤਾ- ਸਾਹਿਬ ਕੌਰ ਜੀ
(ਮੁਕਟ) ਅਬਿਚਲ ਨਗਰ- ਸ੍ਰੀ ਹਜ਼ੂਰ
ਸਾਹਿਬ- ਨਾਂਦੇੜ (ਮਹਾਂਰਾਸ਼ਟ੍ਰ)

ੴ ਸਤਿਗੁਰ ਪ੍ਰਸਾਦਿ ॥

# ਦੋ ਗੁਰਸਿੱਖ ਨਿਰਮੋਲਕ ਹੀਰੇ

## ਆਦਰਸ਼ਕ ਜੀਵਨੀ

ਅਤੇ

### ਅਮੋਲਕ ਗੁਰਮਤ ਵਿਚਾਰਾਂ

ਬ੍ਰਹਮ ਗਿਆਨੀ ੧੧੨

## ਸੰਤ ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ

ਅਤੇ

## ਸੰਤ ਬਾਬਾ ਧਰਮ ਸਿੰਘ ਜੀ ਨਿਹੰਗ-ਸਿੰਘ

ਮੁੱਖ ਸੇਵਾਦਾਰ–

**ਗੁਰਦੁਆਰਾ ਜਗਤ ਮਾਤਾ—ਮਾਤਾ ਸਾਹਿਬ ਕੌਰਾਂ ਜੀ**

(ਪਿੰਡ ਮੁਕਟ)

**ਤਖ਼ਤ ਸੱਚਖੰਡ, ਅਬਿਚਲ ਨਗਰ, ਸ੍ਰੀ ਹਜ਼ੂਰ ਸਾਹਿਬ**

ਨਾਂਦੇੜ (ਮਹਾਂਰਾਸ਼ਟਰ)


ਲੇਖਕ ਤੇ ਪ੍ਰਕਾਸ਼ਕ–

**ਗਿਆਨੀ ਕ੍ਰਿਪਾਲ ਸਿੰਘ 'ਵੜੈਚ',**

ਲਿਖਾਰੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਨਿਹੰਗ ਸਿੰਘਾਂ, ਚੱਕ੍ਰਵਰਤੀ ਪੰਜਾਬ (ਭਾਰਤ) ਅਤੇ

ਮੈਨੇਜਰ–ਗੁਰਦੁਆਰਾ ਸਾਹਿਬਾਨ (ਐਸ. ਜੀ. ਪੀ. ਸੀ.)

**ਪਿੰਡ ਕੌਲ, ਡਾਕਖਾਨਾ ਰਾਜਗੜ੍ਹ, ਵਾਇਆ ਨਾਭਾ**

**ਜ਼ਿਲਾ ਪਟਿਆਲਾ (ਪੰਜਾਬ)**



ਭੇਟਾ–ਅਮੁੱਲ (ਆਪ ਪੜ੍ਹੋ ਤੇ ਹੋਰਨਾਂ ਨੂੰ ਪੜ੍ਹਾਓ)

ਲਿਖਾਰੀ ਦਾ ਪਤਾ–

**ਗਿ: ਕ੍ਰਿਪਾਲ ਸਿੰਘ 'ਵੜਾਇਚ' ਲਿਖਾਰੀ ਬੁੱਢਾ ਦਲ**

**ਪਿੰਡ ਕੌਲ, ਡਾਕਖਾਨਾ ਰਾਜਗੜ੍ਹ, ਵਾਇਆ ਨਾਭਾ, ਜ਼ਿਲਾ ਪਟਿਆਲਾ**

| ਸੰਮਤ ਨਾਨਕ ਸ਼ਾਹੀ | ਸੰਮਤ ਖ਼ਾਲਸਾ | ਸੰਮਤ ਬਿਕ੍ਰਮੀ | ਸੰਨ ਈਸਵੀ |
|---|---|---|---|
| ੫੨੬ | ੨੯੮ | ੨੦੫੩ | ੧੯੯੬ |

ਪਹਿਲੀ ਵਾਰ––੫੦੦

ਦਿਨਾਂਕ––ਜੂਨ ੧੯੯੬

ਲੇਖਕ ਤੇ ਪ੍ਰਕਾਸ਼ਕ–

**ਗਿਆਨੀ ਕ੍ਰਿਪਾਲ ਸਿੰਘ 'ਵੜਾਇਚ'**

ਲਿਖਾਰੀ ਬੁੱਢਾ ਦਲ

ਪੁਸਤਕ ਮਿਲਣ ਦੇ ਪਤੇ–

੧. ਲੇਖਕ ਗਿਆਨੀ ਕ੍ਰਿਪਾਲ ਸਿੰਘ
੨. ਜਥੇਦਰ ਬਾਬਾ ਸੰਤਾ ਸਿੰਘ ਜੀ ਅਕਾਲੀ (ਸ੍ਰੋ: ਪੰਥ ਅਕਾਲੀ ਬੁੱਢਾ ਦਲ ਚੱਕ੍ਰਵਰਤੀ)
੩. ਸ੍ਰ: ਸਤਿਨਾਮ ਸਿੰਘ ਜੀ 'ਸੈਣੀ' ਮਕਾਨ ਨੰ: ੨੧੧, ਗਲੀ ਨੰ: ੮
ਅੰਤ੍ਰਜਾਮੀ ਕਾਲੋਨੀ, (ਚਾਟੀਵਿੰਡ ਦਰਵਾਜ਼ਾ) ਸ੍ਰੀ ਅੰਮ੍ਰਿਤਸਰ
੪. ਗੁਰਦੁਆਰਾ ਜਗਤ - ਮਾਤਾ–ਮਾਤਾ ਸਾਹਿਬ ਕੌਰਾਂ ਜੀ (ਪਿੰਡ ਮੁਕਟ)
ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ, ਨਾਦੇੜ (ਮਹਾਂਰਾਸ਼ਟਰ)
੫. ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ;
ਪੁਸਤਕਾਂ ਵਾਲੇ, ਬਾਗ ਰਾਮਾਨੰਦ, ਗਲੀ ਨੰ ੮, ਅੰਮ੍ਰਿਤਸਰ

ਛਾਪਕ–ਸ੍ਰ: ਬਲਵੰਤ ਸਿੰਘ 'ਤੇਗ'
ਹੇਮਕੁੰਡ ਪ੍ਰਿੰਟਿੰਗ ਪ੍ਰੈਸ, ੬––ਕੋਟ ਬਾਬਾ ਦੀਪ ਸਿੰਘ, ਅੰਮ੍ਰਿਤਸਰ



# ਤੱਤਕਰਾ

## ਜੀਵਨੀ ਬਾਬਾ ਮਿੱਤ ਸਿੰਘ ਜੀ ਬਾਬਾ ਧਰਮ ਸਿੰਘ ਜੀ ਨਿਹੰਗ ਸਿੰਘਾਂ

## ਜੀਵਨੀ ਬਾਬਾ ਧਰਮ ਸਿੰਘ ਜੀ

## ਫ਼ੋਟੂਆਂ ਦਾ ਵੇਰਵਾ



੧ ੴ ਸਤਿਗੁਰ ਪ੍ਰਸਾਦਿ ॥

ਆਇਆ ਤਾਂ ਕਾ ਸਫਲ ਹੈ ਪਰਉਪਕਾਰੀ ਹੋਇ ॥ ਦੁਖ ਸਹੈ ਸਿਰ ਆਪਣੇ ਸੁਖਦਾਈ ਸਭ ਕੋਇ ॥

[ਸ੍ਰੀ ਸਰਬ ਲੋਹ ਗ੍ਰੰਥ, ਪਾ: ੧੦

# ਸਮਰਪਣ

ਜਿਨ੍ਹਾਂ ਮਹਾਂਪੁਰਸ਼ਾਂ–

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੱਕ, ਜੋ ਸੰਸਾਰ ਨੂੰ ਸਾਂਝੀਵਾਲਤਾ, ਅਤੇ ਘਾਲਿ ਖਾਇ ਕਿਛੁ ਹਥਹੁ ਦੇਹ' ਦੀ ਕਿਰਤ ਕਰ ਕੇ ਵੰਡ ਛਕਣਾ, ਸਾਰੇ ਕਰਮ-ਕਾਂਡ ਬੇ-ਅਰਥ ਦਰਸਾਏ ਹਨ।ਜਿਨ੍ਹਾਂ ਲਈ ਜ਼ਿੰਦਗੀ ਦਾ ਅਮੋਲਕ ਸਮਾਂ ਗੰਵਾ ਦੇਣ ਦੀ ਬਜਾਏ,ਅਕਾਲ ਪੁਰਖ ਦੀ ਉਪਾਸ਼ਨਾ ਕਰਨੀ, ਮਨੁਖਤਾ ਦੀ ਸੇਵਾ ਤੇ ਨਾਮ ਸਿਮਰਨ ਨੂੰ ਹੀ ਵਧੇਰੇ ਬਲ ਦਿਤਾ ਹੈ।

ਉਹਨਾਂ ਦੇ ਸੱਚ ਆਦਰਸ਼ ਮਾਰਗ ਨੂੰ ਜਿਨ੍ਹਾਂ ਮਹਾਂਪੁਰਸ਼ਾਂ–ਆਪਣੀ ਜੀਵਨੀ ਦਾ ਮੁੱਖ ਲਕਸ਼ ਸਮਝ ਕੇ, ਚੱਲ ਕੇ, ਕਥਨੀ ਦੀ ਬਜਾਏ ਕਰਨੀ ਕਰ ਕੇ, ਜਗਤ - ਮਾਤਾ–ਮਾਤਾ ਸਾਹਿਬ ਕੌਰਾਂ ਜੀ (ਪਿੰਡ ਮੁੱਕਟ, ਸ੍ਰੀ ਹਜ਼ੂਰ ਸਾਹਿਬ, ਤਖ਼ਤ ਸੱਚਖੰਡ ਨਾਂਦੇੜ) ਦੇ ਅਸਥਾਨ ਨੂੰ ਉਜਾਗਰ ਕਰਨ ਲਈ, ਜੀਵਨ ਭਰ ਅਦੁੱਤੀ ਸੇਵਾ ਕਰ ਕੇ, ਕੀਤੇ ਬਚਨਾਂ ਨੂੰ ਕੇਸਾਂ ਸਵਾਸਾਂ ਤੱਕ ਨਿਭਾਹ ਕੇ,ਕਠਨ ਤੋਂ ਕਠਨ ਔਂਕੜਾਂ (ਪ੍ਰਭੂ-ਰਜ਼ਾ ਵਿਚ ਰਾਜ਼ੀ ਰਹਿ ਕੇ) ਜੱਤ, ਸੱਤ, ਹੱਠ, ਤੱਪ, ਸਬਰ, ਸੰਤੋਖ ਨਾਲ ਸਹਿਣ ਕਰ ਕੇ ਹੱਥੀਂ ਕਮਾਈ, ਸੇਵਾ ਦੀ ਕਠਨ ਘਾਲ ਕਰ ਕੇ ਦੇਗ, ਲੰਗਰ ਦੇ ਅਤੁੱਟ ਭੰਡਾਰੇ ਵਰਤਾਏ ਤੇ ਵਰਤ ਰਹੇ ਹਨ।

ਅਨੇਕਾਂ ਸਿੰਘਾਂ, ਪ੍ਰੇਮੀਆਂ ਨੂੰ, ਜੀਅ ਦਾਨ ਅਤੇ ਭਗਤੀ ਲਾਇਣ ਦੇ ਹੁਕਮ ਦੀ ਪਾਲਣਾ ਕਰ ਕੇ ਗੁਰਮਤਿ ਵਿਦਿਆਲਾ (ਟਕਸਾਲ) ਰਾਹੀਂ ਆਦਿ ਸਰੂਪ, ਦਸਮ ਸਰੂਪ ਤੇ ਸ੍ਰੀ ਸਰਬ ਲੋਹ ਗ੍ਰੰਥ ਦੀ ਸੰਥਾ ਕਰਾਈ। ਗਿਆਨ ਤੇ ਬੋਧ ਕਰਾ ਕੇ ਭਗਤੀ ਮਾਰਗ ਦੀਆਂ ਬਖਸ਼ਸ਼ਾਂ ਕੀਤੀਆਂ ਅਤੇ ਸਭ ਜੀਵਾਂ ਵਿਚ ਪ੍ਰਭੂ ਦੀ ਜੋਤਿ ਜਾਣ ਕੇ ਸਾਂਝੀਵਾਲਤਾ ਦੇ ਹੁਕਮ ਦੀ ਪਾਲਣਾ ਕਰ ਕੇ ਅਤੁੱਟ ਦੇਗ ਲੰਗਰ ਚਲਾਇਆ।

ਉਹਨਾਂ ਮਹਾਂਪੁਰਸ਼ਾਂ [ਸ੍ਰੀਮਾਨ ੧੧੨ ਸੰਤ ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ, ਪਿੰਡ ਮੰਡਿਆਣੀ (ਲੁਧਿਆਣਾ) ਅਤੇ ਸੰਤ ਬਾਬਾ ਧਰਮ ਸਿੰਘ ਜੀ ਨਿਹੰਗ ਸਿੰਘ (ਪਿੰਡ ਅਬਿਆਣਾ) ਰੋਪੜ, ਜਿਨ੍ਹਾਂ ਦੀ ਬਖਸ਼ਸ਼ ਦੁਆਰਾ, ਦਾਸ ਦੀ ਤੁੱਛ ਬੁੱਧੀ ਵਿਚ ਪ੍ਰਕਾਸ਼ ਕਰ ਕੇ 'ਦੋ ਗੁਰਸਿੱਖ ਨਿਰਮੋਲਕ ਹੀਰੇ' ਨਾਮੀ ਪੁੱਸਤਕ ਲਿਖਣ ਦਾ ਬਲ ਬਖਸ਼ਿਆ ਹੈ। ਇਹ ਉਹਨਾਂ ਦੇ ਕੀਤੇ ਪਰਉਪਕਾਰਾਂ ਦਾ ਰੰਚਕ ਮਾਤਰ ਅਹਿਸਾਨ ਚੁਕਾਉਂਦਿਆਂ, ਸਮਰਪਣ ਕਰ ਰਿਹਾ ਹਾਂ।

ਲੇਖਕ--ਕ੍ਰਿਪਾਲ ਸਿੰਘ (ਗਿਆਨੀ)
ਲਿਖਾਰੀ ਬੁੱਢਾ ਦਲ

੧ ੴ ਸਤਿਗੁਰ ਪ੍ਰਸਾਦਿ ॥

# ਮੁੱਖ ਬੰਦ

ਨਿਰੰਕਾਰ ਅਕਾਲ ਪੁਰਖ ਜੀ ਦੀ ਰਚਨਾ–ਅਨੇਕਾਂ ਰੰਗਾਂ, ਰੂਪਾਂ ਵਿਚ ਸਾਜਣ ਕੀਤੀ ਹੋਈ ਹੈ। ਜਿਸ ਨੂੰ 'ਬੇਅੰਤ ਬੇਅੰਤ ਪੇਖੀਐ' ਹੀ ਸਭ ਨੇ ਕਿਹਾ ਹੈ। ਸਮੁਚੇ ਤੌਰ ਤੇ ਚੌਰਾਸੀ ਲੱਖ(੮੪ ਲੱਖ)ਜੂਨਾਂ ਦਾ ਮੂਲੰਕਣ, ਵੇਦਾਂ, ਗਰੰਥਾਂ ਤੇ ਆਤਮਕ ਸੂਝ ਵਾਲਿਆਂ ਦਰਸਾਇਆ ਹੈ।

ਪ੍ਰੰਤੂ ਸਭ ਜੂਨਾਂ ਤੋਂ–

ਉਤਮ ਜਨਮ ਸੁ ਮਾਨਸ ਦੇਹੀ ॥

ਮਾਨਸ ਦੇਹੀ ਨੂੰ ਹੀ ਇਹ ਮਾਨਤਾ ਪ੍ਰਾਪਤ ਹੋਈ ਹੈ–

ਮਾਨਸ ਕਉ ਪ੍ਰਭ ਦੀ ਵਡਿਆਈ ॥

ਦਾ ਸਨਮਾਨ ਬਖਸ਼ਿਆ ਹੈ, ਅਤੇ ਜਿਥੇ–

ਅਵਰ ਜੋਨ ਤੇਰੀ ਪਨਿਹਾਰੀ ॥
ਇਸ ਧਰਤੀ ਮਹਿ ਤੇਰੀ ਸਿਕਦਾਰੀ ॥

ਕਹਿ ਕੇ ਉੱਚਮਤਾ ਦਿਤੀ ਹੈ। ਉਥੇ ਉਤਮ ਮਨੁਖ ਦੇ ਉਤਮ ਲਖਛਣ ਭੀ ਦਰਸਾ ਕੇ ਉਤਮ ਪਦਵੀ ਪ੍ਰਾਪਤ ਕਰ ਲੈਣ ਦਾ ਗੌਰਵ ਭੀ ਬਖਸ਼ਿਆ ਹੈ। ਅਤੇ–

ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸਰ ॥
ਬ੍ਰਹਮ ਗਿਆਨੀ ਸਭ ਸ੍ਰਿਸਟ ਕਾ ਕਰਤਾ ॥ [ਸ੍ਰੀ ਸੁਖਮਨੀ ਸਾਹਿਬ

ਸੰਤ, ਸਾਧ, ਭਗਤ, ਬ੍ਰਹਮ ਗਿਆਨੀ ਦੀ ਮਨੁਖ ਨੂੰ ਆਪਣਾ ਸਰੂਪ–'ਮਨ ਤੂ ਜੋਤਿ ਸਰੂਪ ਹੈ' ਮਾਨਵਤਾ ਬਖਸ਼ੀ ਹੈ। ਅਜਿਹੇ ਮਨੁੱਖ–ਪ੍ਰਉਪਕਾਰੀ ਵਿਰਲੇ ਬੰਦੇ' ਅਤੇ ਉਹਨਾਂ ਦਾ ਸਦਾ–'ਬੰਦਾ ਬੰਦਗੀ ਇਖਤਿਆਰ ॥' ਕਰਨ ਵਿਚ ਹਮੇਸ਼ਾਂ ਰੁਚਾਨ ਹੋਵੇ। ਆਪਣੇ ਜੀਵਨ ਦੇ ਅਸਲ ਸਿਧਾਂਤ ਨੂੰ ਸਮਝ ਕੇ, ਸਤਿਗੁਰੂ ਮਾਰਗ ਤੇ ਚਲਦੇ ਹੋਏ 'ਜਨ' ਬਣ ਕੇ–'ਜਨ ਪ੍ਰਉਪਕਾਰੀ ਆਏ'। ਉਹ ਸੰਸਾਰ ਤੇ ਕੇਵਲ ਪਰਉਪਕਾਰ [ਪਰਾਇਆ ਭਲਾ, ਇੱਛਾ ਰਹਿਤ] ਕਰਨ ਲਈ ਆਇਆ ਕਰਦੇ ਹਨ। ਅਤੇ ਉਹ ਜੀਵ ਦੀ ਭਲਾਈ ਲਈ ਅਤਿ ਕਠਨ ਘਾਲਾਂ ਘਾਲ ਕੇ, ਆਪੇ ਨੂੰ ਸਫਲਾਉਣ ਦਾ ਯਤਨ ਕਰਦੇ ਹਨ।

ਆਇਆ ਤਾ ਕਾ ਸਫਲ ਹੈ ਪ੍ਰਉਪਕਾਰੀ ਹੋਇ ॥
ਦੁਖ ਸਹੈ ਸਿਰ ਆਪਣੇ ਸੁਖਦਾਈ ਸਭ ਕੋਇ ॥
[ਸ੍ਰੀ ਸਰਬ ਲੋਹ ਗ੍ਰੰਥ, ਪਾ: ੧੦

ਆਪ ਦੁਖੜੇ ਝੱਲ ਕੇ ਦੀ ਮੰਜਲ ਤੇ ਪਹੁੰਚ ਕੇ ਆਮ ਸੰਸਾਰੀ ਜੀਵਾਂ ਲਈ–'ਗੁਰਮੁਖ ਗਾਡੀ ਰਾਹੁ ਚਲਾਏ' ਜੀਵਨ ਪੰਧ, ਗੁਰਸਿੱਖ, ਗੁਰਮਤਿ ਮਾਰਗ ਦੇ ਪਾਂਧੀਆਂ ਲਈ, ਸੁਖੈਣ ਮਾਰਗ, ਪੰਧ, ਰਾਹੁ, ਰਸਤਾ ਬਣਾ ਕੇ–'ਆਪ ਜਪੈ ਅਵਰਹ ਨਾਮ ਜਪਾਵੈ ॥' ਦੇ ਗੁਰਬਾਣੀ ਦੇ ਹੁਕਮਾਂ ਦੀ 'ਕਰਨੀ' ਕਰ ਕੇ ਪ੍ਰਪੱਕਤਾ ਦਰਸਾ ਕੇ ਅਜੇਹੀ ਰਹੁ - ਰੀਤ ਪ੍ਰਚਲਤ ਕਰਦੇ ਹਨ।

ਅਜਿਹੇ 'ਪ੍ਰਭੂ ਜਨ' ਪਰਉਪਕਾਰੀ ਬੰਦੇ ਜਿਨ੍ਹਾਂ ਨੂੰ ਉਦ ਅੱਖਜ਼ਛਰਾ ਦੁਆਰਾ–

ਭਗਤ ਗਿਆਨੀ ਰਾਜ ਜੋਗੇਸੁਰ ॥ [ਪਾ: ੧੦, ਸ੍ਰੀ ਸਰਬ ਲੋਹ



ਦੀ ਸਰੇਸ਼ਟ ਉਪਾਦਯੋ ਨਾਲ ਸਨਮਾਨਿਆ ਗਿਆ ਹੈ। ਕਿਉਂਕਿ ਪ੍ਰਭੂ ਵਲੋਂ ਉਹਨਾਂ ਦੀ ਡਿਊਟੀ (ਕਾਰ ਸੇਵਾ)–

ਜੀਅ ਦਾਨ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

ਦੀ ਧੁਰੋਂ ਲਗੀ ਹੁੰਦੀ ਹੈ, ਅਤੇ ਜੀਅ ਦਾਨ ਕਰਨਾ, ਜੀਵਾਂ ਨੂੰ ਭਗਤੀ ਵਲ ਪ੍ਰੇਰਤ ਕਰਨ ਤੇ ਭਗਤੀ 'ਨਾਮ' ਵਿਚ ਜੁਗਤ ਜਾਚ ਦੱਸ ਕੇ ਜੋੜਨਾ ਅਤੇ ਜੀਵ ਤੇ ਮਹਾਂ ਬਖਸ਼ਸ਼, ਦਇਆ ਕਰ ਕੇ ਹਰੀ ਨਾਲ ਜੋੜਨ ਦਾ ਸਭ ਤੋਂ ਵੱਡਾ ਪਰਉਪਕਾਰ ਕਰਨਾ। ਇਹ ਸਾਰੀਆਂ ਸੇਵਾਵਾਂ ਨਿਰਇੱਛਤ ਹੋ ਕੇ–

ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ॥

ਤੋਂ ਰਹਿਤ ਹੋ ਕੇ, ਗੁਰ ਉਪਦੇਸ਼, ਸਰਬ ਸਾਂਝੀਵਾਲਤਾ ਦੇ ਭਾਈਚਾਰੇ ਦੀ–

ਸਭੈ ਸਾਝੀਵਾਲ ਸਦਾਇਨ .. ॥ [ਮਾਝ ਮ: ੧–੧੦੫

ਪ੍ਰਭੂ ਦਾਤਾ ਦੀ ਵੰਡ - ਪ੍ਰਣਾਲੀ ਸਾਂਝੀਵਾਲਤਾ, ਅਤੇ ਸਮਦ੍ਰਿਸ਼ਟੀ ਨਾਲ ਕਰਨੀ–

ਬ੍ਰਹਮ ਗਿਆਨੀ ਸਦਾ ਸਮ ਦਰਸੀ ॥ [ਸੁਖਮਨੀ ਸਾਹਿਬ

ਸਮਾਨਤਾ ਨਾਲ ਪ੍ਰਭੂ ਦੀ ਕੁਦਰਤ, ਕਾਇਨਾਤ ਨਾਲ ਪਿਆਰ, ਸੇਵਾ ਕਰਨੀ। ਇਹ ਸਭ ਕੁਝ ਪ੍ਰਭੂ ਵਲੋਂ ਸੂਝ--'ਗੁਰੂ ਬਖਸ਼ਸ਼' ਦੁਆਰਾ ਪ੍ਰਾਪਤ ਹੋਈ ਜਾਨਣ ਕਰ ਕੇ ਕਰਨੀ ਅਤੇ ਗੁਰੂ ਦਿਆਲਤਾ, ਗੁਣਨਵਾਦ ਪ੍ਰਚਾਰਨ ਲਈ ਆਪਣੇ ਜੀਵਨ ਨੂੰ ਕਰਮ, ਕਰਨੀ ਵਿਚ ਢਾਲ ਕੇ ਜੋ ਗੁਰੂ ਆਸ਼ੇ ਗੁਰਮਤਿ ਅਨੁਸਾਰ ਹੋਵਣ, ਲਈ–'ਤਨ ਮਨ ਧਨ ਸਭ ਸਉਪ ਗੁਰ ਕਉ' ਸਭ ਕੁਛ ਗੁਰੂ ਅਰਪਣ ਕਰ ਕੇ ਅਤੇ– 'ਹੁਕਮ ਮੰਨਿਐ ਪਾਈਐ ॥' ਦੇ ਮਹਾਵਾਕ ਦੀ ਪੁਸ਼ਟੀ ਕਰਦਿਆਂ, ਹਰ ਪ੍ਰਾਣੀ ਤੱਕ ਪਹੁੰਚਾਉਣ ਦਾ ਹਰ ਸੰਭਵ ਯਤਨ ਕਰਦੇ ਹਨ।

ਅਜਿਹੇ ਮਹਾਂਬਲੀ, ਸੂਰਬੀਰ, ਜਿਨ੍ਹਾਂ ਨੇ 'ਕਵਲਾ ਬਾਪੁਰੀ' (ਮਾਇਆ) ਛੱਲੀ ਹੋਵੇ, ਵਾਲੇ ਮਨੁਖ ਜਿਨ੍ਹਾਂ ਦੇ ਜੀਵਨ ਦੀਆਂ ਸੱਧਰਾਂ ਹੀ ਵਾਹਿਗੁਰੂ ਪ੍ਰਾਪਤੀ 'ਆਪ ਜਪੈ' ਗੁਰ ਮੰਤਰ ਜਪਣਾ ਤੇ ਫਿਰ 'ਅਵਰਹ ਨਾਮ ਜਪਾਵੈ' ਦੀਆਂ ਹੁੰਦੀਆਂ ਹੋਵਣ ਅਤੇ ਜਿਨ੍ਹਾਂ ਨੇ ਇਸ ਸੰਕਲਪ ਨੂੰ ਦ੍ਰਿੜ ਕਰ ਲਿਆ ਹੋਵੇ, ਮਾਨਸ ਜਨਮ ਦੇ ਧਾਰਨ ਦੇ ਮੂਲ ਕਾਰਨ ਦੀ ਸੂਝ--

ਕਬੀਰ ਮਾਨਸ ਜਨਮ ਦੁਲੰਭ ਹੈ ਹੋਤ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰੇ ਬਹੁਰ ਨ ਲਾਗੇ ਡਾਲ ॥

ਇਸ ਨੂੰ ਭਲੀ ਭਾਂਤ ਜਾਣਦੇ ਹੋਵਣ ਕਿ–

ਪਉੜੀ ਛੁਟਕੀ ਫਿਰ ਹਥ ਨ ਆਵੈ ਅਹਿਲਾ ਜਨਮ ਗਵਾਇਆ ॥

ਇਸ ਸੰਦੇਹ ਨੂੰ ਮਨ ਵਿਚ ਵਸਾਉਂਦੇ--

ਭਈ ਪ੍ਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥

ਮਨੁਸ਼ਾ ਜਾਮੇ ਦਾ ਮੁਖ ਮੰਤਵ ਗੋਬਿੰਦ [ਪ੍ਰਮਾਤਮਾ] ਮਿਲਣ ਦੀ ਚਾਹਣਾ, ਪਰਾਪਤੀ ਦਾ, ਇਕੋ ਇਕ ਹੀ ਜੀਵਨ ਕਾਜ ਹੋਵੇ, ਜਿਨ੍ਹਾਂ ਅੰਦਰ--

ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮੁ ॥ [ਆਸਾ ਮ: ੫

ਨਾਮ, ਸਿਮਰਨ, ਸੇਵਾ ਤੋਂ ਸਿਵਾ ਹੋਰ ਕੋਈ ਸੰਕਲਪ ਹੀ ਨਾ ਫੁਰਦਾ ਹੋਵੇ।

ਅਜਿਹੇ ਮਹਾਂਪੁਰਸ਼ (ਮਨੁਖ) 'ਵਿਰਲੇ ਬੰਦੇ' ਹੀ ਸੰਸਾਰ ਤੇ ਹੁੰਦੇ ਹਨ ਜਿਨ੍ਹਾਂ ਨੂੰ 'ਹਰਿ ਜਨ', ਸੰਤ, ਸਾਧ ਜਾਂ ਬ੍ਰਹਮ ਗਿਆਨੀ ਕਹਿ ਲਿਆ ਜਾਵੇ ਤਾਂ ਕੋਈ ਅਸਚਰਜਤਾ ਨਹੀਂ ਹੋਵੇਗੀ ? ਕਿਉਂਕਿ ਜੇ ਉਹਨਾਂ ਮਹਾਂ ਪੁਰਸ਼ਾਂ ਦਾ ਜੀਵਨ ਉਪਰੋਕਤ ਪਦਵੀਆਂ (ਗੁਰਵਾਕ ਅਨੁਸਾਰ) ਢੁਕਵਾਂ ਤੇ ਗੁਰਬਾਣੀ ਦੀ ਕਸਵਟੀ ਉਤੇ ਸਹੀ ਉਤਰਦਾ ਹੋਵੇ, ਤਾਂ ਇਹ ਕਹਿਣਾ ਅਤਿ ਕਥਨੀ ਨਹੀਂ ਹੋਵੇਗਾ ਸਗੋਂ ਯਥਾਰਥ 'ਸੱਚ' ਹੋਵੇਗਾ।

ਹਰ ਜੁੱਗ, ਹਰ ਸਮੇਂ ਅਕਾਲ ਪੁਰਖੁ ਆਪਣੀ ਹੋਂਦ ਦਰਸਾਉਣ ਲਈ ਆਪਣੀ ਜੋਤਿ ਪ੍ਰਕਾਸ਼ ਕਲਾ ਪ੍ਰਭੂ ਮਾਰਗ ਤੋਂ ਭੁੱਲੜ ਕੁਰਾਹੇ ਪਏ ਮਨੁਸ ਨੂੰ) ਮਨੁਸ਼ ਜਾਮੇ ਰਾਹੀਂ ਹੀ ਆ ਕੇ ਸੱਚ ਪ੍ਰਗਟਾਉਣ ਅਤੇ ਦਰਸਾਉਣ ਲਈ ਮਨੁਖ ਨੂੰ ਹੀ ਮਾਨ ਵਡਿਆਈ ਦੇ ਕੇ, ਆਪੇ ਨੂੰ ਆਪੇ ਦੀ ਲੱਖਤਾ, ਪ੍ਰਗਟਾਵਾ ਸਮੇਂ ਸਮੇਂ ਅਵਤਾਰ, ਭਗਤ, ਸੰਤ, ਸਾਧੂ, ਬ੍ਰਹਮ ਗਿਆਨੀ ਦੇ ਨਾਵਾਂ ਨਾਲ ਹੋ ਕੇ ਅਵਤਰਦਾ ਰਿਹਾ ਹੈ, ਇਸੇ ਤਰਾਂ ਹਰ ਕਾਲ ਵਿਚ ਅਜਿਹੀ ਕੋਈ ਨਾ ਕੋਈ ਕਲਾ [ਸ਼ਕਤੀਸ਼ਾਲੀ] ਮਨੁਖ ਭੇਜਦਾ ਰਹਿੰਦਾ ਹੈ। ਅਜਿਹੇ ਮਨੁਖਾਂ ਨੂੰ ਪਰਮੇਸ਼ਵਰ ਆਪ ਹੀ 'ਭਗਤ ਵਡਿਆਈ ਬਖਸੀਅਨ' ਭਗਤੀ ਮਾਰਗ ਦੀ ਬਖ਼ਸ਼ਸ਼ ਕਰ ਕੇ ਵਡਿਆਈ ਬਖ਼ਸ਼ ਕੇ ਫਿਰ–'ਅਪਣੇ ਜਨ ਕਉ ਦੇ ਵਡਿਆਈ' ਦੁਵਾਉਂਦਾ ਹੈ, ਜੋ ਵਾਹਿਗੁਰੂ (ਪ੍ਰਭੂ] ਦਾ ਬਿਰਦ ਹੈ।

ਕਿਉਂਕਿ ਭਗਤੀ ਮਾਰਗ ਸੰਸਾਰ ਨਾਲੋਂ ਵਖਰਾ, ਅਦਭੁਤ, ਅਸਚਰਜ ਤੇ ਅਚੰਭਾ, ਚੱਕ੍ਰਿਤ (ਹੈਰਾਨ) ਕਰਨ ਵਾਲਾ 'ਬਿਖੜਾ ਮਾਰਗ–

ਭਗਤਾ ਕੀ ਚਾਲ ਨਿਰਾਲੀ ਚਾਲ ਨਿਰਾਲੀ ਭਗਤਾਹ ਕੇਰੀ॥
ਬਿਖਮੁ ਮਾਰਗਿ ਚਲਣਾ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥

ਅਤੇ ਖੰਡੇ ਦੀ ਧਾਰ ਨਾਲੋਂ ਤਿੱਖਾ, ਵਾਲ ਨਾਲੋਂ ਬਰੀਕ ਰਸਤੇ ਥੀ ਜਾਣਾ–

ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥

ਅਜੇਹੇ ਮਾਰਗ, ਭਗਤੀ, ਪਰਉਪਕਾਰ ਹਉਂ ਰਹਿਤ–

ਮੈ ਨਹੀ ਪ੍ਰਭ ਸਭ ਕਿਛ ਤੇਰਾ॥

ਜਾਣ ਕੈ ਜੀਵਨ ਵਿਚ ਘਾਲ-ਘਾਲਕੇ ਦਰਸਾਉਂਦੇ ਹਨ।

ਅਜਿਹੇ ਮਹਾਂਪੁਰਸ਼ਾਂ ਦੇ ਜੀਵਨ ਦੀ ਮਹਿਕ (ਸੁਗੰਧੀ) ਹਰ ਕਾਰਜ ਤੋਂ ਹਰ ਕਾਲ, ਹਰ ਪ੍ਰਾਣੀ ਨੂੰ ਸੁਤੇ ਸਿੱਧ ਹੀ ਮਹਿਕਾਉਂਦੀ, ਹੁਲਾਸ ਖੇੜੇ ਤੇ ਖੁਸ਼ੀਆਂ ਪ੍ਰਦਾਨ ਕਰਦੀ ਹੈ, ਚਾਹੇ ਉਹ ਜੀਵਨ ਕਾਲ ਦੇਹ ਸਰੂਪ ਵਿਚ ਹੋਵਨ, ਜਾਂ ਪ੍ਰਭੂ ਮਰਯਾਦਾ ਅਨੁਸਾਰ–'ਜੋ ਆਇਆ ਸੋ ਚਲਸੀ' ਹੁਕਮ ਪਾਲਣਾ ਕਰਦੇ 'ਦੇਹ ਤਿਆਗ 'ਜੀਵਨ ਆਤਮਾ' ਅਮਰ ਅਵਸਥਾ ਵਿਕ ਹੋਵਨ, ਪਰ ਜਿਵੇਂ ਖੁਸ਼ਬੂਦਾਰ ਫੂਲ ਜਾਂ ਕੋਈ ਸਬੰਧਤ ਵਸਤੂਆਂ ਭਾਵੇਂ ਫੂਲ ਟਹਿਣੀ[ਜੀਵਨ ਕਾਲ]ਵਿਚ ਹੋਵੇ ਜਾਂ ਟਹਿਣੀ ਤੋਂ(ਅਜੀਵਨ ਕਾਲ) ਤੋੜਕੇ ਖੇਰੂੰ ੨ ਕਰ ਦਿਤਾ ਜਾਵੇ। 'ਕਸਤੂਰੀ' ਕਿਣਕਾ ਕਿਣਕਾ ਕਰਨ ਤੇ ਆਪਣੀ ਮਹਿਕ (ਖੁਸ਼ਬੂ)ਜਿਉਂ



ਕੀ ਤਿਉਂ ਹੀ ਹਰ ਇਕ ਨੂੰ ਅਭੇਵ ਭਾਵ ਨਾਲ ਮਹਿਕ ਦੇਂਦੀਆਂ ਰਹਿੰਦੀਆਂ ਹਨ।

ਐਸੇ ਹੀ 'ਭਗਤ ਪ੍ਰਿਯ' ਹਰਿ - ਜਨ ਦੀ ਪ੍ਰਭੂ ਭਗਤੀ ਮਾਨਵਤਾ ਦੀ ਅੰਸ਼ ਜਾਣ ਕੇ ਨਿਰਇੱਛਤ ਸੇਵਾ, ਪਰਉਪਕਾਰਾਂ ਦੀ ਸਦੀਵੀ ਮਹਿਕ, ਪ੍ਰਭੂ ਮਾਰਗੀਆਂ, ਪਾਂਧੀਆਂ, ਜਗਿਆਸੂਆਂ ਨੂੰ ਸਤਿਗੁਰੂ ਦੀ ਭਗਤੀ, ਸੇਵਾ, ਪਰਉਪਕਾਰ ਕਰਨ ਦੀ ਪ੍ਰੇਰਣਾ ਕਰਦੀ ਰਹਿੰਦੀ ਹੈ। ਜਿਨ੍ਹਾਂ ਤੋਂ ਪ੍ਰਭਾਵਤ ਹੋ ਕੇ ਜੀਵ ਆਪਣੇ ਜੀਵਨ ਦੀ ਅਸਲ ਜੀਵਨ ਜਾਚ, ਸੁੱਤੇ ਸਿੱਧ ਹੀ ਪ੍ਰਾਪਤ ਕਰਨ ਦਾ ਇੱਛਕ ਹੋ ਜਾਂਦਾ ਹੈ ਅਤੇ ਔਝੜ ਮਾਰਗ ਨੂੰ ਤਿਆਗ ਕੇ ਸੱਚ ਦੇ ਮਾਰਗ—

ਸਚੇ ਮਾਰਗ ਚਲਦਿਆ ਉਸਤਤਿ ਕਰੇ ਜਹਾਨ॥ [ਬਾਰਹ ਮਾਹਾ, ਮਾਝ

ਨੂੰ ਸਾਧ ਸੰਗਤ, ਮਹਾਂਪੁਰਸ਼ਾਂ ਦੀ ਪ੍ਰੇਰਣਾ ਨਾਲ ਸਹਿਜੇ ਹੀ ਅਪਣਾ ਕੇ, ਜੀਵਨ ਲਖਸ਼ ਦੀ ਪ੍ਰਾਪਤੀ ਕਰ ਕੇ ਜੀਵਨ ਮੁਕਤ ਪਦ ਪ੍ਰਾਪਤ ਕਰ ਲੈਂਦੇ ਹਨ।

ਸੋ ਅਜਿਹੇ ਮਹਾਂਪੁਰਸਾਂ–ਜਿਨ੍ਹਾਂ ਤੋਂ ਜੀਵਨ ਸੁਧਾਰ ਦਾ ਮਾਰਗ, ਪ੍ਰੇਰਣਾ ਤੇ ਬਖਸ਼ਸ਼ ਦੁਆਰਾ ਪ੍ਰਭੂ ਭਗਤੀ, ਸੇਵਾ ਦਾ ਚਾਉ ਆਉਂਦਾ ਹੋਵੇ, ਉਹਨਾਂ ਮਹਾਂ ਪੁਰਸ਼ਾਂ ਦੀ ਜੀਵਨੀ ਅੰਕਿਤ ਕਰਨੀ ਯੋਗਜ ਹੀ ਹੋਵੇਗੀ ਅਤੇ ਜਿਨ੍ਹਾਂ ਦਾ ਸਾਰਾ ਜੀਵਨ ਹੀ ਭਗਤੀ, ਸਿਮਰਨ, ਸੇਵਾ, ਪਰਉਪਕਾਰ ਵਿਚ ਲੱਗਾ ਹੋਵੇ, ਉਹਨਾਂ ਦੀ ਘਾਲ ਅੰਕਿਤ ਕਰਨ ਲਈ ਕਈ ਜੀਵਾਂ ਨੂੰ ਜੀਵਨ ਸੇਧ ਪ੍ਰਾਪਤ ਹੁੰਦੀ ਹੈ।

ਮੇਰਾ ਇਸ ਮੁਖ ਬੰਦ ਦੇ ਲਿੱਖਣ ਦਾ ਸਿਧਾਂਤਕ ਪੱਖ,ਬ੍ਰਹਮ ਗਿਆਨੀ ੧੧੨ ਸੰਤ ਬਾਬਾ ਮਿੱਤਸਿੰਘ ਜੀ ਨਿਹੰਗ ਸਿੰਘ ਤੇ ਸੰਤ ਬਾਬਾ ਧਰਮ ਸਿੰਘ ਜੀ ਨਿਹੰਗ ਸਿੰਘ, ਜਿਨ੍ਹਾਂ ਨੇ ਮੁੱਢਲੇ ਜੀਵਨ ਕਾਲ ਤੋਂ ਹੀ ਸਾਰੀ ਜ਼ਿੰਦਗੀ ਗੁਰੂ ਅਰਪਣ ਕਰ ਕੇ ਪਰਉਪਕਾਰੀ ਜੀਵਨ ਬਤੀਤ ਕੀਤਾ ਹੋਵੇ ਅਤੇ ਖਾਲਸੇ ਦੀ ਜਗਤ ਮਾਤ–ਮਾਤਾ ਸਾਹਿਬ ਕੌਰਾਂ ਸੱਚਖੰਡ ਤਖ਼ਤ ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਮਹਾਂਰਾਸ਼ਟਰ ਦੇ ਅਸਥਾਨ ਤੇ ਅਤਿ ਕਠਨ ਘਾਲ ਕਮਾਈ, ਸੇਵਾ, ਸਿਮਰਨ ਤੇ ਨਾਮ ਬਾਣੀ ਦਾ ਪ੍ਰਵਾਹ ਚਲਾ ਕੇ ਆਬਾਦ ਕੀਤਾ ਹੋਵੇ ਅਤੇ ਅਤੁੱਟ ਲੰਗਰ ਦੇਗ ਦੀ ਮਰਯਾਦਾ ਚਲਾਈ ਹੋਵੇ, ਸਾਧ ਸੰਗਤ ਦੀ ਸੇਵਾ ਦਾ ਹਰ ਵਕਤ ਹੀ ਉਤਸਾਹ, ਚਾਉ, ਮਿੱਠਬੋਲੜੇ ਜੀ ਹਾਂ, 'ਕਦੇ ਨਾ ਬੋਲੈ ਕਉੜਾ॥' ਅਜੇਹੇ ਮਹਾਂਪਰਸ਼ਾਂ ਦੇ ਗੁਰਮਤਿ ਅਨੁਸਾਰ ਜੀਵਨ ਦੇ ਪੱਖ ਨੂੰ ਦਰਸਾਉਣ ਦਾ ਹੈ।

ਮੈਂ ਇਹ ਜੀਵਨੀ ਇਸ ਆਸ਼ੇ ਨਾਲ ਨਹੀਂ ਲਿਖੀ ਕਿ ਬਾਬਾ ਮਿੱਤ ਸਿੰਘ ਜੀ ਮੇਰੇ ਵਿਦਜਕ ਜਾਂ ਗੁਣ ਬਖਸ਼ਸ਼ ਕਰਨ ਵਾਲੇ ਗੁਰੂ, ਗਿਆਨ, ਗਿਆਤਾ ਸਨ। ਜੋ ਮੈਂ ਉਹਨਾਂ ਦੀ ਇਸ ਭਾਵ ਨਾਲ ਮਾਨ ਵਡਿਆਈ ਲਿਖਾਂ, ਸਗੋਂ ਜੋ ਕੁਝ ਅੰਕਿਤ ਹੋਇਆ ਹੈ, ਇਹ ਉਹਨਾਂ ਦੀ ਮਿਹਰ ਦੁਆਰਾ ਜੋ ਉਹਨਾਂ ਦਰਸਾਇਆ ਜ਼ਾਂ ਅਨੁਭਵ ਕਰਾਇਆ ਹੈ, ਜੀਵਨ ਚਰਿਤਰ ਲਿਖਣਾ ਉਹਨਾਂ ਦੇ ਪਰਉਕਾਰਾਂ ਦਾ ਥੋੜਾ ਜਿਹਾ ਆਪਣਾ ਫਰਜ਼ ਪੂਰਾ ਕਰ ਰਿਹਾ ਹਾਂ।

ਦਾਸ ਨੇ ਅਜਿਹੇ ਮਹਾਂਪੁਰਸਾਂ ਪਾਸ ਕਈ ਸਾਲ ਰਹਿ ਕੇ ਉਹਨਾਂ ਦੇ ਜੀਵਨ ਨੂੰ ਬਹੁਤ ਨੇੜਿਓਂ ਹੀ ਨਹੀਂ, ਸਗੋਂ ਉਹਨਾਂ ਦੀਆਂ ਮੇਹਰਾਂ ਬਖਸ਼ਸ਼ਾਂ ਦਾ ਕਾਫੀ ਪਾਤਰ ਬਣਿਆ, ਅਤੇ ਉਹਨਾਂ ਵਲੋਂ ਜੋ ਜੋ ਵੀ ਜਾਣਕਾਰੀ ਗੁਰਮਤਿ ਦੀ ਮਿਲੀ, ਉਹ ਪ੍ਰੇਮੀ ਜਨਾਂ ਦੀ ਜਾਣਕਾਰੀ ਲਈ, ਜਿਸ ਦੀ ਬਹੁਤ ਸਮੇਂ ਤੋਂ

ਮੇਰੇ ਦਿਲ ਵਿਚ ਉਮੰਗ ਸੀ ਕਿ ਮਹਾਂਪੁਰਸ਼ਾਂ ਪਾਸੋਂ ਗੁਰਮਤਿ ਗੁਰ ਮਰਯਾਦਾ ਦੀ ਜੋ ਸੂਝ ਮਿਲੀ ਹੈ, ਅੰਕਿਤ ਕਰ ਦੇਵਾਂ। ਕਿਉਂਕਿ ਮੇਰੀ ਜੀਵਨੀ ਵਿਚ ਇਹ ਪਹਿਲੇ ਮਹਾਂ ਪੁਰਸ਼ ਮਿਲੇ, ਜਿਨ੍ਹਾਂ ਤੋਂ ਦਾਸ ਨੂੰ ਅਣਗਿਣਤ ਦਾਤਾਂ, ਗੁਣ ਤੇ ਸੂਝ ਅਤੇ ਅਨੁਭਵਤਾ ਮਾਰਗ ਦੀਆਂ ਅਮੁੱਲੀਆਂ ਦਾਤਾ (ਜੋ ਆਪ ਇਸ ਜੀਵਨੀ ਵਿਚ ਪੜ੍ਹੋਗੇ) ਪ੍ਰਾਪਤ ਹੋਈਆਂ। ਮੈਂ ਉਹਨਾਂ ਨੂੰ ਆਪਣੇ ਅੰਦਰ ਹੀ ਨਾ ਸਮੋ ਰੱਖਾਂ, ਕਿਉਂਕਿ ਜੋ ਵਸਤੂਆਂ ਦਾਸ ਨੂੰ ਪ੍ਰਾਪਤ ਹੋਈਆਂ ਹਨ, ਉਹ ਮੰਗਣ ਤੋਂ ਨਹੀਂ. ਸਗੋਂ ਬਾਬਾ ਜੀ ਦੀ ਪ੍ਰਸੰਨਤਾ, ਮਿਹਰ ਦੁਆਰਾ 'ਅਣਮੰਗਿਆ ਦਾਨ ਦੇਵਨਾ' ਦਾਨ ਵਜੋਂ ਅਤੇ ਜਿਤਨੀਆਂ ਕੁ ਇਸ ਕੀਟ ਦੇ 'ਭਾਗ' ਪ੍ਰਾਪਤ ਕਰਨਦੇ ਸਨ, ਇਸ ਭਾਂਡੇ ਵਿਚ ਜਿਤਨੀਆਂ ਵਸਤੂਆਂ ਸਮਾਈਆ ਜਾ ਸਕਦੀਆਂ ਸਨ, ਉਹ ਉਹਨਾਂ ਨੇ ਸੁਤੇ ਸਿੱਧ ਹੀ ਪਾ ਦਿਤੀਆਂ।

ਭਾਵੇਂ ਬਾਬਾ ਜੀ ਵਾਂਗ ਮੇਰੀ ਸੁਰਤ ਬਿਰਤ ਭੀ–
ਛੁਪੇ ਰਹਿਣ ਦੀ ਚਾਹ ਛੁਪੈ ਟੁਰ ਜਾਣ ਦੀ॥ [ਭਾ: ਵੀਰ ਸਿੰਘ ਜੀ

ਸੀ, ਪ੍ਰੰਤੂ ਕਾਲ ਕਾਰਨ ਬਣਨ ਤੇ, ਅਜੇਹੇ ਮਹਾਂਪੁਰਸ਼ ਜਿਨ੍ਹਾਂ ਦੀ ਕੇਵਲ 'ਦਾਸ' ਤੇ ਹੀ ਨਹੀਂ ਸਗੋਂ ਅਨੇਕਾਂ ਅਣਗਿਣਤ ਪ੍ਰੇਮੀਆਂ, ਪ੍ਰਭੂ ਮਾਰਗੀ, ਜਗਿਆਸੂਆਂ ਤੇ ਅਜੇਹੀਆਂ ਬਖਸ਼ਸ਼ਾਂ ਹੋਈਆਂ। ਜੋ ਮਾਤਾ ਸਾਹਿਬ ਕੌਰਾਂ (ਖਾਲਸੇ ਜੀ ਦੀ ਮਾਤਾ) ਦੀ ਗੋਦ ਵਿਚੋਂ 'ਜੀਅ-ਦਾਨ' ਭਗਤੀ-ਮਾਰਗ ਤੇ ਗਿਆਨ-ਪ੍ਰਕਾਸ਼ ਦੀਆਂ ਮੰਜਲਾਂ ਸੁਭਾਗੇ ਜਨਾਂ ਨੂੰ ਪ੍ਰਾਪਤ ਕਰਵਾ ਕੇ ਜੀਵਨ-ਪੰਧੇ ਪਾਇਆ ਹੋਵੇ, ਉਹਨਾਂ ਦੀ ਘਾਲ ਕਮਾਈ ਨੂੰ ਉਜਾਗਰ ਕਰਨਾ ਉਚਿਤ ਸਮਝ ਕੇ ਹੀ ਅਜਿਹਾ ਉਪਰਾਲਾ ਕਰਨਾ ਪਿਆ ਅਤੇ ਜੋ ਦਾਸ ਦਾ ਮੁੱਖ ਫਰਜ਼ ਭੀ ਸੀ।

ਪ੍ਰੇਰਣਾ––ਜਦੋਂ ਤੋਂ ਬਾਬਾ ਜੀ ਦੀ ਸੰਗਤ ਦਾ ਸੁਭਾਗ ਸੰਨ ੧੯੩੯ ਤੋਂ ੪੦ ਤੱਕ ਹੁੰਦਾ ਰਿਹਾ। ਤਾਂ ਬਾਬਾ ਜੀ ਦੀ ਜੀਵਨੀ ਅੰਕਿਤ ਕਰਨ ਦਾ ਬਾਅਦ ਵਿਚ ਕਈ ਵਾਰੀ ਮਨ ਬਣਾਇਆ। ਮਨ ਹੀ ਮਨ ਵਿਚ ਕਈ ਵਾਰੀ ਸੋਚਾਂ ਸੋਚੀਆਂ, ਵਿਉਂਤਾਂ ਬਣਾਈਆਂ। ਕਈ ਪ੍ਰੇਮੀ ਜਨਾਂ ਨੂੰ ਇਸ ਦੀ ਪੂਰਤੀ ਲਈ ਸਹਿਯੋਗੀ, ਮਦਦਗਾਰ ਬਨਾਣ ਦੇ ਉਪਰਾਲੇ ਭੀ ਕੀਤੇ। ਪਰ ਹਰ ਵਾਰ ਅਸਫਲਤਾ, ਨਿਰਾਸਤਾ ਹੀ ਪਲੇ ਪਈ, ਇਸ ਦੇ ਕਈ ਕਾਰਨ ਸਨ–

੧. ਕਿਸੇ ਤੋਂ ਮੰਗਣਾ ਮੇਰੀ ਜ਼ਮੀਰ ਦੇ ਉਲਟ ਸੀ।

੨. ਮੈਨੂੰ ਇਤਨਾ ਭਰਵਾਂ ਹੁੰਗਾਰਾ ਕਿਧਰੋਂ ਭੀ ਨਾ ਮਿਲਿਆ, ਜੋ ਮੈਂ ਤੱਤਪਰ ਹੋ ਕੇ ਬਾਬਾ ਜੀ ਦੇ ਜੀਵਨ ਬਾਰੇ ਜਾਣਕਾਰੀ ਹਾਸਲ ਕਰਨ ਲਈ ਸਾਧਨ ਜੁਟਾ ਸਕਦਾ।

੩, ਮੇਰੀ ਆਪਣੀ ਉਪਜੀਵਕਾ ਦੇ ਸਾਧਨ (ਮਾਇਆ) ਕੁਝ ਅਜਿਹੇ ਘੁਟਵੇਂ [ਸੀਮਤ] ਹੀ ਸਨ, ਖੋਜ ਲਈ ਸਮਾਂ, ਮਾਇਕ ਔਕੜਾਂ ਨੇ ਮੈਨੂੰ ਸਾਥ ਨਾ ਦਿਤਾ।

ਜਿਸ ਦਾ ਮੈਂ ਆਪਣੇ ਆਪ ਨੂੰ ਅਪਰਾਧੀ ਤੇ ਗੁਨਾਹਗਾਰ ਸਮਝਦਾ ਹਾਂ, ਪਰ ਮੇਰੀ ਆਤਮਾਂ ਦੀ ਆਵਾਜ਼ ਮੈਨੂੰ ਹਰ ਵਕਤ ਟੁੰਬਦੀ, ਕੋਸਦੀ ਰਹਿੰਦੀ ਕਿ ਤੈਨੂੰ ਆਪ ਹੀ ਇਹਨਾਂ ਫਰਜ਼ਾਂ ਦੀ ਪੂਰਤੀ ਕਰਨੀ ਚਾਹੀਦੀ ਹੈ। ਪਰ ਤੂੰ ਕਿਤਨਾ ਬੇ-ਅਹਿਸਾਨਾ ਹੈਂ ਕਿ ਤੂੰ ਅਜੇਹੇ ਮਹਾਂਪੁਰਸ਼ਾਂ, ਜਿਨ੍ਹਾਂ ਨੇ ਤੈਨੂੰ (ਬਿਨਾਂ



ਮੰਗਿਆਂ) ਸੁਤੇ ਸਿਧ ਹੀ ਅਨੇਕਾਂ ਗੁਣ ਬਖਸ਼ੇ ਹੋਵਣ, ਉਹਨਾਂ ਬਾਰੇ ਤੇਰੀ ਕਲਮ ਚੁੱਪ ਕਿਉਂ ਹੈ? ਕੀ ਸੰਸਾਰ ਤੋਂ ਚੁੱਪਕੇ ਚੁੱਪਕੇ ਆਪਣੇ ਅੰਦਰ ਸਭ ਕੁਝ ਸਮੋ ਕੇ ਕੂਚ ਕਰ ਜਾਵੇਂਗਾ ? ਪਰ ਤੈਨੂੰ ਅਜਿਹਾ ਨਹੀਂ ਕਰਨਾ ਹੋਵੇਗਾ। ਪ੍ਰੰਤੂ ਮੱਜਬੂਰੀ ਹਰ ਚੰਗੀ ਗੱਲ ਨੂੰ ਵੀ ਬੱਦਲ ਕੇ ਰੱਖ ਦੇਂਦੀ ਹੈ।

ਇਉਂ ਮਨ ਦਾ ਸੰਕਲਪ ਬਣਿਆ ਰਿਹਾ, ਉਸ ਦੇ ਸੰਪੂਰਨ ਹੋਣ ਵਿਚ ਦੇਰੀ ਹੁੰਦੀ ਗਈ ਅਤੇ ਉਹ ਪੁਰਾਤਨ ਸਿੰਘ ਜਿਨ੍ਹਾਂ ਤੋਂ ਅੱਖੀਂ ਡਿਠੀ ਸਹੀ ਸਹੀ ਜਾਣਕਾਰੀ ਪ੍ਰਾਪਤ ਕੀਤੀ ਜਾਂਦੀ। ਉਹਨਾਂ ਵਿਚੋਂ ਬਹੁਤ ਸਾਰੇ ਸਿੰਘ ਚਲਾਣਾ ਕਰ ਜਾਣ ਕਾਰਣ ਭਾਵੇਂ ਦਾਸ ਨੂੰ ਭਾਰੀ ਔਕੜਾਂ ਆਈਆਂ। ਪਰੰਤੂ ਕੁਝ ਆਪਣੇ ਤੋਂ, ਕੁਝ ਮਿਲੇ ਪ੍ਰੇਮੀਆਂ ਤੋਂ, ਤੇ ਲੇਖਣੀ ਵਿਚ ਲਿਖਤ ਅੰਕਿਤ ਕਰਨ ਸਮੇਂ ਬਾਬਾ ਜੀ ਆਪ ਅਨੁਭਵਤਾ ਦੁਆਰਾ ਜੀਵਨੀ ਲਿਖਣ ਦਾ ਯਤਨ, ਸਮਾਂ ਤੇ ਕਾਰਣ ਬਨਣ ਨਾਲ ਆਰੰਭ ਹੋਇਆ।

## ਜੀਵਨੀ ਲਿਖਣ ਦੀ ਪ੍ਰੇਰਣਾਂ ਦਾ ਸਾਧਨ

ਦਾਸ [ਗੁਰਦੁਆਰਾ ਟਾਹਲੀਆਣਾ ਸਾਹਿਬ ਪਾ: ੧੦, ਰਾਇਕੋਟ (ਲੁਧਿਆਣਾ) ਐਸ. ਜੀ. ਪੀ. ਸੀ.] ਬਤੌਰ ਮੈਨੇਜ਼ਰ ਡਿਊਟੀ ਤੇ ਸੀ ਤੇ ਕੁਝ ਪਾਰਟ ਟਾਈਮ ਗੁਰਅਸਥਾਨਾਂ ਤੇ ਭੀ ਮੈਨੇਜਰ ਦੀ ਡਿਊਟੀ ਕਰ ਰਿਹਾਂ ਸਾਂ, ਜੋ ੨੮ ਸਤੰਬਰ ਸੰਨ ੧੯੮੫ ਮੁ: ੧੩ ਅਸੂ ਸੰਮਤ ੨੦੪੨ ਬਿਕ੍ਰਮੀ ਦਿਨ ਛਨਿਛਰ ਵਾਰ, ਗੁ: ਟਾਹਲੀਆਣਾ ਸਾਹਿਬ ਪਾ: ੧੦, ਰਾਇਕੋਟ ਵਿਚ ਮਾਸਕ ਪੂਰਨਮਾਸ਼ੀ ਦਾ ਦੀਵਾਨ ਸਜਿਆ ਹੋਇਆ ਸੀ, ਦਾਸ ਦਫਤਰ ਵਿਚ ਚੁਬਾਰੇ ਤੇ ਬੈਠਾ ਹੋਇਆ ਸੀ, ਕਿ ਮੇਰੇ ਪਾਸ ਸ: ਗੁਰਦੇਵ ਸਿੰਘ ਜੀ ਸਾਬਕਾ ਸਰਪੰਚ ਪਿੰਡ ਮੰਡਿਆਣੀ (ਬਾਬਾ ਮਿੱਤ ਸਿੰਘ ਜੀ ਦੇ ਨਗਰ ਨਿਵਾਸੀ) ਜੋ ਬਾਬਾ ਜੀ ਦੀ ਗੋਤ (ਜੌਹਲ) ਦੇ ਸਨ, ਸ: ਸੁਖਦੇਵ ਸਿੰਘ ਜੀ ਪ੍ਰਧਾਨ ਗੁ: ਸ੍ਰੀ ਦਮਦਮਾ ਸਾਹਿਬ ਪਾ: ੯, ਪਿੰਡ ਰਕਬਾ (ਜਿਥੇ ਬਾਬਾ ਜੀ ਵਿਦਿਆ ਪ੍ਰਾਪਤੀ ਲਈ ਬਾਬਾ ਵਰਯਾਮ ਸਿੰਘ ਜੀ ਪਾਸ ਜਾਇਆ ਕਰਦੇ ਸਨ) ਦੀ ਪੱਤ੍ਰਕਾ ਲੈ ਕੇ ਪੁਜੇ। ਦਾਸ ਨੇ ਇਹਨਾਂ ਦੇ ਵਿਚਾਰ ਸੁਣੇ। ਇਹਨਾਂ ਨੇ ਬਾਬਾ ਜੀ ਦੀ ਬਰਸੀ ਦੀਵਾਲੀ ਵਾਲੇ ਦਿਨ ੧੯੮੫ (ਜੋ ਕਈ ਸਾਲਾਂ ਤੋਂ ਸਕੂਲ ਵਿਚ ਮਨਾ ਰਹੇ ਹਨ) ਮਨਾਉਣ ਬਾਰੇ ਦਾਸ ਨੂੰ ਅਮੰਤ੍ਰਣ ਕੀਤਾ। ਤੇ ਬਾਬਾ ਜੀ ਦੀ ਪਾਵਨ ਜੀਵਨੀ ਬਾਰੇ ਪੁਸਤਕ ਛਪਵਾ ਕੇ ਸੰਗਤਾਂ ਵਿਚ ਵੰਡਣ ਬਾਰੇ ਵਿਚਾਰ ਪ੍ਰਗਟ ਕੀਤੇ।

ਦਾਸ ਦੇ ਮਿਲਣ ਤੋਂ ਪਹਿਲਾਂ ਬਾਬਾ ਜੀ ਦੀ ਜੀਵਨੀ ਬਾਰੇ ਸ: ਗੁਰਦੇਵ ਸਿੰਘ ਜੀ ਬਾਬਾ ਜੀ ਦੇ ਸਮਕਾਲੀਆਂ ਨੂੰ ਜਾ ਕੇ ਮਿਲਦੇ ਰਹੇ। ਸੱਚਖੰਡ ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਭੀ ਗਏ। ਪ੍ਰੰਤੂ ਸਾਰਿਆਂ ਪਰੇਮੀਆਂ ਵਲੋਂ 'ਦਾਸ' ਬਾਰੇ ਹੀ ਇਹਨਾਂ ਨੂੰ ਪਰੇਰਣਾ ਮਿਲਦੀ ਰਹੀ ਕਿ ਜੇ 'ਲਿਖਾਰੀ' ਸਿੰਘ ਜੀ ਮਿਲ ਜਾਣ ਤਾਂ ਉਹ ਹੀ ਇਸ ਕਾਰਜ ਨੂੰ ਜ਼ਰੂਰ ਨੇਪਰੇ ਚਾੜ੍ਹ ਸਕਦੇ ਹਨ। ਇਹਨਾਂ ਪ੍ਰੇਰਣਾ ਸਦਕਾ [ਪਿਆਸਾ ਪਾਣੀ ਦੀ ਭਾਲ ਲਈ ਹਰ ਯਤਨ ਕਰਦਾ ਹੈ] ਭਾਲਦੇ, ਸ: ਗੁਰਦੇਵ ਸਿੰਘ ਜੀ ਮੰਡਿਆਣੀ ਨੇ ਸਰਦਾਰ ਸੁਖਦੇਵ ਸਿੰਘ ਜੀ ਪ੍ਰਧਾਨ (ਰਕਬਾ) ਨਾਲ ਗੱਲ ਕੀਤੀ। ਕਿਉਂਕਿ ਪਿੰਡ ਰਕਬੇ ਇਹਨਾਂ ਪਾਸ ਪਾਰਟ-ਟਾਈਮ ਮੈਨੇਜਰ ਦੀ ਡਿਊਟੀ ਹਰ ਮਹੀਨੇ ਮੈਂ ਜਾਂਦਾ ਹੁੰਦਾ ਸਾਂ ਤੇ ਕਈ ਵਾਰੀ ਜਦ ਸ੍ਰੀ ਦਮਦਮਾ ਸਾਹਿਬ

ਨਿਹੰਗ ਸਿੰਘਾਂ (ਬੁੱਢੇ ਦਲ) ਦਾ ਪਹਿਰਾ
ਜਾਂਦੇ। ਜਿਥੇ ਹੁਣ ਭੀ ਨਿਹੰਗ ਸਿੰਘਾਂ ਉਹਨਾਂ ਦੀਆਂ ਭਾਰੀ
ਪਾ: ੬ ਪਿੰਡ 'ਰਕਬੇ' ਦਰਸ਼ਨ ਕਰਨ ਜਾਂਦੇ। ਜਿਥੇ ਹੁਣ ਭੀ ਤਾਂ ਦਾਸ ਤੇ ਹੋਈਆਂ ਉਹਨਾਂ ਦੀਆਂ ਭਾਰੀ
ਹੈ, ਬਾਬਾ ਮਿੱਤ ਸਿੰਘ ਜੀ ਬਾਰੇ ਬਚਨ ਬਿਲਾਸ ਚਲ ਪੈਂਦੇ, ਤਾਂ ਦਾਸ ਦਾ ਬੁੱਢੇ ਦਲ ਦੇ ਲਿਖਾਰੀ ਹੋਣ
ਬਖਸ਼ਸ਼ਾਂ ਤਾ ਜ਼ਿਕਰ ਭੀ ਹੁੰਦਾ। ਪ੍ਰਧਾਨ ਸ: ਸੁਖਦੇਵ ਸਿੰਘ ਜੀ ਨੂੰ ਦਾਸ ਦਾ ਬੁੱਢੇ ਦਲ ਦੇ ਲਿਖਾਰੀ ਹੋਣ ਵਲੋਂ ਕੀਤੀ ਭਾਲ
ਬਾਰੇ ਭੀ ਪਤਾ ਸੀ। ਜਿਸ ਕਰ ਕੇ ਇਹਨਾਂ ਦੇ ਦੱਸ ਪਾਣ ਤੇ ਸ: ਗੁਰਦੇਵ ਸਿੰਘ ਜੀ ਵਲੋਂ ਕੀਤੀ ਭਾਲ ਤੇ ਬਾਬਾ ਜੀ
ਪੂਰੀ ਹੋਈ ਤੇ ਆਪਣੇ ਪਿੰਡੋਂ ਟਰਾਲੀ ਭਰ ਕੇ ਸੰਗਤ ਸਹਿਤ ਦਾਸ ਪਾਸ ਰਾਏਕੋਟ ਪੁੱਜੇ ਤੇ ਬਾਬਾ ਜੀ
ਦੀ ਜੀਵਨੀ ਲਿਖਣ ਦਾ ਸੰਕਲਪ ਪਰਗਟ ਕੀਤਾ।

ਭਾਵੇਂ ਇਸ ਕਾਰਜ ਨੂੰ ਹੁਣ ਕਰਨਾ, ਅਤਿ ਕਠਨ ਭਾਸ ਰਿਹਾ ਸੀ, ਕਿਉਂਕਿ ਬਹੁਤ ਸਾਰੇ ਸਮਕਾਲੀ
ਸਿੰਘ ਨਹੀਂ ਮਿਲਣੇ ਸਨ। ਦੂਸਰੇ ਸਰੀਰਕ ਅਵਸਥਾ ਵਿਚ ਬੁੱਢੇਪਾ, ਪਰੰਤੂ ਇਕ ਜੀਵਨ ਉਮੰਗ, ਜਿਸ
ਦੀ ਪੂਰਤੀ ਲਈ ਸਦਾ ਇੱਛਕ ਸਾਂ, ਕੁਦਰਤਨ ਜਿਵੇਂ ਬਾਬਾ ਜੀ ਨੇ ਇਹ ਮਹਾਨ ਬਖਸਸ਼ ਕਰ ਕੇ ਸ:
ਗੁਰਦੇਵ ਸਿੰਘ ਜੀ ਹੋਰਾਂ ਨੂੰ ਪ੍ਰੇਰਤ ਕੀਤਾ ਹੋਵੇ, ਪੂਰੀ ਹੁੰਦੀ ਜਾਣ ਕੇ ਇਨਕਾਰ ਨਾ ਕਰ ਸਕਿਆ। ਭਾਵੇਂ
ਮੈਂ ਸੋਚ ਭੀ ਨਹੀਂ ਸਕਦਾ ਸਾਂ,ਕਿ ਮੇਰੀ ਇਹ ਇਛਾ [ਸੁਪਨੇ] ਕਦੀ ਪੂਰੇ ਭੀ ਹੋਵਣਗੇ ? ਪਰ ਇਨ੍ਹਾਂ ਦੀ
ਭਾਵਨਾ ਨੇ ਮੈਨੂੰ ਪ੍ਰੇਰਤ ਕਰ ਲਿਆ। ਮਨ ਵਿਚ ਪ੍ਰਤੀਤ ਆਈ ਕਿ ਸ਼ਾਇਦ ਮੇਰੀ ਚਿਰਾਂ ਦੀ ਉਮੰਗ ਪੂਰੀ
ਕਰਨ ਦਾ ਸਮਾਂ ਆ ਗਿਆ ਹੈ। ਬਾਬਾ ਜੀ ਦੀ ਯਾਦ ਪਿਆਰ, ਬਖਸ਼ਸ਼ਾਂ ਨੇ ਮੇਰੇ ਅੰਦਰ ਇਕ ਦਮ
ਉਤਸ਼ਾਹ, ਖੇੜਾ ਤੇ ਸਰੂਰ ਜਿਹਾ ਆ ਗਿਆ। ਅਤੇ ਮੈਨੂੰ ਕਿਸੇ ਵਜਦ ਵਿਚ ਲਿਆ ਕੇ ਪੁਰਾਣੀਆਂ
ਸਾਰੀਆਂ ਯਾਦਾਂ, ਹਿਰਦੇ ਚੋਂ ਪ੍ਰੇਮ - ਉਛਾਲੇ ਮਾਰ ਕੇ ਨੇਤਰਾਂ ਵਿਚੋਂ ਵਹਿ ਟੁਰੀਆਂ। ਕਿਤਨਾ ਚਿਰ
ਚੁੱਪ ਛਾਈ ਰਹੀ।

ਮੈਨੂੰ ਇੰਞ ਜਾਪਿਆ ਕਿ ਮੇਰੀ ਸੱਧਰ ਪੂਰੀ ਕਰਨ ਲਈ ਬਾਬਾ ਜੀ ਨੇ ਇਨ੍ਹਾ ਨੂੰ ਉਤਸ਼ਾਹ ਦਿਤਾ
ਏ। ਪੁਛਿਆ ! ਕੀ ਆਪ ਜੀ ਨੇ ਬਾਬਾ ਜੀ ਦੀ ਜੀਵਨੀ ਛਾਪਣ ਦਾ ਨਿਸਚਾ ਕਰ ਲਿਆ ਹੈ, ਕਿ ਐਵੇਂ
ਟੋਹਾਂ ਕਰ ਰਹੇ ਹੋ ? ਦਾਸ ਨੇ ਹੈਰਾਨੀ ਨਾਲ ਪੁਛਿਆ।

ਸ: ਗੁਰਦੇਵ ਸਿੰਘ ਜੀ– ਅਸੀਂ ਤਾਂ ਬਹੁਤ ਉਤਾਵਲੇ ਹਾਂ। ਅਸੀਂ ਹੁਣ ਤਕ ਹਨੇਰੇ ਵਿਚ ਹੀ
ਸਾਂ ਕਿ ਸਾਡੇ ਨਗਰ ਦੇ ਮਹਾਂਪੁਰਸ਼ ਹੋਏ ਹਨ। ਸਾਡੀ ਇਛਾ ਹੈ ਕਿ ਇਸੇ ਦੀਵਾਲੀ ੧੯੮੫ ਤੇ ਜੀਵਨੀ
ਛੱਪਵਾ ਕੇ ਸੰਗਤਾਂ ਨੂੰ ਵੰਡੀ ਜਾਵੇ।

ਦਾਸ– ਇਹ ਸਮਾਂ ਤਾਂ ਬਹੁਤ ਥੋੜਾ ਹੈ। ਬੋਲਣ ਤੇ ਲਿਖਣ ਵਿਚ ਬਹੁਤ ਅੰਤਰਾ ਹੈ, ਪਰ ਮੈਂ
ਮੂਰਖ ਇਤਨੀ ਜਲਦੀ ਦੋ ਮਹੀਨੇ ਵਿਚ ਸਾਗਰ ਨੂੰ ਕੁੱਜੇ ਵਿਚ ਕਿਵੇਂ ਬੰਦ ਕਰ ਸਕਣ ਦੀ
ਸਮਰਥਾ ਰੱਖ ਸਕਦਾ ਹਾਂ।

ਬਾਬਾ ਜੀ ਦੀਆਂ ਜੀਵਨ ਝਾਕੀਆਂ ਦੀ ਕਿਤਨਾ ਸਮਾਂ ਵਾਰਤਾਲਾਪ ਹੁੰਦੀ ਰਹੀ। ਜਿਸ ਤੋਂ
ਮੰਡਿਆਣੀ ਦੀ ਸੰਗਤ ਦਾ ਸੰਕਲਪ ਹੋਰ ਦ੍ਰਿੜ੍ਹ ਹੋ ਗਿਆ। ਉਹ ਤਾਂ ਬਹੁਤ ਉਤਾਵਲੇ ਸਨ, ਕਿ ਛੇਤੀ
ਜੀਵਨੀ ਛਪੇ ਪਰੰਤੂ ਦਾਸ ਨੇ ਕੁਝ ਸਮਾਂ ਮੰਗਿਆ ਤੇ ਕਿਹਾ–ਕਾਹਲ ਨਾ ਕਰੋ। ਜਦ ਸੰਗਤ ਨੇ ਦਾਸ ਨੂੰ
ਹੁਕਮ ਕਰ ਕੇ ਸੇਵਾ ਬਖਸ਼ ਹੀ ਦਿਤੀ ਹੈ, ਤਾਂ ਇਸ ਵਿਚ ਮੇਰੀ ਬੁੱਧੀ, ਸੁਰਤ ਨੇ ਨਹੀਂ ਸਗੋਂ ਬਾਬਾ ਜੀ



ਦੀ ਆਪਣੀ ਬਖਸ਼ਸ ਹੋਣ ਤੇ ਹੀ ਅਨੁਭਵਤਾ ਨਾਲ ਲਿਖਣ ਸ਼ੈਲੀ ਤੇ ਅੰਤਹਕਰਣ ਵਿਚ ਚੇਤਣਤਾ,
ਪ੍ਰਕਾਸ਼ ਕਰ ਕੇ ਲਿਖਵਾਉਣਗੇ। ਤਾਂ ਇਹ ਕਾਰਜ ਸੰਪੂਰਨ ਹੋਵੇਗਾ।

ਜੀਵਨੀ ਦੇ ਸਾਰੇ ਤੱਥ ਮਿਲਣ ਤੇ ਜੋ ਢੁੱਕਵੇਂ ਹੋਵਣ, ਇਹਨਾਂ ਨੂੰ ਇਕਤਰ ਕਰਨ ਲਈ ਕਾਫੀ
ਸਮਾਂ ਚਾਹੀਦਾ ਹੈ। ਦੀਵਾਨ ਦੀ ਸਮਾਪਤੀ ਤੇ ਸਭ ਸੰਗਤਾਂ ਇਕ ਨਵਾਂ ਉਤਸ਼ਾਹ, ਹੁਲਾਸ, ਖੇੜਾ ਤੇ ਪਰੇਮ
ਲੈ ਕੇ ਵਿਦਾ ਹੋਈਆਂ।

ਮਿਤੀ ੬–੧੦–੧੯੮੫ ਦਿਨ ਐਤਵਾਰ ਨੂੰ ਮੈਂ ਪਹਿਲੀ ਵਾਰ ਬਾਬਾ ਜੀ ਦੇ ਪਿੰਡ ਮੰਡਿਆਣੀ,
ਸ: ਸੁਖਦੇਵ ਸਿੰਘ ਜੀ 'ਰਕਬਾ' ਨੂੰ ਨਾਲ ਲੈ ਕੇ ਵਿਦਿਆ ਦਾਤੇ ਬਾਬਾ ਮਿੱਤ ਸਿੰਘ ਜੀ ਦੀ ਜਨਮ ਨਗਰੀ
ਦੀ ਚਰਨ ਧੂੜ ਪਰਸੀ। ਮਨ ਦ੍ਰਵਿਆ, ਅੰਦਰਲੀਆਂ ਪ੍ਰੇਮ ਤਰਬਾਂ ਤੀਬਰ ਹੋ ਕੇ ਹਿਰਦੇ ਤੋਂ ਬਾਹਰ ਆ
ਹੰਝੂ ਬਣ ਕੇ ਨੇਤਰਾਂ ਚੋਂ ਪ੍ਰੇਮ ਭੇਟਾ ਅਰਪਣ ਕਰਨ ਲਈ ਵਹਿ ਤੁਰੀਆਂ।

ਮਨ ਵੈਰਾਗ ਭਇਆ ਦਰਸਨ ਦੇਖਣੇ ਕਾ ਚਾਉ ॥

ਤੇ ਕਿਤਨਾ ਸਮਾਂ ਇਨ੍ਹਾਂ ਯਾਦਾਂ ਵਿਚ ਖੋਹੇ ਰਹੇ।

ਬਾਬਾ ਜੀ ਦੀ ਮੁੱਢਲੀ ਜਾਣਕਾਰੀ ਲਈ ਬਾਬਾ ਜੀ ਦੀ ਖਾਨਦਾਨੀ ਦੇ ਵਡੇਰੀ ਉਮਰ ਦੇ ਬਚਨ ਸਿੰਘ
ਜੀ ਸਪੁਤਰ ਸ: ਕਾਹਨ ਸਿੰਘ (ਬਾਬਾ ਮਿੱਤ ਸਿੰਘ ਜੀ ਇਨ੍ਹਾਂ ਦੇ ਚਾਚਾ ਜੀ ਲੱਗਦੇ ਸਨ) ਨੂੰ ਮਿਲੇ। ਇਨ੍ਹਾਂ
ਤੋਂ ਖਾਨਦਾਨੀ (ਸਜ਼ਰਾ) ਤੇ ਹੋਰ ਬਚਪਨ ਦੀਆਂ ਕਹਾਣੀਆਂ ਸੁਣੀਆਂ।

ਬਾਬਾ ਜੀ ਦੀ ਖਾਨਦਾਨੀ ਪ੍ਰਣਾਲੀ, ਮਿਲਣ ਤੇ, ਅਤੇ ਬਚਪਨ ਦੇ ਅਸਚਰਜ ਕੌਤਕਾਂ ਨੇ ਮੈਨੂੰ
ਵਧੇਰੇ ਉਤਸ਼ਾਹਤ ਕਰ ਕੇ ਮੇਰੇ ਵਿਚ ਲਿਖਣ ਸ਼ੈਲੀ ਦੀ ਤੇਜ਼ੀ ਲੈ ਆਂਦੀ। ਭਾਵੇਂ ਹੁਣ ਤੱਕ ਇਸ
ਸੰਕਲਪ ਨੂੰ ਪੂਰਾ ਨਾ ਕਰ ਸਕਣ ਕਰ ਕੇ ਮੈਂ ਸਮਝਦਾ ਸਾਂ ਕਿ–

ਮੇਰੀ ਤ੍ਰਿਸਨਾ ਬੁਝ ਗਈ ਆਸੇ ॥

ਅਜੇਹੀ ਆਸ ਖਤਮ ਹੋ ਚੁਕੀ ਹੈ। ਪਰੰਤੂ ਬਾਬਾ ਜੀ ਦੇ ਖਾਨਦਾਨ ਦੇ ਗੁਰਮੁਖ ਅਤੇ ਸੰਗਤ ਦਾ ਪਿਆਰ
ਉਤਸ਼ਾਹ, ਖਾਸ ਕਰ ਕੇ ਸ: ਗੁਰਦੇਵ ਸਿੰਘ ਜੀ ਨੇ ਦਾਸ ਨੂੰ ਉਤਸ਼ਾਹਤ ਕਰਨ ਦੇ ਪਾਤਰ ਹੋ ਸਕਦੇ ਹਨ।
ਕਈ ਥਾਵਾਂ ਤੋਂ ਜਾਣਕਾਰੀ ਪ੍ਰਾਪਤ ਕਰਨ ਲਈ ਇਹ ਮੇਰੇ ਨਾਲ ਹੋ ਤੁਰਦੇ ਰਹੇ। ਭਾਵੇਂ ਇਹਨਾਂ ਦਾ
ਉਤਸ਼ਾਹ ਤੇ ਚਾਉ ਵਧੇਰੇ ਰਿਹਾ ਹੈ। ਪਰੰਤੂ ਇਹਨਾਂ ਦਾ ਜੀਵਨ ਗੁਜ਼ਰਾਨ ਮੇਰੇ ਵਾਂਗ ਘੁਟਵਾਂ ਹੋਣ ਕਾਰਣ
ਇਹ ਪੁਸਤਕ ਛੱਪਵਾਉਣ ਤੋਂ ਕੰਨੀਂ ਕਤਰਾ ਗਏ।

ਭਾਵੇਂ ਇਸ ਜੀਵਨੀ ਨੂੰ ਛਾਪਣਾ ਤਾਂ ਇਕ ਪਾਸੇ ਰਿਹਾ, ਮੈਨੂੰ ਤਾਂ ਪੂਰਨ ਹੁੰਗਾਰਾ ਤੇ ਉਤਸ਼ਾਹ
ਮਿਲਣ ਦੀ ਆਸ ਭੀ ਟੁੱਟ ਗਈ,ਪਰ ਮੈਂ ਲਗਾਤਾਰ ਆਪਣੇ ਇਰਾਦੇ ਨੂੰ ਪੂਰਨ ਕਰਨ'ਚ ਹੀ ਲਗਾ ਰਿਹਾ।
੪ ਸਤੰਬਰ ੧੯੮੮ ਈਸਵੀ, ਮੁ: ੨੦ ਭਾਦਰੋਂ ਸੰਮਤ ੨੦੪੫ ਦਿਨ ਐਤਵਾਰ ਪੰਜਾਬੋਂ ਸ: ਗੁਰਦੇਵ
ਸਿੰਘ ਜੀ ਦੇ ਉਪਰਾਲੇ ਨਾਲ ਟਰੱਕ ਤੇ ਚਾਲੇ ਪਾ ਕੇ ੯ ਸਤੰਬਰ ੧੯੮੮,ਮੁ: ੨੫ ਭਾਦਰੋਂ ਸੰਮਤ ੨੦੪੫
ਦਿਨ ਸ਼ੁਕਰਵਾਰ ਨੂੰ ਜਦ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਪਹੁੰਚੇ ਤਾਂ ਸ: ਸਰਮੁਖ ਸਿੰਘ ਜੀ ਜਾਗੀਰਦਾਰ ਨੇ
ਪੁਸਤਕ ਛਾਪਣ ਲਈ ਮੇਰਾ ਹੌਂਸਲਾ ਹੋਰ ਵਧਾ ਦਿਤਾ ਕਿ ਆਪ ਪੁਸਤਕ ਦਾ ਖਰੜਾ ਤਿਆਰ ਕਰੋ,

ਅਸੀਂ ਛਪਵਾਉਣ ਦੀ ਸੇਵਾ ਕਰਾਂਗੇ। ਅਜਿਹੇ ਹੌਂਸਲਾ ਸ਼ਿਕਨ

ਪਰ ਖਰਚਾ ਜ਼ਿਆਦਾ ਸੀ ਅਤੇ ਕੁਝ ਅੜਿਚਣਾਂ ਭੀ ਪੈਦਾ ਹੋ ਗਈਆਂ। ਇਸ ਪੁਸਤਕ
ਦੇ ਬਾਵਜੂਦ, ਮੈਂ ਆਪਣੇ ਫਰਜ਼ਾਂ ਦੀ ਪੂਰਤੀ ਵਿਚ ਉਸੇ ਉਤਸ਼ਾਹ ਨਾਲ ਲਗਾ ਰਿਹਾ। ਮੰਗਣਾ ਤਾਂ ਮੈਨੂੰ ਆਉਂਦਾ ਨਹੀਂ
ਦੇ ਛਾਪਣ ਲਈ ਸੰਦੇਹੀ ਸੱਜਣਾਂ ਨਾਲ ਚਿੱਠੀ ਪੱਤਰ ਕਰਦਾ ਰਿਹਾ। ਮੰਗਣਾ ਤਾਂ ਮੈਨੂੰ ਹਜ਼ਾਰਾਂ ਲੋਕ ਵਰੋਸਾਏ ਹੋਏ
ਸੀ। ਪਰ ਆਮ ਦਾਸ ਨੂੰ ਕਨਸੋਆਂ ਮਿਲਦੀਆਂ ਕਿ ਬਾਬਾ ਮਿੱਤ ਸਿੰਘ ਜੀ ਤੋਂ ਹਜ਼ਾਰਾਂ ਲੋਕ ਵਰੋਸਾਏ ਹੋਏ
ਹਨ, ਜ਼ਰੂਰ ਮਦਦ ਕਰਨਗੇ। ਨਿਰਾਸਤਾ ਦਾ ਕਾਰਨ ਸੀ, ਪਰ ਮੈਂ ਸਤਿਗੁਰੂ

ਭਾਂਵੇ' ਮੇਰੇ ਉਤਸ਼ਾਹ (ਮੰਗਣਾ) ਭਾਰੀ ਰੁਕਾਵਟ ਤੇ ਨਿਰਾਸਤਾ ਦਾ ਕਾਰਨ ਸੀ, ਪਰ ਮੈਂ ਸਤਿਗੁਰੂ
ਜੀ ਅਤੇ ਜਗਤ ਮਾਤਾ-ਮਾਤਾ ਸਾਹਿਬ ਕੌਰਾਂ ਜੀ ਦੇ ਭਰੋਸੇ ਕਿ ਜਿਨ੍ਹਾਂ ਦਾ ਕਾਰਜ ਹੈ ਆਪੇ ਪ੍ਰੇਰਤ ਕਰ ਕੇ
ਜਿਸ ਦੇ ਭਾਗਾਂ ਵਿਚ ਇਹ ਸੇਵਾ ਹੋਵੇਗੀ, ਕਰਵਾ ਲੈਣਗੇ।

ਇਸ ਭਰੋਸੇ ਮੈਂ ਨਿਰਾਸ ਨਾ ਹੋ ਕੇ ਕਲਮ ਨਾ ਛੱਡੀ ਤੇ ਮੇਰੀ ਲਿਖਣ ਸ਼ੈਲੀ ਵਿਚ ਹੋਰ ਤੇਜ਼ੀ ਆ
ਗਈ ਅਤੇ ਜਿਥੇ ਤੇ ਜਦੋਂ ਦਾਸ ਨੂੰ ਕਿਸੇ ਲੇਖ ਵਿਚ ਰੁਕਾਵਟ ਜਾਂ ਤਸਦੀਕ ਕਰਨ ਦੀ ਲੋੜ ਭਾਸੀ, ਤਾਂ
ਮੈਂ ਪ੍ਰੇਮੀ ਜਨਾਂ ਪਾਸੋਂ ਤਸਦੀਕ ਕਰਨ ਅਤੇ ਸਮੱਗਰੀ ਇਕੱਠੀ ਕਰਨ ਲਈ ਜਿਤਨੀ ਵਾਰੀ ਜਾਣ ਦੀ
ਲੋੜ ਭਾਸੀ, ਜਾਣ ਤੋਂ ਸੰਕੋਚ ਨਾ ਕੀਤਾ। ਭਾਵੇਂ ਇਸ ਲਈ ਧਨ ਖਰਚੇ ਦੀ ਬਹੁਤ ਲੋੜ ਸੀ।

ਇਸ ਦੀ ਪੂਰਤੀ ਲਈ ਮੈਂ ਆਪਣੇ ਬਾਲ ਸਖਾਈ ਮਿਤਰ ਗਿ: ਹਰਿਸਮਾਏ ਸਿੰਘ ਜੀ ਪੰਨੂੰ-ਜੋ
ਚੰਗੇ ਪ੍ਰਚਾਰਕ, ਵਿਦਵਾਨ ਤੇ ਕਵੀ ਵੀ ਸਨ (ਜੋ ਕਰਨਾਲ ਪ੍ਰੇਮ ਨਗਰ, ੬੫ ਨੰਬਰ ਕੁਆਰਟਰ) ਵਿਚ
ਰਹਿੰਦੇ ਸਨ, ਅਤੇ ਬ੍ਰਹਮ ਗਿਆਨੀ ਬਾਬਾ ਮਿੱਤ ਸਿੰਘ ਜੀ ਦੇ ਦੋ ਵਾਰ ਦਰਸ਼ਨ ਕਰ ਆਏ ਸਨ। ਜਦ
ਦਾਸ ਨੇ ਉਹਨਾਂ ਨੂੰ ਬਾਬਾ ਜੀ ਦੀ ਜੀਵਨੀ ਦੀ ਖੋਜ ਬਾਰੇ ਆਪਣੀ ਮੁਸ਼ਕਲ ਦੱਸੀ ਤਾਂ ਉਹ ਬੜੇ
ਪ੍ਰਭਾਵਤ ਹੋ ਕੇ ਮੈਨੂੰ ਬੜਾ ਹੌਂਸਲਾ ਹੀ ਨਹੀਂ ਸਗੋਂ ਫੌਰਨ ਬੈਂਕ ਵਿਚੋਂ ੫੦੦੦)ਪੰਜ ਹਜ਼ਾਰ ਰੁ: ਕੱਢਾ ਕੇ
ਦਿਤੇ ਤੇ ਕਿਹਾ ਕਿ ਇਹ ਤਾਂ ਵਡਾ ਉਪਕਾਰ ਹੈ, ਤੁਸੀਂ ਬਿਨਾਂ ਖੱਟਕੇ ਕਰੋ। ਧਨ ਤਾਂ ਕੀ, ਮਹਾਂਪੁਰਸ਼ਾਂ
ਦੀ ਜੀਵਨੀ ਲਈ ਜਿੰਦ - ਜਾਨ ਆਦਿ ਸਭ ਕੁਝ ਕੁਰਬਾਨ ਕਰਨ ਨੂੰ ਹਾਜ਼ਰ ਹਾਂ। ਤੁਸੀਂ ਕਰੋ ਯਤਨ,
ਰੁਕਣਾ ਨਹੀਂ। ਤੇ ਮੈਂ ਬਿਨਾਂ ਦੇਰੀ

ਮੇਰੇ ਉਖੜੇ ਖੇੜੇ, ਡੱਕੋ ਡੋਲੇ ਖਾਂਦੇ ਮਨ ਨੂੰ ਥੰਮੀ (ਸਹਾਰਾ) ਮਿਲ ਗਿਆ। ਤੇ ਮੈਂ ਬਿਨਾਂ ਦੇਰੀ
ਉਹਨਾਂ ਪ੍ਰੇਮੀਆਂ ਪਾਸ ਜਾ ਕੇ ਬਾਬਾ ਜੀ ਬਾਰੇ ਲੋੜੀਂਦੀਆਂ ਜਾਣਕਾਰੀਆਂ ਪ੍ਰਾਪਤ ਕੀਤੀਆਂ। ਜੋ ਬਾਬਾ ਜੀ
ਦੇ ਜੀਵਨ ਕਥਾਵਾਂ ਫੁਟਨੋਟਾਂ ਵਿਚ ਅੰਕਿਤ ਹਨ।

ਕਾਸ਼! ਅੱਜ ਗਿਆਨੀ ਹਰਿਸਮਾਏ ਸਿੰਘ ਜੀ ਮੈਨੂੰ ਸਦੀਵੀ ਵਿਛੋੜਾ ਨਾ ਦੇ ਗਏ ਹੁੰਦੇ ? ਤਾਂ
ਅੱਜ ਇਹ ਪੁਸਤਕ (ਬਾਬਾ ਮਿੱਤ ਸਿੰਘ ਜੀ ਦੀ ਜੀਵਨੀ) ਉਹਨਾਂ ਦੇ ਸਹਿਯੋਗ ਨਾਲ ਕਦੋਂ ਦੀ ਛੱਪ
ਗਈ ਹੁੰਦੀ। ਜਿਨ੍ਹਾਂ ਸੱਜਣਾਂ ਦੇ ਸਹਿਯੋਗ, ਉਤਸ਼ਾਹ ਤੇ ਪ੍ਰੇਮ ਭਾਵਨਾ ਨਾਲ ਪੁਸਤਕ ਛੱਪੀ ਹੈ, ਉਸ ਦਾ
ਅਗੇ ਵੇਰਵਾ ਦਿਤਾ ਗਿਆ ਹੈ। ਮੈਂ ਉਹਨਾਂ ਦਾ ਸਦਾ ਰਿਣੀ ਹਾਂ।



## ਪ੍ਰਾਰਥਨਾ

ਗੁਨਣ ਜਨ, ਬੁਧੀਜੀਵੀ,ਗੁਰਮਤਿ ਦੀ ਸੋਝੀ ਵਾਲੇ ਵਿਦਵਾਨਾਂ,ਗੁਰਦਰਸ਼ਨ ਮਾਰਗੀਆਂ,ਪੜਚੋਲੀਏ
ਸਭ ਪ੍ਰੇਮੀ ਜਨਾਂ ਨੂੰ, ਦਾਸ ਵਲੋਂ ਨਿਮਰਤਾ ਸਹਿਤ ਪ੍ਰਾਰਥਨਾ ਹੈ ਕਿ ਦਾਸ ਤਾਂ—

ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮ ਭਇਆ॥

[ਆਸਾ ਮ: ੫, ਰਹਰਾਸਿ

ਨੀਚ ਕਰਮਾਂ ਵਾਲਾ, ਮੂਰਖ, ਮੁਗਧ ਹਾਂ। ਇਹ ਸਭ ਸਤਿਗੁਰੂ ਜੀ ਦੀ ਅਤੇ ਮਹਾਂਪੁਰਸ਼ਾਂ ਨੇ ਬਖਸ਼ਸ਼ ਕਰ
ਕੇ ਜੋ ਲਿਖਵਾਇਆ ਹੈ।

ਇਸ ਵਿਚੋਂ ਅਵਗੁਣ, ਟਿਪਣੀਆਂ, ਸ਼ੰਕੇ ਰਹਿਤ ਹੋ ਕੇ ਅਉਗੁਣ ਨਾ ਚਿਤਾਰਨੇ, ਗੁਣਾਂ ਦੀ
ਦੀ ਲੱਭਤ-ਹੰਸਾਂ ਵਾਂਗ ਮੋਤੀ ਚੁਗ ਲੈਣੇ, ਜੀ ਹਾਂ, ਦੁੱਧ ਪਾਣੀ ਵੱਖ ਕਰਨ ਦੇ ਗੁਣਾਂ ਦਾ ਧਾਰਨੀ ਹੋ ਕੇ,
ਔਗੁਣਾਂ ਦੀ ਖਿਮਾਂ ਬਖਸ਼ ਕੇ ਸੋਝੀ ਦੇਣ ਦੀ ਕ੍ਰਿਪਾਲਤਾ ਕਰਨੀ।

ਦਾਸ ਲੇਖਕ ਨਹੀਂ। ਨਾ ਹੀ ਦਾਸ ਨੂੰ ਲਿਖਣ ਸ਼ੈਲੀ ਦੀ ਸੂਝ ਹੈ। ਦਾਸ ਨੇ ਤਾਂ ਕੇਵਲ ਮਹਾਂ-
ਪੁਰਸ਼ਾਂ ਦੀ ਜੀਵਨੀ ਲਿਖਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਤਰੁੱਟੀਆਂ ਦੀ ਖਿਮਾਂ ਕਰ ਦੇਣੀ।
ਹਾਰਦਿਕ ਸਭ ਦਾ ਰਿਣੀ ਹੋਵਾਂਗਾ।

## ਧੰਨਵਾਦ

ਜਿਨ੍ਹਾਂ ਪ੍ਰੇਮੀ ਸਜਣਾਂ ਨੇ ਪਰਮ ਪੂਜਯ, ਬ੍ਰਹਮ ਗਿਆਨੀ ੧੧੨‡ ਸੰਤ ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ ਜੀ
ਦੀਆਂ ਜੀਵਨ ਕਥਾਵਾਂ ਅੱਖੀਂ ਵੇਖੀਆਂ ਜਾਂ ਕੰਨੀਂ ਸੁਣੀਆਂ ਹਨ, ਉਹਨਾਂ ਪਾਸੋਂ ਹੀ ਬਾਬਾ ਜੀ ਦੀਆਂ
ਕਥਾਵਾਂ ਨੂੰ ਸੁਣਕੇ ਕਲਮ - ਬੰਦ ਕੀਤੀਆਂ ਹਨ। ਜਾਂ ਪ੍ਰਭੂ ਵਲੋਂ ਬਖਸ਼ੀ ਅਨੁਭਵਤਾ ਰਾਹੀਂ ਹੀ ਅੰਕਿਤ
ਹੋਈਆਂ ਹਨ, ਜੋ 'ਦੋ ਗੁਰਸਿਖ ਨਿਰਮੋਲਕ ਹੀਰੇ' ਪੁਸਤਕ ਵਿਚ ਅੰਕਿਤ ਕਰਵਾਉਣ ਲਈ, ਦਾਸ ਦਾ

---

‡ ੧੧੨ ਅੰਕ ਬਾਰੇ-ਕਈ ਸੱਜਣ '੧੧੨' ਅੰਕ ਮਹਾਂਪੁਰਸ਼ਾਂ ਨਾਲ ਲਿਖਣ ਤੇ ਅਸਚਰਜ
ਹੋਵਣਗੇ। ਪਰੰਤੂ ਇਸ ਦੀ ਖੋਜ ਸੋਚ ਦੀ ਲੋੜ ਹੈ। ਅਸੀਂ ਆਪਣੇ ਵਿਰਸੇ ਨੂੰ ਭੁਲੀ ਜਾ ਰਹੇ ਹਾਂ ਅਤੇ
ਹਿੰਦੂਵਾਦ ਦੇ ਧਰਮ ਗ੍ਰੰਥਾਂ ਜਾਂ ਕਿਸੇ ਦੇਵੀ ਦੇਵਤੇ ਦੇ ਕਰਮਾਂ ਤੋਂ ੧੦੮ ਅੰਕ ਕੇਵਲ 'ਜੋਗ' ਪਦ ਲਈ ਹੁਣ
ਤਕ ਵਰਤੀ ਜਾ ਰਹੇ ਹਾਂ। ਜੋ ਸ਼ਿਵ ਜੀ ਨੇ ਰੁੰਡਮਾਲਾ (ਧੜ ਤੋਂ ਬਿਨਾਂ ਸਿਰ ੧੦੮ ਜੋੜ ਕੇ ਜੋ ਕਾਲੀ
ਦੇਵੀ ਅਤੇ ਸ਼ਿਵਜੀ ਮਹਾਰਾਜ ਹੀ ਪਹਿਨਦੇ ਸਨ) ਨੂੰ ਹੀ ਸਰੇਸ਼ਟਾ ਪਦ ਮਹਾਂਪੁਰਸ਼ਾਂ ਨਾਲ ਅੰਕਿਤ
ਕਰਦੇ ਆ ਰਹੇ ਹਾਂ।

ਪਰੰਤੂ ਦਸਮੇਸ਼ ਜੀ ਦੀ ਰਚਿਤ-'ਸ੍ਰੀ ਸਰਬ ਲੋਹ ਗ੍ਰੰਥ' ਨੂੰ ਵਾਚਣ ਨੂੰ ਨਜ਼ਰ - ਅੰਦਾਜ਼ (ਅੱਖੋਂ
ਉਹਲੇ ਕਰ ਕੇ 'ਲੀਕ ਦੇ ਫਕੀਰ' ਹੀ ਬਣੀ ਆ ਰਹੇ ਹਾਂ। ਸਾਹਿਬਿ - ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਮਹਾਰਾਜ ਨੇ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਮਿਸ਼ਨ-ਨਿਯਮਾਂ ਨੂੰ ਸੰਪੂਰਨ ਕਰ ਕੇ-

ਕਉਣ ਗੁਰੂ ਕਿਸ ਕਾ ਤੂ ਚੇਲਾ॥ [ਸਿਧ ਗੋਸਟਿ]

(ਬਾਕੀ ਅਗਲੇ ਪੰਨੇ ਤੇ)

ਸਹਿਯੋਗ ਦਿਤਾ ਹੈ।
ਚਿਰਾਂ ਦਾ ਸੰਕਲਪ ਛਾਪਣ ਵਿਚ ਤੇ ਇਸ ਨੂੰ ਸਫਲਾਉਣ ਲਈ ਪੂਰਨ ਸਹਿਯੋਗ ਦਿਤਾ ਹੈ। ਅਤੇ ਜਿਨ੍ਹਾਂ ਨੇ ਮਾਇਕ
ਦਾਸ ਉਹਨਾਂ ਸਾਰੇ ਪ੍ਰੇਮੀ ਸਜਣਾਂ ਦਾ ਦਿਲੋਂ ਹਾਰਦਿਕ ਸ਼ੁਕਰ ਗੁਜ਼ਾਰ ਹੈ। ਉਹਨਾਂ ਦਾ ਜ਼ਿਕਰ ਦਾਨੀ(ਸਹਾਇਕ)
ਸਹਾਇਤਾ ਦੇ ਕੇ ਪ੍ਰਚਾਰ ਵਜੋਂ ਕਿਰਤ ਕਮਾਈ ਸਫਲੀ ਕੀਤੀ ਹੈ, ਉਹਨਾਂ ਸੱਜਣਾਂ ਦਾ ਭੀ ਅਤੀ ਧੰਨਵਾਦੀ ਹਾਂ।
ਸੱਜਣਾਂ ਦੀ ਸੂਚੀ ਵੱਖਰੀ ਛੱਪੀ ਹੈ,ਵਿਚ ਹੈ,

ਸੰਗਤਾਂ ਦਾ ਨਿਮਾਣਾ ਸੇਵਕ–
ਕ੍ਰਿਪਾਲ ਸਿੰਘ (ਗਿਆਨੀ)
ਲਿਖਾਰੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ
ਪਿੰਡ ਕੌਲ, ਡਾ: ਖਾ: ਰਾਜਗੜ੍ਹ, ਵਾਯਾ ਨਾਭਾ, ਜ਼ਿਲਾ ਪਟਿਆਲਾ (ਪੰਜਾਬ)

---

(ਪਿਛਲੇ ਪੰਨੇ ਦੀ ਬਾਕੀ) ਇਸ ਸ਼ਬਦ ਦਾ ਉਤਰ– [ਸਿਧ ਗੋਸਟਿ

ਸਬਦ ਗੁਰੂ ਸੁਰਤ ਧੁਨ ਚੇਲਾ ॥

ਅਤੇ ਭਾਈ ਗੁਰਦਾਸ ਜੀ ਨੇ ਭੀ ਫੁਰਮਾਇਆ ਹੈ– [ਵਾਰਾਂ ਭਾ: ਗੁਰਦਾਸ

ਗੁਰ ਮੂਰਤਿ ਗੁਰ ਸ਼ਬਦ ਹੈ ॥

ਸੋ ਪੰਚਮ ਸਤਿਗੁਰਾਂ ਸ਼ਬਦ ਗੁਰੂ–ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਨ ਕੀਤਾ। ਦਸਮੇਸ਼ ਪਿਤਾ ਜੀ ਨੇ ਇਸ ਸ਼ਬਦ ਦੇ ਪੂਜਕ, ਉਪਾਸ਼ਕ 'ਖਾਲਸਾ' ਸਾਜ ਕੇ, ਪੰਚ ਪ੍ਰਵਾਨਗੀ ਦੇ ਕੇ, ਗ੍ਰੰਥ - ਪੰਥ ਨੂੰ ਆਪਣੇ ਤੋਂ ਪਿਛੋਂ ਗੁਰੂ ਰੂਪ ਸਥਾਪਨ ਕੀਤਾ। ਜੈਸਾ ਸਰਬ ਲੋਹ ਗਰੰਥ ਵਿਚ ਦਸਮੇਸ਼ ਜੀ ਨੇ ਅੰਕਿਤ ਕੀਤਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਗੱਦੀ ਦਾ ਇਸੇ ਗਰੰਥ ਵਿਚੋਂ ਸੰਕੇਤ ਮਿਲਦਾ ਹੈ–

ਸ੍ਰੀ ਸਰਬ ਲੋਹ ਗ੍ਰੰਥ ਪਾਤਸ਼ਾਹੀ ੧੦ ॥
ਸ੍ਰੀ ਸਤਿਗੁਰ ਬਿਗ੍ਰਹ ਕੱਥਤੇ ਤ੍ਰ–ਬਲ, ਬਿਸਨ ਪਦ ਪੁਨਜਾਕੀ ॥
ਅਥ ਗ੍ਰੰਥ ਅਸਥਾਪਨ ਮਹਾਤਮ–
ਆਪਨ ਪੌਂ ਸ੍ਰੀ ਖਾਲਸੇ ਸੌਂਪਾ, ਦੁਤਿਯ ਰੂਪ ਸਤਿਗੁਰੂ ਗ੍ਰੰਥਾ ॥
ਬੋਲਨ ਸਤਿਗੁਰੁ ਜਬਦ ਸੰਭਾਖਨੁ, ਨਾਮ ਗੁਬਿੰਦ ਕੀਰਤਨ ਸੰਥਾ ॥
ਗੁਨਾਨਾਦ ਪੁਨ ਸਿਫਤਿ ਸਲਾਹਨਿ, ਊਠਤ ਬੈਠਤ ਸੈਨ ਕਰੰਥਾ ॥
ਪਾਵਨ ਪੰਥ ਖਾਲਸਾ ਪ੍ਰਗਟਜੋ, ਚਾਰ ਬਰਨ ਆਸ੍ਰਮ ਸ਼ੁਭ ਪੰਥਾ ॥੧॥
ਇਨ ਕੋ ਦਰਸ ਸਤਿਗੁਰ ਕੋ ਦਰਸਨ, ਬੋਲਨ ਗੁਰ ਸ਼ਬਦ ਸ੍ਰੀ ਗ੍ਰੰਥਾ ॥
'ਦ੍ਵਾਦਸਿ ਰੂਪ' ਸਤਿਗੁਰ ਏ ਕਹਿਯਤ, ਦ੍ਵਾਦਸਿ ਭਾਨੁ ਪ੍ਰਗਟੇ ਹਰਿ ਸੰਤਾ ॥
ਪ੍ਰਤਜੱਖ ਕਲਾ ਪਾਰ ਬ੍ਰਹਮ ਧਣੀਛੈ, 'ਗ੍ਰੰਥ ਪੰਥ' ਖਾਲਸ ਵਰਤੰਤਾ ॥
ਦਾਸ ਗੋਬਿੰਦ ਫ਼ਤਹ ਸਤਿਗੁਰ ਕੋ,'ਖਾਸ ਗ੍ਰੰਥ' ਗੁਰੂ ਰੂਪ ਬਦੰਤਾ॥੨॥
ਦੁਪਦੁ ੧॥ [ਸ੍ਰੀ ਸਰਬ ਲੋਹ ਗ੍ਰੰਥ ਪਾ: ੧੦

(ਵੇਖੋ ਅਗਲੇ ਪੰਨੇ ਤੇ)



# ਬਾਬਾ ਜੀ ਦੀ ਜੀਵਨੀ ਲਿਖਣ ਦੇ ਯਤਨ

ਜੇਤਾ ਸੁਣੈ ਤੇਤਾ ਬਖਿਆਨੈ ॥ [ਸੁਖਮਨੀ ਸਾਹਿਬ

ਜਿਵੇਂ ਪ੍ਰਭੂ ਦੀ ਸਿਫਤ ਸਲਾਹ ਲਿਖਣੀ ਅਤਿ ਕਠਨ ਹੈ, ਅਤੇ ਜਿਤਨੀ ਕਿਸੇ ਦੀ ਬੁੱਧੀ ਹੁੰਦੀ ਹੈ–

ਆਪ ਅਪਨੀ ਹੈ ਬੁਧ ਹੈ ਜੇਤੀ ॥ ਬਰਣਤ ਭਿੰਨ ਭਿੰਨ ਤੋਹਿ ਤੇਤੀ ॥ [ਪਾ: ੧੦

ਉਤਨਾ ਹੀ ਬਖਯਾਨ ਹਰ ਕੋਈ ਕਰ ਰਿਹਾ ਹੈ। ਪਰ ਉਸ ਦਾ ਭੇਦ ਪਾਉਣਾ ਬਹੁਤ ਮੁਸ਼ਕਲ ਹੀ ਨਹੀਂ, ਸਗੋਂ ਅਸੰਭਵ ਹੈ।

ਇਸੀ ਤਰ੍ਹਾਂ ਉਸ ਦੇ ਸੰਤ, ਭਗਤ ਜਨਾਂ ਬਾਰੇ ਲਿਖਣਾ, ਚੰਦ ਨੂੰ ਕੁਨਾਲੀ ਹੇਠ ਢੱਕਣ ਵਾਲੀ ਗੱਲ ਹੈ। ਕਿਉਂਕਿ ਜਦ ਪ੍ਰਮੇਸ਼ਰ ਦਾ ਹੀ ਭੇਦ ਨਹੀਂ, ਤਾਂ ਉਸ ਦੇ ਸੰਤਾਂ, ਨਾਮ ਰਸੀਆਂ, ਪਰਉਪਕਾਰੀਆਂ ਦਾ ਕੀ ਭੇਦ ਪਾਇਆ ਜਾ ਸਕਦਾ ਹੈ?

---

(ਪਿਛਲੇ ਪੰਨੇ ਦੀ ਬਾਕੀ) ਜਿਸ ਗ੍ਰੰਥ ਵਿਚ ਹੀ ਖਾਲਸਾ ਪ੍ਰਤੀ ਵਰਨਣ ਅੰਕਿਤ ਮਿਲਦਾ ਹੈ–

ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸਾ ਮਹਿ ਹਉਂ ਕਰਹੋਂ ਨਿਵਾਸ ॥...
ਖਾਲਸਾ ਅਕਾਲ ਪੁਰਖੁ ਕੀ ਫੌਜ ॥ ਪ੍ਰਗਟਿਓ ਖਾਲਸਾ ਕਾਲਹ ਮੌਜ ॥
'ਦ੍ਵਾਦਸਿ ਰੂਪ ਸਤਿਗੁਰ ਏ ਕਹਿਯਤ ॥'

ਗੁਣੀ ਜਨ ਜਾਨਣਗੇ ਕਿ ਦ੍ਵਾਦਸਿ ੧੦+੨=੧੨ ਸ੍ਵਰੂਪ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤਕ ਦਸ ਸਰੂਪ ਸਤਿਗੁਰੂ ਕਹੀਯਤ ਅਤੇ ਦਸ ਜਾਮੇ ਪੰਜ-ਭੂਤਕ ਸਰੀਰ ਤਿਆਗਣ ਤੇ ਗਿਆਰਵਾਂ ਸ੍ਵਰੂਪ–'ਖਾਸ ਗ੍ਰੰਥ' ਸ਼ਬਦ ਗੁਰ ਸ੍ਰੰਥਾ ਅਸਥਾਪਨ ਕੀਤਾ।ਦਸਮੇਸ਼ ਜੀ ਨੇ–

ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮਹਿ ਹਉ ਕਰਹੋ ਨਿਵਾਸ ॥

ਫੁਰਮਾਇਆ ਕਿ ਅਗੋਂ ਤੋਂ ਗ੍ਰੰਥ ਤੇ ਪੰਥ ਦਾ ਵਰਤਾਰਾ ਵਰਤੇਗਾ।

ਸੋ ਗਿਆਰਵਾਂ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਅਤੇ ਬਾਰਵਾਂ ਖਾਲਸਾ–

ਭਗਤ–ਗਿਆਨੀ–ਰਾਜ–ਜੋਗੇਸ੍ਵਰ ॥ [ਸਰਬ ਲੋਹ, ਪਾ: ੧੦

ਦਸਮੇਸ਼ ਪਿਤਾ ਜੀ ਦੇ ਫੁਰਮਾਨ ਅਨੁਸਾਰ–ਸੰਤ, ਸਾਧੂ, ਬ੍ਰਹਮ ਗਿਆਨੀ ਆਦਿ ਇਹ ਸਭ ਖਾਲਸਾ ਦੇ ਪੂਰਨ ਸ੍ਵਰੂਪ ਦੀ ਪ੍ਰਾਪਤੀ ਵਾਲੇ ਮਹਾਂਪੁਰਸ਼ਾਂ ਨੂੰ '੧੧੨' ਦੀ ਉਪਾਦੀਜ ਨਾਲ ਹੀ ਸਤਿਕਾਰਿਆ ਜਾਣਾ ਚਾਹੀਦਾ ਹੈ।

ਚੂੰਕਿ ਖਾਲਸਾ ਜੀ ਦਾਂ ਅਸਥਾਨ [੧੦੮] ਨਹੀਂ ਸਗੋਂ ੧੧੨ ਗੁਰ ਫੁਰਮਾਨ ਅਨੁਸਾਰ ਬਣਦਾ ਹੈ। ਜਿਸ ਕਰ ਕੇ ਦਾਸ ਨੇ ਗੁਰੂ ਆਸ਼ੇ ਮੁਤਾਬਕ ਮਹਾਂਪੁਰਸ਼ਾਂ ਨਾਲ ੧੧੨ ਅੰਕ ਅੰਕਿਤ ਕੀਤਾ ਹੈ। ਜਿਥੇ ਜਿਸ ਦੀ ਵਿਸ਼ੇਸ਼ਤਾ ਹੋਵੇ, ਉਥੇ ਹੀ ਸੋਭਦੀ ਹੈ।

ਸੋ ਗੁਰੂ ਖਾਲਸਾ, ਹਿੰਦੂਤਵ ਦੀਆਂ ਰੀਤਾਂ ਰਸਮਾਂ ਤੋਂ (ਅਕਾਲ ਫੌਜ) ਨਿਆਰਾ ਹੈ। ਜਿਸ ਦੀ ਰਹਿਣੀ, ਬਹਿਣੀ, ਸਹਿਣੀ ਅਤੇ ਕਹਿਣੀ ਸਭ ਤੋਂ ਵੱਖਰੀ ਹੈ।

ਸਿੰਘ ਜੀ ਤੇ ਬਾਬਾ ਧਰਮ ਸਿੰਘ ਜੀ
ਪਰ ਬਖਸ਼ਸ਼ ਹਜ਼ੂਰ ਦੁਆਰਾ ਬ੍ਰਹਮ ਗਿਆਨੀ ਬਾਬਾ ਮਿੱਤ ਸਿੰਘ ਜੀ ਤੇ ਕਦੋਂ ਸ਼ੁਰੂ ਹੋਇਆ ? ਕਿਵੇਂ ਤੇ ਕਦੋਂ ਸ਼ੁਰੂ ਹੋਇਆ ?

ਨਿਹੰਗ ਸਿੰਘਾਂ ਦੀ ਜੀਵਨੀ ਲਿਖਣ ਦਾ ਨਿਮਾਣਾ ਜਿਹਾ ਯਤਨ ਕਦ ! ਕਿਵੇਂ ਤੇ ਕਦੋਂ ਸ਼ੁਰੂ ਹੋਇਆ ? ਮਹਾਂ ਪੁਰਸ਼ਾਂ ਦੀਆਂ ਜੀਵਨੀਆਂ ਕਿਤਨੀਆਂ
ਇਸ ਦੇ ਕੁਝ ਵੇਰਵੇ, ਪ੍ਰੇਮੀ ਜਨਾਂ ਦੀ ਜਾਣਕਾਰੀ ਲਈ ਕਿ ਮਹਾਂ ਪੁਰਸ਼ਾਂ ਦੀਆਂ ਜੀਵਨੀਆਂ ਕਿਤਨੀਆਂ ਸਮਾਂ ਇਸ ਨੂੰ ਸੰਪੂਰਨ
ਅੰਕੜਾਂ, ਕਠਨਾਈਆਂ, ਨਾਲ ਅੰਕਿਤ ਕੀਤੀਆਂ ਗਈਆਂ ਹਨ ਅਤੇ ਕਿਤਨਾ ਸਮਾਂ ਇਸ ਨੂੰ ਸੰਪੂਰਨ ਪ੍ਰਕਾਰ ਹੈ–
ਕਰਨ ਅਤੇ ਛਪਵਾਉਣ ਦੀਆਂ ਅਟਕਣਾਂ ਵਿਚ ਲੱਗਾ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ– ਹਰ ਵਾਰ ਹੀ ਅਸਫਲਤਾ

ਭਾਵੇਂ ਮੈਂ ਕਈ ਵਾਰੀ ਯਤਨ ਕੀਤੇ, ਪਰ ਕਿਸੇ ਨਾ ਕਿਸੇ ਕਾਰਨ ਹਰ ਵਾਰ ਹੀ ਅਸਫਲਤਾ ਵਲੋਂ ਭੀ ਸਨ । ਪਰ
ਮਿਲੀ । ਜਿਸ ਦੀਆਂ ਕਈ ਮਜਬੂਰੀਆਂ ਮੇਰੀਆਂ ਆਪਣੀਆਂ ਤੇ ਕੁਝ ਪ੍ਰੇਮੀ ਜਨਾਂ ਵਲੋਂ ਭੀ ਸਨ । ਪਰ ਅਤੇ ਜੀਵਨੀ
ਇਸ ਵਾਰੀ ਮਿਲੀ ਪ੍ਰੇਰਨਾ ਨੇ ਮੈਨੂੰ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਦ੍ਰਿੜ੍ਹ ਹੋਣਾ ਪਿਆ ਅਤੇ ਜੀਵਨੀ
ਛਾਪਣ ਦੀਆਂ ਮਜਬੂਰੀਆਂ ਨੇ ਭੀ ਮੈਨੂੰ ਯਤਨਸ਼ੀਲ ਬਣਾਈ ਹੀ ਰਖਿਆ ।

## ਜੀਵਨੀ ਲਿਖਣ ਦੀ ਅਰੰਭਕ ਕਾਰਵਾਈ

ਲਈ, ਪ੍ਰੇਰਤ ਕਰਨ
੧. ੧੩ ਅਸੂ ਸੰਮਤ ੨੦੪੨, ਮੁ: ੨੮ ਸਤੰਬਰ ੧੯੮੫ ਨੂੰ ਜੀਵਨ ਲਿਖਣ ਲਈ, ਪ੍ਰੇਰਤ ਕਰਨ ਨਿਵਾਸੀ) ਨੇ
ਲਈ ਸ: ਗੁਰਦੇਵ ਸਿੰਘ ਜੀ ਸਾਬਕਾ ਸਰਪੰਚ, ਪਿੰਡ ਮੰਡਿਆਣੀ (ਬਾਬਾ ਜੀ ਦੇ ਨਗਰ ਨਿਵਾਸੀ) ਨੇ
ਜਾਗਰਤ ਕੀਤਾ । ਜੋ ਬਾਬਾ ਜੀ ਦੀ ਜੀਵਨੀ ਬਾਰੇ ਕਈ ਥਾਈਂ ਉਪਰਾਲਾ ਕਰ ਚੁਕੇ ਸਨ । ਦਮਦਮਾ ਸਾਹਿਬ

੨. ਮੁੱਢਲੀ ਜਾਣਕਾਰੀ ਲਈ ਸ: ਸੁਖਦੇਵ ਸਿੰਘ ਜੀ ਪ੍ਰਧਾਨ ਗੁਰਦਵਾਰਾ ਦਮਦਮਾ ਸਾਹਿਬ ਤੇ ਆਇਆ ਕਰਦਾ
ਪਾ: ੬ ਪਿੰਡ ਰਕਬਾ, (ਜਿਨ੍ਹਾਂ ਪਾਸ ਹਰ ਮਹੀਨੇ ਪਾਰਟ ਟਾਈਮ ਮੈਨੇਜਰ ਦੀ ਡਿਊਟੀ ਤੇ ਆਇਆ ਕਰਦਾ ਮੁ: ੨੧ ਅਸੂ
ਸਾਂ) ਨਾਲ ਪਹਿਲੀ ਵਾਰ ਬਾਬਾ ਜੀ ਦੇ ਪਿੰਡ ਮੰਡਿਆਣੀ ਮਿਤੀ ੬ ਅਕਤੂਬਰ ੧੯੮੫ ਮੁ: ੨੧ ਅਸੂ ਜੀ ਦੀ ਖਾਨਦਾਨੀ
ਸੰ: ੨੦੪੨ ਐਤਵਾਰ ਪੁਜੇ ਤੇ ਸ: ਗੁਰਦੇਵ ਸਿੰਘ ਜੀ ਰਾਹੀਂ ਬਾਬਾ ਮਿੱਤ ਸਿੰਘ ਜੀ ਦੀ ਖਾਨਦਾਨੀ ਜਾਣਕਾਰੀ ਪ੍ਰਾਪਤੀ
ਵਿਚੋਂ ਸ: ਬਚਨ ਸਿੰਘ ਜੀ ਦੇ ਘਰ ਜਾ ਕੇ ਖਾਨਦਾਨੀ ਪ੍ਰਣਾਲੀ (ਬੰਸਾਵਲੀ) ਤੇ ਹੋਰ ਜਾਣਕਾਰੀ ਪ੍ਰਾਪਤੀ
ਕੀਤੀ । ਇਸ ਵਕਤ ਸਰਦਾਰ ਬਚਨ ਸਿੰਘ ਜੀ ੮੦ ਵਰ੍ਹਿਆਂ ਦੇ ਹਨ । ੧੯੮੫ ਦਿਨ ਬੁਧਵਾਰ

੩. ਕਤਕ ਸੁਦੀ ਪੂਰਨਮਾਸ਼ੀ ੧੨ ਮੱਘਰ ੨੦੪੨ ਮੁਤਾਬਕ ੨੭ ਨਵੰਬਰ ੧੯੮੫ ਦਿਨ ਬੁਧਵਾਰ ਦੇ ਪ੍ਰਕਾਸ਼
ਗੁ: ਟਾਹਲੀਆਣਾ ਪਾ: ੧੦ ਰਾਏਪੁਰ ਜ਼ਿਲਾ ਲੁਧਿਆਣਾ ਦੇ ਅਸਥਾਨ ਤੇ ਪਹਿਲੀ ਪਾਤਸ਼ਾਹੀ ਦੇ ਪ੍ਰਕਾਸ਼ ਇਸ ਅਸਥਾਨ
ਦਿਹਾੜੇ ਤੇ ਗੁਰੂ ਹਜ਼ੂਰ ਅਰਦਾਸ ਕਰ ਕੇ, ਬਾਬਾ ਜੀ ਦੀ ਜੀਵਨੀ ਲਿਖਣੀ ਸ਼ੁਰੂ ਕੀਤੀ । ਇਸ ਅਸਥਾਨ ਕੀਤਾ ਸੀ ।
ਤੇ ਸਤਿਗੁਰਾਂ ਨੇ ਤੁਰਕ ਰਾਜ ਦੀ ਜੜ੍ਹ ਪੁਟੀ ਤੇ ਅਉਸਰ ਚੋਟੀ ਚੁਵਾਨ ਦਾ ਅਦਭੁਤ ਕੌਤਕ ਕੀਤਾ ਸੀ ।
ਦਾਸ ਨੂੰ ੧੫ ਸਾਲ ਇਸ ਅਸਥਾਨ ਦੀ ਮੈਨੇਜਰ ਦੀ ਡਿਊਟੀ ਦੀ ਸੇਵਾ ਬਖਸ਼ਸ਼ ਕੀਤੀ । (ਅਸਾਂ ਦੋਹਾਂ ਨੇ

੪. ੨੩ ਮਾਰਚ ਤੋਂ ੨੭ ਮਾਰਚ ੧੯੮੬ ਤੱਕ ਮੇਰੇ ਗੁਰ ਭਾਈ ਬਾਬਾ ਰਣ ਸਿੰਘ ਜੀ(ਅਸਾਂ ਦੋਹਾਂ ਨੇ ਜਾਣਕਾਰੀ ਪ੍ਰਾਪਤ
ਇਕਠਿਆਂ ਸੰਥਾ ਸੱਚਖੰਡ ਬਾਬਾ ਮਿੱਤ ਸਿੰਘ ਜੀ ਤੋਂ ਪੜੀ ਸੀ) ਇਹਨਾਂ ਤੋਂ ਬਹੁਤ ਜਾਣਕਾਰੀ ਪ੍ਰਾਪਤ ਆਦਿ–ਦਸਮ
ਕੀਤੀ । ਗੁ: ਸ਼ੇਰ ਗਾਹ ਪਾ: ੧੦ ਨਿਹਾਲ ਗੜ ਪਾਉਂਟਾ ਸਾਹਿਬ ਹੋਲੇ ਦਾ ਪੁਰਬ ਮਨਾਣ ਤੇ ਆਦਿ–ਦਸਮ ਅਮਰ ਸਿੰਘ ਜੀ
ਦੇ ਇਕਠੇ ਅਖੰਡ ਪਾਠਾਂ ਵਿਚ ਸ਼ਾਮਲ ਹੋਣ ਕਾਰਨ ਇਕਠੇ ਹੋਏ ਸੀ । ਇਥੇ ਹੀ ਗਿਆਨੀ ਅਮਰ ਸਿੰਘ ਜੀ



ਰਾਗੀ ਪਾਸੋਂ ਭੀ ਬਾਬਾ ਜੀ ਦੇ ਬਾਰੇ ਜਾਣਕਾਰੀ ਪ੍ਰਾਪਤ ਹੋਈ । (ਮਹਾਂਪੁਰਸ਼ ਸੰਤ ਬਾਬਾ ਆਤਮਾ ਸਿੰਘ ਜੀ ਨਿਹੰਗ ਸਿੰਘ, ਆਦਿ ਅਤੇ ਦਸਮ ਸਰੂਪ ਦੇ ਇਕੱਠੇ ਇਕੋ ਸਮੇਂ ਹੀ ਪੂਜਾ - ਪਾਠ ਕਰਾਇਆ ਕਰਦੇ ਸਨ) ।

੫. ਪਿੰਡ ਮੰਡਿਆਣੀ–ਬਾਬਾ ਜੀ ਦੀ ਸਾਲਾਨਾ ਬਰਸੀ ਜੋ ਅਕਤੂਬਰ ੨੨, ੧੯੮੭ ਮੁਤਾਬਕ ਕੱਤਕ ੬, ੨੦੪੪ ਸੰਮਤ ਵੀਰਵਾਰ ਤੇ ਬਾਬਾ ਜੀ ਦੇ ਸਮਕਾਲੀ ਸਿੰਘ ਇਕੱਤਰ ਹੋਣ ਤੇ ਇਹਨਾਂ ਸਿੰਘਾਂ ਪਾਸੋਂ ਭੀ ਜਾਣਕਾਰੀ ਮਿਲੀ ।

(ੳ) ਮਾਸਟਰ ਸੰਤੋਖ ਸਿੰਘ ਜੀ ਨਿਹੰਗ ਸਿੰਘ (ਗੱਤਕਾ ਮਾਸਟਰ)

(ਅ) ਜਥੇਦਾਰ ਬਾਬਾ ਸੇਵਾ ਸਿੰਘ ਜੀ ਨਿਹੰਗ ਸਿੰਘ
(ਜੋ ਗੁਰਦਵਾਰਾ ਮਾਤਾ ਸਾਹਿਬ ਕੌਰਾਂ ਦੇ ਸੇਵਾਦਾਰ ਰਹੇ ਸਨ ।)

(ੲ) ਗਿਆਨੀ ਲਾਭ ਸਿੰਘ ਜੀ ਨਿਹੰਗ ਸਿੰਘ
(ਆਪ ਜੀ ਕਥਾ - ਵਾਚਕ ਸਨ, ਇਹ ਸਿਰਥਲਾ ਪਿੰਡ ਦੇ ਸਨ । ਇਹ ਭੀ ਬਾਬਾ ਜੀ ਤੋਂ ਵਰੋਸਾਏ ਹੋਏ ਸਨ । ਇਹ ਭੀ ਦਾਸ ਦੇ ਸਮੇਂ ਸੱਚਖੰਡ ਗਏ ਸਨ ।)

(ਸ) ਭਾਈ ਹਰੀ ਸਿੰਘ ਜੀ ਨਿਹੰਗ ਸਿੰਘ
(ਆਪ ਜੀ ਪਿੰਡ ਅਬਿਆਣਾ ਦੇ ਸਨ, ਅਤੇ ਬਾਬਾ ਧਰਮ ਸਿੰਘ ਜੀ ਦੇ ਭਤੀਜੇ ਸਨ ।)

(ਹ) ਸੰਤ ਇੰਦਰਜੀਤ ਸਿੰਘ ਜੀ (ਬੋਪਾਰਾਏ ਵਾਲੇ)

(ਕ) ਭਾਈ ਹਰਿਨਾਮ ਸਿੰਘ ਜੀ ਨਿਹੰਗ ਸਿੰਘ (ਬਾਬਾ ਬਕਾਲਾ)

੬. ਜੂਨ ੭, ੧੯੮੮, ਮੁ: ਜੇਠ ੨੭, ੨੦੪੫ ਸੰਮਤ ਵੀਰਵਾਰ, ਨੂੰ ਸ: ਗੁਰਦੇਵ ਸਿੰਘ ਜੀ ਦੇ ਨਾਲ ਪਿੰਡ ਨੌਹਰਾ, ਤਹਿਸੀਲ ਨਵਾਂ ਸ਼ਹਿਰ, ਭਾਈ ਮਹਿਤਾਬ ਸਿੰਘ ਜੀ ਦਰਜੀ ਪਾਸ ਗਏ । (ਜੋ ਤਖ਼ਤ ਸੱਚਖੰਡ ਵਿਖੇ ਗੁ: ਮਾਤਾ ਜੀ ਤੇ ਬਾਬਾ ਜੀ ਦੇ ਪਾਸ ੯–੧੦ ਸਾਲ ਸੇਵਾ ਕਰਦੇ ਰਹੇ ਸਨ) ਪਾਸੋਂ ਕਾਫੀ ਜਾਣਕਾਰੀ ਪ੍ਰਾਪਤ ਕੀਤੀ ।

ਨੌਹਰੇ ਤੋਂ ਹੀ ਅਸੀਂ ਦੋਵੇਂ ਪਿੰਡ ਅਬਿਆਣਾ [ਤਹਿਸੀਲ ਨੂਰਪੁਰ ਬੇਦੀ, (ਜ਼ਿਲਾ ਰੋਪੜ) ਬਾਬਾ ਧਰਮ ਸਿੰਘ ਜੀ ਦੇ ਨਗਰ] ਜਾ ਕੇ ਉਹਨਾਂ ਦੇ ਭਤੀਜੇ ਭਾਈ ਹਰੀ ਸਿੰਘ ਜੀ ਨਿਹੰਗ ਸਿੰਘ ਪਾਸੋਂ ਭੀ ਜਾਣਕਾਰੀ ਹਾਸਲ ਕੀਤੀ ।

੭. ਜੁਲਾਈ ੨੭, ੧੯੮੮ਨੂੰ ਮੈਂ ਇਕੱਲਾ ਹੀ ਪਿੰਡ ਨੌਹਰੇ ਭਾਈ ਮਹਿਤਾਬ ਜੀ ਪਾਸ ਗਿਆ । ਜੁਲਾਈ ੨੮, ੧੯੮੮ ਨੂੰ ਮੈਂ ਤੇ ਭਾਈ ਮਹਿਤਾਬ ਸਿੰਘ ਜੀ ਪਿੰਡ ਪਰੋਜ਼ਪੁਰ ਬੇਲਾ (ਨਜ਼ਦੀਕ ਚਮਕੌਰ ਸਾਹਿਬ) ਭਾਈ ਨਿਹਾਲ ਸਿੰਘ ਜੀ ਨਿਹੰਗ ਸਿੰਘ ਪਾਸ ਗਏ । (ਜਦ ਬਾਬਾ ਜੀ ਬੀਮਾਰ ਹੋਏ ਸਨ ਤਾਂ ਇਹ ਬਾਬਾ ਜੀ ਦੇ ਨਾਲ ਹਸਪਤਾਲ ਸੇਵਾ ਕਰਦੇ ਰਹੇ ਸਨ) । ਇਹਨਾਂ ਦੀ ਜ਼ਬਾਨੀ ਸਾਰੀ ਦਾਸਤਾਨ ਪ੍ਰਾਪਤ ਕੀਤੀ । ਭਾਈ ਨਿਹਾਲ ਸਿੰਘ ਜੀ ਦੇ ਪਾਸ ਦਾਸ ਦੀਆਂ ਹੱਥ ਲਿਖਤ ਚੰਡੀ ਦੀ ਵਾਰ ਦੀਆਂ ਪੋਥੀਆਂ ਭੀ ਸਨ,[ਜੋ ੧੯੩੬–੩੭ ਵਿਚ ਦਾਸ ਨੇ ਬਾਬਾ ਜੀ ਦੇ ਪਾਸ ਰਹਿ ਕੇ ਸੱਚਖੰਡ ਵਿਖੇ ਜਗਤ-

ਲਿਖੀਆਂ ਸਨ] ਯਾਦਗਾਰ ਲਈ ਵਿਖਾਈਆਂ, ਜਿਨ੍ਹਾਂ
ਮਾਤਾ-ਮਾਤਾ ਸਾਹਿਬ ਕੌਰਾਂ ਜੀ ਦੇ ਅਸਥਾਨ ਤੇ
ਮਾਤਾ-ਮਾਤਾ ਸਾਹਿਬ ਕੌਰਾਂ ਜੀ ਦੇ ਅਸਥਾਨ ਤੇ ... ਭਾਈ ਮਹਿਤਾਬ ਸਿੰਘ ਜੀ ਅਤੇ ਭਾਈ
ਤੋਂ ਆਪ ਰੋਜ਼ ਪਾਠ ਕਰਦੇ ਸਨ।

੮. ਜੁਲਾਈ ੩੦, ੧੯੮੮ ਨੂੰ ਅਸੀਂ ਤਿੰਨੇ (ਮੈਂ, ਭਾਈ ਮਹਿਤਾਬ ਸਿੰਘ ਜੀ ਅਤੇ ਭਾਈ ਪਹਿਰੇ ਬਾਰੇ ਜਾਣਕਾਰੀ ਲੈਣ ਲਈ
ਨਿਹਾਲ ਸਿੰਘ ਜੀ) ਬਾਬਾ ਜੀ ਦੇ ਗੁ: ਕਤਲਗੜ੍ਹ ਬੁੱਢੇ ਦਲ ਵਲੋਂ ਪਹਿਰੇ ਬਾਰੇ ਜਾਣਕਾਰੀ ਲੈਣ ਲਈ ਗੁਰਬਚਨ ਸਿੰਘ ਜੀ ਪਾਸੋਂ (ਜਿਨ੍ਹਾਂ ਦੇ
ਸ੍ਰੀ ਚਮਕੌਰ ਸਾਹਿਬ ਪੁੱਜੇ। ਰੋਪੜ ਨਹਿਰ ਦੇ ਪੁੱਲ ਪਾਸ ਸੰਤ ਗੁਰਬਚਨ ਸਿੰਘ ਜੀ ਪਾਸੋਂ ਗਰੰਥੀ ਸਨ) ਕੁਝ ਜਾਣਕਾਰੀ ਮਿਲੀ।
ਪਿਤਾ ਜੀ ਗੁਰਦਵਾਰਾ ਕਤਲਗੜ੍ਹੀ ਦੇ ਬਾਬਾ ਜੀ ਦੇ ਪਹਿਰੇ ਸਮੇਂ ਤੱਕ ਗੁ: ਕਤਲ ਗੜ੍ਹੀ ਅਸਥਾਨ ਦੀ
ਪੁਰਾਤਨ ਸਿੰਘ ਭਾਈ ਲਾਲ ਸਿੰਘ ਜੀ ਜੋ ਬਹੁਤ ਸਮੇਂ ਤਰਸ ਯੋਗ ਹੋ ਚੁਕੀ ਸੀ। ਆਪ
ਸੇਵਾ ਕਰਦੇ ਰਹੇ ਸਨ। ਪਰ ਅਫਸੋਸ, ਕਿ ਆਪ ਜੀ ਦੀ ਹਾਲਤ ਬਹੁਤ ਜਾਣਕਾਰੀ ਦੀ ਆਸ
ਜੀ ਨਾ ਤਾਂ ਬੋਲ ਸਕਦੇ ਸਨ ਤੇ ਨਾ ਹੀ ਸੁਣ ਸਕਦੇ ਸਨ। ਜਿਸ ਕਰ ਕੇ ਜਿਤਨੀ ਪਾਣੀ ਫਿਰ ਗਿਆ।
ਸਾਨੂੰ ਇਹਨਾਂ ਪਾਸੋਂ ਪ੍ਰਾਪਤ ਹੋਣ ਦੀ ਸੀ, ਪੂਰੀ ਨਾ ਹੋ ਸਕੀ। ਸਾਡੀਆਂ ਆਸਾਂ ਤੇ ਨਾ ਮਿਲਿਆ
ਫਿਰ ਗੁਰਦਵਾਰਾ ਕਤਲ ਗੜ੍ਹੀ ਦੇ ਦਫਤਰੋਂ [ਸ਼੍ਰੋਮਣੀ ਕਮੇਟੀ] ਭੀ ਕੋਈ ਰੀਕਾਰਡ ਕੀਤੀ ਹੈ।
ਕਿ ਬਾਬਾ ਮਿੱਤ ਸਿੰਘ ਜੀ ਨੇ ਕਿਸ ਸਮੇਂ ਤੇ ਕਿਤਨਾ ਸਮਾਂ ਗੁਰਦਵਾਰਾ ਕਤਲ ਗੜ੍ਹੀ ਦੀ ਸੇਵਾ ਜੀ ਬਾਰੇ ਸਾਨੂੰ
ਦਫਤਰ ਵਿਚ ਤਾਂ ਪਹਿਲੇ ਸੇਵਾਦਾਰਾਂ ਦਾ ਕੋਈ ਰੀਕਾਰਡ ਨਹੀਂ ਸੀ, ਤਾਂ ਭਲਾ ਬਾਬਾ
ਕਿਥੋਂ ਕੋਈ ਰੀਕਾਰਡ ਮਿਲਦਾ। ਨਿਰਾਸ ਹੋ ਕੇ ਆ ਗਏ।

੯. ਭਾਦਰੋਂ ੨, ੨੦੪੫ ਸੰਮਤ (ਅਗਸਤ ੧੭, ੧੯੮੮ ਬੁਧਵਾਰ) ਮੈਂ ਤੇ ਸ: ਗੁਰਦੇਵ ਸਿੰਘ
ਜੀ ਸ੍ਰੀ ਦਮਦਮਾ ਸਾਹਿਬ, ਸਿੰਘ ਸਾਹਿਬ ਜਥੇਦਾਰ ਬਾਬਾ ਸੰਤਾ ਸਿੰਘ ਜੀ ਅਕਾਲੀ ਬੁੱਢਾ ਦਲ [ਜੋ ਬਾਬਾ
ਧਰਮ ਸਿੰਘ ਜੀ ਦੇ ਸਮੇਂ ਕੁਝ ਸਮਾਂ ਸੇਵਾ ਕਰ ਆਏ ਹੋਏ ਸਨ] ਪਾਸ ਪੁਜੇ ਤੇ ਬਹੁਤ ਸਾਰੀ ਜਾਣਕਾਰੀ
ਉਹਨਾਂ ਪਾਸੋਂ ਪ੍ਰਾਪਤ ਕੀਤੀ।
ਸ: ਗੁਰਦੇਵ ਸਿੰਘ ਜੀ ਤਾਂ ਆਪਣੇ ਰਿਸ਼ਤੇਦਾਰਾਂ ਦੀ ਕਾਰ ਤੇ ਵਾਪਸ ਚਲੇ ਗਏ। ਮੈਂ ਇਕੱਲਾ
ਹੀ ਰਹਿ ਗਿਆ। ਅਜਿਹੀਆਂ ਔਕੜਾਂ, ਬੇਰੁਖੀ ਨਾਲ ਭਾਵੇਂ ਮੇਰੇ ਮਨ ਨੂੰ ਠੇਸ ਤਾਂ ਬਹੁਤ ਪੁਜੀ, ਪਰ
ਮੈਂ ਤਾਂ ਦ੍ਰਿੜ ਫੈਸਲਾ ਕਰ ਚੁੱਕਾ ਸਾਂ ਕਿ ਮੈਨੂੰ ਕਿਤਨੀਆਂ ਭੀ ਔਕੜਾਂ ਦਾ ਸਾਹਮਣਾ ਭਾਵੇਂ ਕਿਉਂ ਨਾ
ਕਰਨਾ ਪਵੇ, ਕਲਮ - ਛੋੜ ਹੜਤਾਲ ਬਿਲਕੁਲ ਨਹੀਂ ਕਰਾਂਗਾ। ਹਵਾ ਦੀ ਤੇਜ਼ ਰਫਤਾਰੀ ਵਾਂਗ, ਕਲਮ
ਤਿਖੇ ਵੇਗ ਚਲਾਈ ਜਾਣੀ ਹੈ, ਤਾਂ ਜੋ ਮੈਂ ਆਪਣੇ ਲਕਸ਼ ਦੀ ਪ੍ਰਾਪਤੀ ਕਰ ਸਕਾਂ।

## ਸੱਚਖੰਡ ਸ੍ਰੀ ਹਜ਼ੂਰ ਸਾਹਿਬ ਤੋਂ ਜਾਣਕਾਰੀ

੧੦. ਕਈ ਐਸੇ ਤੱਥ ਸਨ ਜਿਨ੍ਹਾਂ ਦੀ ਤਸਦੀਕ ਲਈ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ
ਤੋਂ ਜਾਣਕਾਰੀ ਪ੍ਰਾਪਤ ਕਰਨੀ ਸੀ। [੪ ਸਤੰਬਰ ੧੯੮੮ ਮੁ: ੨੦ ਭਾਦਰੋਂ ੨੦੪੫, ਦਿਨ ਐਤਵਾਰ
ਨੂੰ ਸ: ਗੁਰਦੇਵ ਸਿੰਘ ਜੀ ਮੰਡਿਆਈ ਅਚਾਨਕ ਟਰੱਕ ਤੇ ਸੰਗਤਾਂ ਸਮੇਤ ਦਾਸ ਪਾਸ ਪਿੰਡ ਕੌਲ ਵਿਖੇ
ਸ਼ਾਮ ਦੇ ੪ ਵਜੇ ਆ ਪੁਜੇ। ਅਸੀਂ ਝੱਟ ਤਿਆਰੇ ਕਰ ਕੇ ੯ ਸਤੰਬਰ ੧੯੮੮ ਮੁ: ੨੫ ਭਾਦਰੋਂ ੨੦੪੫



ਦਿਨ ਸ਼ੁਕਰਵਾਰ) ਸੱਚਖੰਡ ਹਜ਼ੂਰ ਦੇ ਦਰਬਾਰ ਪਹੁੰਚ ਗਏ। ਭਾਈ ਸ਼ੇਰ ਸਿੰਘ ਜੀ ਗਊਆਂ ਚਾਰਨ ਵਾਲੇ ਨੂੰ ਨਾਲ ਲੈ ਕੇ ਸ: ਸਰਮੁਖ ਸਿੰਘ ਜੀ ਜਾਗੀਰਦਾਰ ਨਾਲ ਹੋ ਕੇ ਭਾਈ ਸੋਹਨ ਸਿੰਘ ਜੀ ਪਸ਼ੌਰੀਆ, [ਜੋ ਕਿ ਗੁਰਦਵਾਰਾ ਬੰਦਾ ਘਾਟ ਦੇ ਸੇਵਾਦਾਰ ਸਨ], ਭਾਈ ਧਰਮ ਸਿੰਘ ਜੀ (ਆਰਤੀਏ ਤਖਤ ਸੱਚਖੰਡ) ਸਪੁਤਰ ਭਾਈ ਗੁਲਾਬ ਸਿੰਘ ਜੀ ਆਰਤੀਏ (ਜਿਨ੍ਹਾਂ ਮਾਤਾ ਜੀ ਦੇ ਅਸਥਾਨ ਨੂੰ ਜ਼ਮੀਨ ਅਰਦਾਸ ਕਰਵਾਈ ਸੀ) ਉਹਨਾਂ ਪਾਸੋਂ ਅਤੇ ਹੋਰ ਬਹੁਤ ਸਾਰੇ ਸਿੰਘਾਂ ਨੂੰ ਮਿਲ ਕੇ ਅਸਾਂ ਬਹੁਤ ਸਾਰੀ ਜਾਣਕਾਰੀ ਪ੍ਰਾਪਤ ਕੀਤੀ।

ਸ: ਸਰਮੁਖ ਸਿੰਘ ਜੀ ਨਾਲ, ਦਫਤਰ ਸ੍ਰੀ ਸਚਖੰਡ ਤੋਂ ਬਾਬਾ ਮਿੱਤ ਸਿੰਘ ਜੀ ਦੇ ਮਾਤਾ ਜੀ ਦੇ ਅਸਥਾਨ (ਮੁਕਟ) ਕਿਸ ਤਾਰੀਖ ਤੋਂ ਪਹਿਰਾ ਲੱਗਾ, ਦੀ ਪੜਤਾਲ ਲਈ ਗਏ। ਕਿਉਂਕਿ ਰਸਦ ਸੱਚਖੰਡ ਤੋਂ ਜਾਂਦੀ ਸੀ)। ਸਾਡੀ ਇਸ ਭਾਲ ਤੇ ਸਾਰੇ ਪ੍ਰਬੰਧਕ ਡਰ ਗਏ ਜਾਪਦੇ ਸਨ। ਕਿ ਇਹ ਕਿਉਂ ਅਤੇ ਕਿਸ ਲਈ ਅਜਿਹੀ ਜਾਣਕਾਰੀ ਲੈਣੀ ਚਾਹੁੰਦੇ ਹਨ। ਸਾਨੂੰ ਦਫਤਰ ਦੇ ਕਰਮਚਾਰੀਆਂ ਨੇ ਕੋਈ ਰਾਹ ਨਾ ਦਿਤਾ। ਫਿਰ ਮੈਂ ਦਸਿਆ ਕਿ ਮੈਂ ਬਾਬਾ ਜੀ ਦੀ ਜੀਵਨੀ ਲਿਖ ਰਿਹਾ ਹਾਂ। ਇਸ ਲਈ ਮੈਨੂੰ ਸਹੀ ਤੱਥ ਚਾਹੀਦੇ ਹਨ।

ਮੇਰੀ ਇਹ ਗੱਲ ਸੁਣ ਕੇ ਸੁਪਰਡੈਂਟ (ਦਰਬਾਰ ਤਖ਼ਤ ਸੱਚਖੰਡ) ਨੇ ਰੀਕਾਰਡ ਕੀਪਰ ਨੂੰ ਬੁਲਾਇਆ, ਪਰ ਸਭ ਨੇ ਟਾਲ ਮਟੋਲ ਕਰ ਦਿਤਾ। ਉਹਨਾਂ ਨੇ ਕਿਹਾ ਬਹੁਤ ਲੰਮਾ ਸਮਾਂ ਹੋ ਚੁਕਾ ਹੈ। ਰੀਕਾਰਡ ਭਾਲਣਾ ਪਵੇਗਾ। ਇਸ ਲਈ ਦੇਰ ਲਗੇਗੀ। ਅਸੀਂ ਭਾਲ ਕਰਾਂਗੇ। ਪਰ ਆਪ ਦਰਖਾਸਤ ਦੇ ਜਾਓ। ਜਦ ਰੀਕਾਰਡ ਮਿਲ ਗਿਆ ਤਾਂ ਆਪ ਜੀ ਨੂੰ ਚਿੱਠੀ ਪਾ ਦਿਆਂਗੇ। ਪਰ ਕਰਨਾ ਕਿਸ ਕੀ ਸੀ, ਕੋਈ ਉਤਰ ਨਾ ਆਇਆ।

ਪਰ ਸ: ਸਰਮੁਖ ਸਿੰਘ ਜੀ ਜਾਗੀਰਦਾਰ ਚੰਗੇ ਰਸੂਖ ਵਾਲੇ ਸਨ ਅਤੇ ਬਾਬਾ ਧਰਮ ਸਿੰਘ ਜੀ ਤੋਂ ਵਰੋਸਾਏ ਹੋਏ ਸਨ, ਇਹਨਾਂ ਨੇ ਉਹਨਾਂ ਦਾ ਪਿੱਛਾ ਨਾ ਛਡਿਆ ਤੇ ਮੇਰੇ ਵਾਂਗ ਇਹਨਾਂ ਨੇ ਭੀ ਹਿੰਮਤ ਬਿਲਕੁਲ ਨਾ ਹਾਰੀ। ਆਪ ਜੀ ਨੇ ਬਾਬਾ ਜੀ ਦੇ ਜਗਤ ਮਾਤਾ-ਮਾਤਾ ਸਾਹਿਬ ਕੌਰਾਂ ਜੀ ਦੇ ਅਸਥਾਨ ਤੇ ਪਹਿਰੇ ਦੀ ਤਾਰੀਖ ਭਾਲ ਕੇ ਦਾਸ ਨੂੰ ਚਿੱਠੀ ਲਿਖ ਕੇ ਜਾਣਕਾਰੀ ਦਿਤੀ (ਜੋ ਬਾਬਾ ਜੀ ਦੇ ਸੱਚਖੰਡ ਪੁੱਜਣ ਦੇ ਲੇਖ ਵਿਚ ਦਰਜ ਕੀਤੀ ਗਈ ਹੈ।

੯ ਸਤੰਬਰ ਤੋਂ ੧੨ ਸਤੰਬਰ ੧੯੮੮ ਤੱਕ ਸਚਖੰਡ (ਨਾਂਦੇੜ) ਬਹੁਤ ਸਾਰੇ ਪ੍ਰੇਮੀਆਂ ਤੋਂ ਜਾਣਕਾਰੀ ਪ੍ਰਾਪਤ ਕਰ ਕੇ ੧੨-੧੩ ਸਤੰਬਰ ੧੯੮੮ ਨੂੰ ਗੁਰਦਵਾਰਾ ਮਾਤਾ ਸਾਹਿਬ ਕੌਰਾਂ ਜੀ ਪਿੰਡ ਮੁਕਟ, ਗਿ: ਗੁਰਬਖਸ਼ ਸਿੰਘ ਜੀ ਨਿਹੰਗ ਸਿੰਘ ਜੋ ਹੁਣ ਇਸ ਅਸਥਾਨ ਦੇ ਮੁਖੀ ਸੇਵਾਦਾਰ ਹਨ, ਉਨ੍ਹਾਂ ਪਾਸੋਂ ਜਾਣਕਾਰੀ ਪ੍ਰਾਪਤ ਕਰ ਕੇ ਸੰਗਤ ਸਹਿਤ ੧੩ ਸਤੰਬਰ ੧੯੮੮ ਨੂੰ ਅਸਾਂ ਟਰੱਕ ਤੇ ਵਾਪਸ ਪੰਜਾਬ ਨੂੰ ਚਾਲੇ ਪਾ ਕੇ ੧੮ ਸ਼ਤੰਬਰ ੧੯੮੮ ਨੂੰ ਰਸਤੇ ਵਿਚ ਦਰਸ਼ਨ ਦੀਦਾਰ ਕਰਦੇ ਗੁ: ਫਤਹਿਗੜ੍ਹ ਸਾਹਿਬ ਆ ਦੀਦਾਰ ਕੀਤੇ। ਉਥੋਂ ਦਾਸ ਪਿੰਡ ਕੌਲ ਚਲਾ ਗਿਆ।

੧੧. ਸਤੰਬਰ ੧੯,੧੯੮੮ ਸਭ ਸੱਜਣਾਂ ਨੂੰ-ਜਿਨ੍ਹਾਂ ਪਾਸੋਂ ਦਾਸ ਨੂੰ ਜਾਣਕਾਰੀ ਪ੍ਰਾਪਤ ਹੋਈ ਸੀ,

ਧੰਨਵਾਦ ਦੀਆਂ ਪੱਤ੍ਰਕਾਵਾਂ ਲਿਖੀਆਂ–

੧. ਸ੍ਰੀ ਮਾਨ ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਅਕਾਲੀ, ਬੁੱਢਾ ਦਲ।
੨. ਸ: ਗੁਰਦੇਵ ਸਿੰਘ ਜੀ ਮੰਡਿਆਣੀ
੩. ਗਿ: ਗੁਰਬਖਸ਼ ਸਿੰਘ ਜੀ [ਸੇਵਾਦਾਰ, ਗੁ: ਮਾਤਾ ਸਾਹਿਬ ਕੌਰਾਂ ਜੀ ਨਾਂਦੇੜ]।
੪. ਸ: ਸਰਮੁਖ ਸਿੰਘ ਜੀ ਜਾਗੀਰਦਾਰ (ਸੱਚਖੰਡ ਨਾਂਦੇੜ)।
੫. ਭਾਈ ਸੋਹਨ ਸਿੰਘ ਜੀ ਪਸ਼ੌਰੀਆ, ਸੇਵਾਦਾਰ ਗੁ: ਬੰਦਾ ਘਾਟ, ਸੱਚਖੰਡ ਨਾਂਦੇੜ।
੬. ਭਾਈ ਸ਼ੇਰ ਸਿੰਘ ਜੀ (ਗਊਆਂ ਵਾਲਾ–ਜੋਤਾਂ ਵਾਲਾ) ਗੁਰਦਵਾਰਾ ਬਾਬਾ ਨਿਧਾਨ ਸਿੰਘ ਜੀ ਸੱਚਖੰਡ ਨਾਂਦੇੜ।
੭. ਭਾਈ ਨਿਹਾਲ ਸਿੰਘ ਜੀ ਪਿੰਡ ਪਰੋਜ ਪੁਰ ਬੇਲਾ [ਰੋਪੜ]।
੮. ਭਾਈ ਮਹਿਤਾਬ ਸਿੰਘ ਜੀ ਪਿੰਡ ਨੌਰਾ
੯. ਜਥੇਦਾਰ ਸੇਵਾ ਸਿੰਘ [ਸਾਬਕਾ ਮੁਖੀ ਸੇਵਾਦਾਰ ਗੁਰਦਵਾਰਾ ਮਾਤਾ ਸਾਹਿਬ ਕੌਰਾਂ ਜੀ ਦੇ] ਪਿੰਡ ਦਿਉਲ [ਬਠਿੰਡਾ]।

ਅਤੇ ਹੋਰ ਬਹੁਤ ਸਾਰੇ ਪ੍ਰੇਮੀ ਸੱਜਣਾਂ ਨੂੰ ਧੰਨਵਾਦ ਦੇ ਪੱਤਰ ਲਿਖੇ।

੧੨. ਅਕਤੂਬਰ ੧੦, ੧੯੮੮, [ਮੁ: ੨੫ ਅੱਸੂ ੨੦੪੫ ਦਿਨ ਸੋਮਵਾਰ] ਹੋਰ ਜਾਣਕਾਰੀ ਤੇ ਤਸਦੀਕ ਕਰਨ ਲਈ ਪਿੰਡ ਅਬਿਆਣਾ (ਬਾਬਾ ਧਰਮ ਸਿੰਘ ਜੀ ਦੇ ਪਿੰਡ) ਪੁਜਾ ਤੇ ਭਾਈ ਹਰੀ ਸਿੰਘ ਜੀ ਨਿਹੰਗ ਸਿੰਘ ਤੋਂ ਪੁੱਛ ਪੜਤਾਲ ਕੀਤੀ।

੧੩. ਪੁਸਤਕ ਲਿਖਣ ਦੇ ਸਾਰੇ ਤੱਥ, ਜਿਤਨੇ ਕੁ ਮਿਲ ਸਕੇ ਸਨ, ਉਹ ਲਿਖੇ ਜਾ ਚੁਕੇ ਸਨ। ਪਰ ਹੁਣ ਸਭ ਤੋਂ ਵਡੀ ਚਿੰਤਾ–ਇਸ ਨੂੰ ਛੱਪਵਾਉਣ ਦੀ ਸੀ। ਜਿਸ ਕਰ ਕੇ ਸ: ਗੁਰਦੇਵ ਸਿੰਘ ਜੀ ਮੰਡਿਆਣੀ ਸ: ਸਰਮੁਖ ਸਿੰਘ ਜੀ ਜਾਗੀਰਦਾਰ ਨਾਂਦੇੜ (ਜਿਨ੍ਹਾਂ ਨੇ ਵਿਸ਼ਵਾਸ ਦਿਤਾ ਸੀ ਕਿ ਆਪ ਬਾਬਾ ਜੀ ਦੀ ਜੀਵਨੀ ਲਿਖ ਲਵੋ, ਛਪਵਾਉਣ ਦਾ ਫਿਕਰ ਨਾ ਕਰਨਾ) ਭਾਈ ਸ਼ੇਰ ਸਿੰਘ ਜੀ, ਭਾਈ ਸੋਹਨ ਸਿੰਘ ਜੀ ਪਸ਼ੌਰੀਆਂ, ਗਿਆਨੀ ਗੁਰਬਖਸ਼ ਸਿੰਘ ਜੀ ਸੇਵਾਦਾਰ ਗੁ: ਮਾਤਾ ਸਾਹਿਬ ਕੌਰਾਂ ਜੀ [ਸੱਚਖੰਡ ਨਾਂਦੇੜ] ਆਦਿ ਭੀ ਚਿੱਠੀਆਂ ਲਿਖੀਆਂ, ਪਰ ਛੱਪਵਾਉਣ ਦਾ ਕੋਈ ਹੁੰਗਾਰਾ ਨਾ ਮਿਲਿਆ। ਪਰ ਮੈਂ ਨਿਰਾਸ ਨਾ ਹੋਇਆ। ਕਿਉਂਕਿ ਇਹ ਜਿਸ ਦਾ ਕਾਰਜ ਹੈ ਉਹ ਆਪੇ ਕਰਵਾ ਲੈਣਗੇ। ਜੇ ਬਾਬਾ ਜੀ ਜਾਂ ਜਗਤ ਮਾਤਾ ਸਾਹਿਬ ਕੌਰਾਂ ਜੀ ਨੂੰ ਪ੍ਰਵਾਨ ਹੋਇਆ ਤਾਂ ਉਹ ਆਪੇ ਹੀ ਕਾਰਜ ਕਰਵਾ ਲੈਣਗੇ। ਇਸ ਲਈ ਬਾਬਾ ਜੀ ਦੀ ਜੀਵਨੀ ਲਿਖ ਤਾਂ ਛੱਡੋ। ਸ਼ਾਇਦ ਮੇਰੇ ਜੀਵਨ - ਕਾਲ ਤੋਂ ਬਾਅਦ ਇਸ ਦੀ ਲੋੜ ਭਾਸ ਹੀ ਪਵੇ।

ਸੋ ਮੈਂ ਆਪਣੀ ਕਲਮ ਲਿਖਣੋਂ ਨਾ ਰੋਕੀ। ਇਸ ਤਰ੍ਹਾਂ ਮੈਂ ਜਥੇਦਾਰ ਬਾਬਾ ਸੇਵਾ ਸਿੰਘ ਜੀ, ਭਾਈ ਧਰਮ ਸਿੰਘ ਜੀ ਆਰਤੀਆਂ, ਭਾਈ ਹਰੀ ਸਿੰਘ ਜੀ ਅਬਿਆਣਾ, ਸੰਤ ਗੁਰਬਚਨ ਸਿੰਘ ਜੀ ਸ੍ਰੀ ਚਮਕੌਰ ਸਾਹਿਬ, ਬਾਬਾ ਰਣ ਸਿੰਘ ਜੀ ਗੁ: ਸ਼ੇਰ ਗਾਹ, ਪਾਤਸ਼ਾਹੀ ੧੦ ਨਿਹਾਲ ਗੜ੍ਹ, ਪਾਉਂਟਾ ਸਾਹਿਬ



ਸਭ ਨੂੰ ਦਾਸ ੩੧ ਦਸੰਬਰ ੧੯੮੮ ਤੱਕ ਪੱਤਰਕਾਵਾਂ ਲਿਖਦਾ ਰਿਹਾ, ਪਰ ਕਿਸੇ ਵਲੋਂ ਭੀ ਭਰਵਾਂ ਹੁੰਗਾਰਾ ਨਾ ਮਿਲਿਆ।

## ਪੁਸਤਕ ਛਾਪਣ ਦਾ ਵਿਸ਼ਵਾਸ

ਸਚਖੰਡ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਤੋਂ ਸ: ਸਰਮੁਖ ਸਿੰਘ ਜੀ ਨੇ ਗਿਆਨੀ ਗੁਰਬਖਸ਼ ਸਿੰਘ ਜੀ ਮੁਖੀ ਸੇਵਾਦਾਰ ਮਾਤਾ ਸਾਹਿਬ ਕੌਰਾਂ ਜੀ (ਪਿੰਡ ਮੁਕਟ) ਦੇ ਅਸਥਾਨ ਤੇ ਭਾਈ ਪ੍ਰੇਮ ਸਿੰਘ ਜੀ ਨਾਲ ਗੁਰਮਤਾ ਕਰ ਕੇ ਚਿੱਠੀ ਲਿਖੀ ਜੋ ੧੨–੧੦–੮੯ ਨੂੰ ਦਾਸ ਨੂੰ ਮਿਲੀ ਕਿ ਖਰੜਾ ਲਿਖਿਆ ਹੋਇਆ ਆਪ ਸਚਖੰਡ ਲੈ ਆਵੋ। ਇਥੇ ਛੱਪਵਾ ਲਵਾਂਗੇ।

੧੦ ਜਨਵਰੀ ੧੯੮੯ ਮੁਤਾਬਕ ੨੭ ਪੋਹ ੨੦੪੫ ਦਿਨ ਮੰਗਲਵਾਰ ਨੂੰ ਸ: ਗੁਰਦੇਵ ਸਿੰਘ ਜੀ ਪਾਸ ਮੰਡਿਆਣੀ (ਜੋ ਯਾਤਰਾ ਸਮੇਂ ਸ਼ੱਚਖੰਡ ਫੋਟੂਆਂ ਖਿੱਚੀਆਂ ਸਨ) ਲੈਣ ਲਈ ਮੰਡਿਆਣੀ ਗਿਆ। ਜਦ ਇਹਨਾਂ ਨਾਲ ਪੁਸਤਕ ਛੱਪਵਾਉਣ ਦੀ ਵਿਚਾਰ ਹੋਈ ਤਾਂ ਇਹਨਾਂ ਵਲੋਂ ਹੋਣ ਵਾਲੇ ਸਾਰੇ ਖਰਚਾਂ ਦਾ ਅੰਦਾਜ਼ਾ ਲਾਇਆ, ਤਾਂ ਸ: ਗੁਰਦੇਵ ਸਿੰਘ ਜੀ (ਜਿਨ੍ਹਾਂ ਨੇ ਇਸ ਜੀਵਨੀ ਨੂੰ ਲਿਖਣ ਦਾ ਸਾਰਾ ਉਪਰਾਲਾ ਕਰਾਇਆ ਸੀ) ਚੁੱਪ ਵੱਟ ਗਏ। ਉਨ੍ਹਾਂ ਨੇ ਕੋਈ ਤਸ਼ੱਲੀ ਬਖਸ਼ ਉਤਰ ਜਾਂ ਹੌਂਸਲਾ ਨਾ ਦਿਤਾ। ਮੈਂ ਨਿਰਾਸ਼ਾ ਨਾਲ ਭਰਿਆ ਫੋਟੂਆਂ ਲੈ ਕੇ ਟੁਰ ਆਇਆ।

ਹੁਣ ਪਿੰਡ ਮੰਡਿਆਣੀ ਦੀ ਸੰਗਤ ਤੋਂ ਆਸ ਰਖਣੀ ਬੇ-ਅਰਥ ਸਮਝੀ। [ਕਿਉਂਕਿ ਉਹਨਾਂ ਨੇ ਮੈਨੂੰ ਅੱਧ ਵਿਚਾਲੇ ਮੰਝਧਾਰ ਵਿਚ ਛੱਡ ਦਿਤਾ] ਪਰ ਮੈਂ ਗੁਰੂ ਕਿਰਪਾ ਤੇ ਬਾਬਾ ਦੀ ਦੀ ਬਖਸ਼ਸ਼ ਸਦਕਾ ਗੋਤੇ ਖਾਣੋਂ ਬੱਚ ਕੇ, ਜੀਵਨੀ ਦਾ ਪਾਰਲਾ ਕੰਢਾ ਜਾ ਹੀ ਛੋਹਿਆ।

ਬਾਬਾ ਧਰਮ ਸਿੰਘ ਜੀ ਦੇ ਬਾਰੇ ਭਾਈ ਹਰੀ ਸਿੰਘ ਜੀ ਵਲੋਂ ਚਿੱਠੀਆਂ ਦਾ ਉਤਰ ਨਾ ਆਉਣ ਤੇ ਫਿਰ ੧੫ ਨਵੰਬਰ ੧੯੮੯ (ਮੁਤਾਬਕ ੩੦ ਕੱਤਕ ੨੦੪੬ ਦਿਨ ਬੁਧਵਾਰ) ਨੂੰ ਫਿਰ ਪਿੰਡ ਅਬਿਆਣੇ ਜ਼ਿਲਾ ਰੋਪੜ ਜਾਣਾ ਪਿਆ। ਉਥੋਂ ਜ਼ਰੂਰੀ ਤਸਦੀਕ ਕਰ ਕੇ ੧੬ ਨਵੰਬਰ ਨੂੰ ਵਾਪਸ ਆਯਾ। (ਇਸ ਦਾ ਬਹੁਤਾ ਭਾਗ ਬਾਬਾ ਧਰਮ ਸਿੰਘ ਜੀ ਦੀ ਪਾਵਨ ਜੀਵਨੀ ਅਤੇ ਬਾਬਾ ਮਿੱਤ ਸਿੰਘ ਜੀ ਦੀ ਜੀਵਨੀ ਵਿਚ ਦਰਜ ਹੈ।)

੨੦ ਮਾਰਚ ੧੯੯੦ (੭ ਚੇਤਰ ੨੦੪੬ ਦਿਨ ਮੰਗਲਵਾਰ) ਨੂੰ ਗਿ: ਸ਼ੇਰ ਸਿੰਘ ਜੀ ਅੰਬਾਲੇ ਵਾਲੇ ਨਾਲ ਸੱਚਖੰਡ ਜਾਣ ਦਾ ਪ੍ਰੋਗਰਾਮ ਬਣਾਇਆ। ਪਰ ਕਿਸੇ ਕਾਰਨ ਉਹ ਨਾ ਜਾ ਸਕੇ। ਮੈਂ ਫਿਰ ਅੰਬਾਲੇ ਕਰਨਾਲ ਗਿਆਨੀ ਹਰਿਸਮਾਇ ਸਿੰਘ ਜੀ ਪਾਸ [ਜਿਨ੍ਹਾਂ ਨੇ ਖੋਜ ਲਈ ੫੦੦੦/– ਰੁਪਏ ਦੇ ਕੇ ਦਾਸ ਨੂੰ ਉਤਸ਼ਾਹਤ ਕੀਤਾ ਸੀ] ਗਿਆ। ਉਹਨਾਂ ਨਾਲ ਕੁਝ ਵਿਚਾਰਾਂ ਕਰਨ ਤੇ ਲਿਖਿਆ ਜੀਵਨ ਪੜ੍ਹ ਕੇ ਸੁਣਾ ਕੇ ਦਰੁਸਤੀਆਂ ਕਰਾਣ ਅਤੇ ਉਹਨਾਂ ਦੀ ਰਾਇ ਜਾਨਣ ਦੀ ਗਰਜ਼ ਨਾਲ ਗਿਆ ਸਾਂ। ਉਨ੍ਹਾਂ ਨੇ ਦਾਸ ਨੂੰ ਬੜਾ ਹੌਂਸਲਾ ਦਿਤਾ। ਅਤੇ ਛਪਵਾਉਣ ਦਾ ਹਰ ਸੰਭਵ ਯਤਨ ਕਰਨ ਦਾ ਭਰੋਸਾ ਦਿਤਾ। ਕਾਸ਼! ਜੇਕਰ ਗਿਆਨੀ ਹਰਿਸਮਾਇ ਸਿੰਘ ਜੀ ਅਕਾਲ ਚਲਾਣਾ ਨਾ ਕਰ ਜਾਂਦੇ ਤਾਂ ਇਹ ਪੁਸਤਕ ਕਦੋਂ

ਦੀ ਛੱਪ ਗਈ ਹੁੰਦੀ। ਬਾਬਾ ਧਰਮ ਸਿੰਘ ਜੀ ਦੀਆਂ ਜੀਵਨੀਅ
ਕਰਨ ਤੇ ਲਿਖਣ ਲਈ ਲਗੇ।

੨੪ ਮਾਰਚ ੧੯੯੦ ਤੱਕ ਬਾਬਾ ਮਿੱਤ ਸਿੰਘ ਜੀ ਤੇ ਬਾਬਾ ਧਰਮ ਸਿੰਘ ਜੀ ਦੀਆਂ ਜੀਵਨੀਆਂ
ਲਿਖ ਚੁੱਕਾ ਸੀ, ਕੁਝ ਸੋਧਾਂ ਲਈ ਦਾਸ ਤੇ ਗਿਆਨੀ ਸ਼ੇਰ ਸਿੰਘ ਜੀ (ਜਿਨ੍ਹਾਂ ਨੇ ਇਹ ਪੁਸਤਕ ਛਪਾਉ
ਵਿਚ ਸਭ ਤੋਂ ਪਹਿਲਾਂ ੨੦,੦੦੦/– ਰੁਪਏ ਭੇਜ ਕੇ ਸ਼ੁਰੂਆਤ ਕੀਤੀ) ਮੇਰੇ ਨਾਲ ਹਰਿਦੁਆਰ ਗਏ
ਪਾਂਡਿਆਂ ਨੇ ਕੁਰਸੀਨਾਮਿਆਂ ਲਈ ੧੧੦੦ ਰੁਪਏ ਮੰਗੇ। ਪਰ ਸਾਰਾ ਦਿਨ ਵਹੀਆਂ ਫੋਲਣ ਤੇ ਮੈ
ਆਪਣਾ ਸੰਸਾ ਦੂਰ ਕਰਵਾ ਲਿਆ।

ਮੁੱਖ ਬੰਦ, ਜੀਵਨੀ ਲਿਖਣ ਦਾ ਯਤਨ, ਦਾਸ ਦੀ ਜਾਣ ਪਛਾਣ, ਕੁਝ ਸੱਜਣਾਂ ਦੀ ਪੁਸਤਕ ਬਾਰੇ
ਰਾਵਾਂ ਦੀ ਉਡੀਕ ਤੇ ਇਹ ਸਾਰਾ ਕੁਝ ਲਿਖੇ ਜਾਣ ਤੇ ਸਾਰਾ ਖਰੜਾ ਬੁਧਵਾਰ ਨੂੰ (ਗੁ: ਟਾਹਲੀਆਣ
ਸਾਹਿਬ ਰਾਏਕੋਟ ਤੋਂ ੨੭ ਨਵੰਬਰ ਸੰਨ ੧੯੮੫ ਦਿਨ ਬੁਧਵਾਰ ਮੁ: ੧੨ ਮਘਰ ੨੦੪੨ ਤੋਂ ਸ਼ੁਰੂ ਕਰ
ਕੇ ੫ ਸਤੰਬਰ ੧੯੯੦ ਈਸਵੀ ਮੁ: ੨੧ ਭਾਦਰੋਂ ਸੰਮਤ ੨੦੪੭ ਦਿਨ ਬੁਧਵਾਰ ਪਿੰਡ ਕੌਲ ਤਹਿਸੀਲ
ਨਾਭਾ, ਜ਼ਿਲਾ ਪਟਿਆਲਾ, ਇਸ ਜੀਵਨੀ ਨੂੰ ਸੰਪੂਰਨ ਕੀਤਾ। ਜਿਸ ਤੇ ਕੁਲ ੫ ਸਾਲ ੨੩ ਦਿਨ ਖੋਜ
ਕਰਨ ਤੇ ਲਿਖਣ ਲਈ ਲਗੇ।

## ਪੁਸਤਕ ਛਾਪਣ ਦੀ ਪ੍ਰੇਰਨਾ

ਬਾਬਾ ਜੀ ਦੀ ਜੀਵਨੀ ਛਾਪਣ ਲਈ ਕਈ ਯਤਨ ਕੀਤੇ ਪਰ ਪੱਕੀ ਆਸ ਕਿਧਰੋਂ ਬੰਧਾਈ ਨ
ਜਾਣ ਕਾਰਨ ਨਿਰਾਸਤਾ ਭੀ ਹੋਈ ਤੇ ਸੋਚਾਂ ਵੀ ਵਧੀਆਂ।

ਸੱਚਖੰਡ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਸ: ਸਰਮੁਖ ਸਿੰਘ ਜੀ ਅਤੇ ਮਾਤਾ ਜੀ ਦੇ ਅਸਥਾਨ ਤੋਂ ਭੀ
ਨਿਰਾਸਤਾ ਮਿਲੀ। (ਇਹ ਉਹ ਆਪਣੀਆਂ ਮਜਬੂਰੀਆਂ ਜਾਣਦੇ ਹਨ) ਪਰ ਜਦ ਦਾਸ ਖਰੜਾ ਲੈ ਕੇ
ਗਿਆ ਸੀ ਤਾਂ ਜਥੇਦਾਰ ਗਿ ਗੁਰਬਖਸ਼ ਸਿੰਘ ਜੀ ਤੇ ਬਾਬਾ ਪ੍ਰੇਮ ਸਿੰਘ ਜੀ ਨੇ ਬਹੁਤ ਸਨਮਾਨ ਤੇ ਸਿਰੋਪ
ਦੇ ਕੇ ਨਿਵਾਜਿਆ ਸੀ।

ਕਈ ਪ੍ਰੇਮੀਆਂ ਵਲੋਂ ਜ਼ਬਾਨੀ ਬਹੁਤ ਉਤਸ਼ਾਹ ਦੇ ਕੇ ਭਰੋਸਾ ਤਾਂ ਮਿਲਦਾ ਰਿਹਾ। ਪਰੰਤੂ ਛਾਪਣ
ਲਈ ਮਾਇਆ ਦੀ ਪਹਿਲ ਨਾ ਹੋਣ ਕਾਰਣ ਮਨ ਤਾਂ ਕਾਫੀ ਚਿੰਤਾਤੁਰ ਹੋ ਗਿਆ, ਪਰ ਮੈ ਯਤਨ ਕਰਨਾ
ਨਾ ਛੱਡਿਆ।

## ਛਾਪਣ ਦਾ ਹੌਂਸਲਾ

ਆਖਰ ਗਿਆਨੀ ਸ਼ੇਰ ਸਿੰਘ ਜੀ ਅੰਬਾਲਾ ਨਿਵਾਸੀ, ਜੋ ਯੂ. ਐਸ. ਏ. ਤੋਂ ਆਏ ਹੀ ਸਨ, ਤੇ ਮੇਰੇ
ਨਾਲ ਹਰਿਦਵਾਰ ਭੀ ਗਏ ਸਨ, ਨੂੰ ਦਾਸ ਨੇ ਬਾਬਾ ਜੀ ਦੀ ਜੀਵਨੀ ਛਾਪਣ ਬਾਰੇ ਵਿਸਥਾਰ ਪੂਰਬਕ
ਆਈਆਂ ਔਕੜਾਂ ਦਸੀਆਂ ਤਾਂ ਉਹਨਾਂ ਬਿਨਾਂ ਝਿੱਜਕ ਹੋ ਕੇ ਕਿਹਾ ਚਿੰਤਾ ਕਾਹਦੀ ਹੈ ? ਮਹਾਂਪੁਰਸ਼ਾਂ ਦੀ
ਜੀਵਨੀ ਜ਼ਰੂਰ ਛਾਪੋ। ਮੈਂ ਵੀਹ ਹਜ਼ਾਰ ਰੁਪੈ ਯੂ. ਐਸ. ਏ. ਜਾ ਕੇ ਭੇਜਦਾ ਹਾਂ। ਇਹਨਾਂ ਨੇ ਵਾਅਦੇ
ਮੁਤਾਬਤ ਮਾਇਆ ਦਿਤੀ। ਜਿਸ ਨਾਲ ਹੌਂਸਲਾ ਤਾਂ ਹੋਇਆ।



ਪਰ ਜਦ ਕੁਝ ਪ੍ਰੈਸਾਂ ਨੂੰ ਇਸ ਪੁਸਤਕ ਦਾ ਖਰੜਾ ਵਿਖਾਇਆ ਤਾਂ ਖਰਚਾ ੪੦ - ੪੫ ਹਜ਼ਾਰ ਰੁਪੈ ਅੰਦਾਜ਼ਨ ਦੱਸਣ ਤੇ ਬੇੜੀ ਮੰਝਧਾਰ ਭੰਵਰ ਵਿਚ ਫਿਰ ਫੱਸ ਗਈ।

ਪਰ ਦਾਸ ਦੇ ਬਹੁਤ ਸਾਰੇ ਸਹਿਯੋਗੀਆਂ–ਜਿਨ੍ਹਾਂ ਦਾ ਵੇਰਵਾ ਸਹਿਯੋਗੀ ਸੱਜਣਾਂ ਦੀ ਲਿਸਟ ਵਿਚ ਹੈ, ਨੇ ਮੇਰਾ ਹੌਂਸਲਾ ਬੁਲੰਦ ਕੀਤਾ। ਪ੍ਰੰਤੂ ਮਹਿੰਗਾਈ ਤੇ ਪੁਸਤਕ ਦੇ ਵਿਸਥਾਰ ਦੀ ਛਪਾਈ ਤੇ ਬਲਾਕਾਂ, ਫਿਰ ਵਧੀਆ ਜਿਲਦ-ਸਾਜ਼ੀ ਦੇ ਅਸਟੀਮੇਟ ਨੇ ਸਹਿਯੋਗੀ ਸੱਜਣਾਂ ਰਾਹੀਂ ਇਹ ਸਾਰਾ ਕਾਰਜ ਨੇਪਰੇ ਨਾ ਚੜ੍ਹ ਸਕਣ ਤੇ ਸੋਚਾਂ ਦੇ ਮੰਡਲਾਂ ਵਿਚ ਘੁਮਣਘੇਰੀਆਂ ਖਾਣ ਲੱਗਾ।

## ਬੁੱਢੇ ਦਲ ਦੇ ਜਥੇਦਾਰ ਸਾਹਿਬ ਦਾ ਮਹਾਨ ਯੋਗਦਾਨ

ਪ੍ਰੰਤੂ– ਜਿਸ ਕਾ ਕਾਰਜ ਤਿਨਿ ਹੀ ਕੀਆ ਮਾਨੁਸ ਕਿਆ ਵੇਚਾਰਾ ਰਾਮ ॥

ਧੰਨ ਕਲਗੀਧਰ ਪਿਤਾ ਜੀ ਨੇ ਅਪਾਰ ਬਖਸ਼ਸ਼ ਕੀਤੀ। ਦਾਸ ਨੇ ਇਹ ਪੰਥਕ ਕੰਮ ਜੋ ਖਾਸ ਕਰ ਕੇ 'ਸ਼੍ਰੋਮਣੀ ਪੰਥ ਅਕਾਲੀ ਬੁਢੇ ਦਲ' ਲਈ ਹੀ ਸੀ। ਜਦ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਜਥੇਦਾਰ ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਨੂੰ ਪ੍ਰਾਰਥਨਾ ਕੀਤੀ ਤਾਂ ਉਹਨਾਂ ਨੇ ਬਹੁਤ ਦਿਲਚਸਪੀ ਅਤੇ ਮਹਾਨ ਪਰਉਪਕਾਰੀ ਕਾਰਜ ਸਮਝ ਕੇ ਦਾਸ ਦੇ ਡਿੱਗੇ ਢੱਠੇ ਮਨ ਨੂੰ ਹੌਂਸਲਾ ਹੀ ਨਹੀਂ ਦਿਤਾ ਸਗੋਂ ਵਿਸ਼ਾਲ ਹਿਰਦੇ ਨਾਲ ਬੇਅੰਤ ਮਾਇਆ ਦੇ ਖੁਲ੍ਹੇ ਗੱਫੇ ਦੇਂਦਿਆਂ ਕਿਹਾ–ਇਸ ਪੁਸਤਕ ਤੇ ਜਿਤਨਾ ਭੀ ਖਰਚ ਆਵੇਗਾ, ਉਹ ਸਭ ਅਸੀਂ ਕਰਾਂਗੇ। ਆਪ ਨੇ ਚਿੰਤਾਤੁਰ ਨਹੀਂ ਹੋਣਾ, ਤੇ ਨਾ ਹੀ ਹੌਂਸਲਾ ਢਾਹੁਣਾ। ਮਹਾਂਪੁਰਸ਼ਾਂ ਦੀ ਜੀਵਨੀ ਨੂੰ ਛਪਵਾ ਕੇ ਆਮ ਸੰਗਤਾਂ ਦੀ ਜਾਣਕਾਰੀ ਲਈ ਵੰਡਣਾ ਸਾਡਾ ਸਾਰਿਆਂ ਦਾ ਮੁੱਢਲਾ ਫਰਜ਼ ਭੀ ਹੈ ਤੇ ਪ੍ਰਉਪਕਾਰ ਭੀ।

ਦਾਸ ਦੇ ਮਨ ਵਿਚ ਉਤਸ਼ਾਹ ਭਰੀ ਲਹਿਰ ਉੱਮਗ ਪਈ ਤੇ ਹੁਣ ਕਿਸੇ ਪਾਸੇ ਦੀ ਝਾਕ ਤੇ ਉਪ੍ਰਾਲਾ ਕਰਨ ਦੀ ਲੋੜ ਦਾਸ ਦੀ ਪੂਰੀ ਕਰ ਕੇ ਜਥੇਦਾਰ ਸਾਹਿਬ ਜੀ ਨੇ ਥੰਮ੍ਹੀ ਦਾ ਸਹਾਰਾ ਦੇ ਕੇ ਡਿੱਗਦੀ ਛੱਤ ਨੂੰ ਮਜ਼ਬੂਤ ਕਰ ਦਿਤਾ।

## ਪੁਸਤਕ ਛਾਪਣ ਵਿਚ ਸੇਵਾ ਦਾ ਯੋਗਦਾਨ

'ਸੇਵਕ ਕਉ ਸੇਵਾ ਬਣ ਆਈ ॥'

ਜਦ ਸਤਿਗੁਰੂ ਜੀ ਕਿਸੇ ਜੀਵ ਤੇ ਅਤੀ ਪ੍ਰਸੰਨ ਹੁੰਦੇ ਹਨ ਤਾਂ ਉਸ ਨੂੰ ਜਿਵੇਂ ਯੋਗ ਹੁੰਦਾ, ਪਹਿਲਾਂ ਸੇਵਾ ਦੀ ਬਖਸ਼ਸ਼ ਕਰਦੇ ਹਨ। ਇਹ ਸੇਵਾ ਜੀਵ ਦੇ ਵੱਡੇ ਭਾਗਾਂ ਪਿਛਲੇ ਕਰਮਾਂ ਦੇ ਸੰਜੋਗਾਂ ਨਾਲ, ਅਤੇ ਸਮੇਂ ਨਾਲ ਉਦੇ ਹੋ ਕੇ ਜੀਵ ਪਾਸੋਂ ਕਰਵਾਈ ਜਾਂਦੀ ਹੈ। ਆਮ ਜੀਵ ਸੇਵਾ ਦੀ ਘਾਲ ਕਰਦਿਆਂ ਕਈ ਵਾਰੀ ਆਪਣੀ ਕ੍ਰਿਤ ਕਮਾਈ ਹਉਮੈ ਦੇ ਰੂਪ ਵਿਚ ਆ ਕੇ ਗੰਵਾ ਭੀ ਲੈਂਦੇ ਹਨ, ਪਰ ਸਾਧ ਸੰਗਤੀ ਗੁਰੂ-ਬਖਸ਼ਸ਼ਾਂ ਵਾਲੇ, ਕੋਈ ਭੀ ਪਰਉਪਕਾਰੀ ਸੇਵਾ ਨੂੰ ਜੀ ਆਇਆਂ ਕਹਿੰਦਿਆਂ ਵਾਹਿਗੁਰੂ ਦਾ ਲੱਖ ੨ ਸ਼ੁਕਰ ਕਰਦੇ ਹਨ ਕਿ ਸਤਿਗੁਰੂ ਜੀ ਨੇ ਸਾਨੂੰ ਬਖਸ਼ੀ ਕਿਰਤ ਕਮਾਈ, ਪਰਉਪਕਾਰ ਖਾਤਰ ਸਫਲੀ ਕਰਨ ਲਈ ਸਮਾਂ ਪ੍ਰਦਾਨ ਕੀਤਾ ਹੈ। ਪਰ ਇਹ ਭਾਵਨਾ ਤਾਂ ਕਿਸੇ ਪ੍ਰਭੂ ਭਗਤੀ ਦੇ ਲੋੜਵੰਦ ਤੇ ਭਗਤੀ ਦੇ ਪਾਂਧੀ

ਅੰਦਰ ਹੀ ਨੇਪਰੇ ਚੜ੍ਹਦੀ ਹੈ।

## ਸ: ਸਤਨਾਮ ਸਿੰਘ ਜੀ ਸੈਣੀ ਦੀ ਸੇਵਾ ਘਾਲ

ਸ: ਸਤਨਾਮ ਸਿੰਘ ਜੀ ਧੰਨਤਾ ਦੇ ਪਾਤਰ ਹਨ।
ਇਸ ਪੁਸਤਕ ਦੇ ਛਪਾਣ ਦਾ ਸਾਰਾ ਕਾਰਜ ਦੇ ਸ: ਸਤਨਾਮ ਸਿੰਘ ਜੀ ਯਥਾਰਥ ਹੋਣ ਕਾਰਨ ਦਾਦ ਦਿਤੇ ਬਗੈਰ
ਜਿਨ੍ਹਾਂ ਦੀ ਪ੍ਰਸ਼ੰਸਾ ਜਾਂ ਵਡਿਆਈ ਅਤਿਕਥਨੀ ਨਹੀਂ ਸਗੋਂ
ਨਹੀਂ ਰਿਹਾ ਜਾ ਸਕਦਾ।

ਸ: ਸਤਿਨਾਮ ਸਿੰਘ ਜੀ ਸੈਣੀ ਸਪੁਤਰ ਸ: ਜੁਗਿੰਦਰ ਸਿੰਘ ਜੀ ਜੋ ਪਿੰਡ ਨਿਓਲਕਾ [ਕੁਰਾਲੀ
ਤੋਂ ਦੋ ਕਿਲੋਮੀਟਰ ਪਹਾੜ ਵਲ ਹੈ] ਦੇ ਜ਼ਿਮੀਂਦਾਰ ਹਨ। ੧੨ ਕਲਾਸਾਂ ਪੜ੍ਹਨ ਸਮੇਂ ਇਹਨਾਂ ਦਾ ਮੇਲ
ਇਕ ਵੈਰਾਗੀ ਸਾਧੂ, ਜੋ ਕੁਰਾਲੀ ਤੋਂ ਇਹਨਾਂ ਦੇ ਪਿੰਡ ਦੇ ਅੱਧ ਵਿਚਾਲੇ ਨਦੀ (ਵਹਿਣ) ਕੰਢੇ ਬਿਰਕਤ
ਮੋਹ ਮਾਇਆ ਤੋਂ ਨਿਰਲੇਪ ਭਜਨੀਕ ਸਨ, ਨਾਲ ਹੋ ਗਿਆ। ਅਤੇ ਉਹਨਾਂ ਦੀ ਸੰਗਤ ਕਰ ਕੇ ਸੱਚੇ
ਮਾਰਗ ਦੀ ਲੋਅ ਇਹਨਾਂ ਅੰਦਰ ਜਾਗਰਤ ਕਰ ਗਈ ਹੋਈ ਸੀ। ਸਾਧੂ ਦੀ ਸੰਗਤ ਦੀ ਰੰਗਤ ਕਾਰਨ ਇਨ੍ਹਾਂ
ਦੀ ਰੁਝਾਨ ਸਤਿਸੰਗ, ਪਰਉਪਕਾਰ ਨਾਮ ਸਿਮਰਨ ਵਲ ਵਧ ਗਈ।

ਸ੍ਰੀ ਅੰਮ੍ਰਿਤਸਰ ਮੰਡੀ ਬੋਰਡ ਵਿਚ ਇਨਸਪੈਕਟਰ ਦੀ ਪੋਸਟ ਮਿਲਣ ਤੇ ਇਹਨਾਂ ਦੇ ਸੁਭਾਅ 'ਚ
ਸਗੋਂ ਗਰੀਬ ਗੁਰਬੇ ਦੀ ਮਦਦ ਕਰਨੀ, ਪਰਉਪਕਾਰ ਲਈ ਵਧ ਤੋਂ ਵਧ ਉਪਰਾਲਾ ਅਤੇ ਨਾਮ ਸਿਮ੍ਰਨ
ਸਤਿਸੰਗ ਤੋਂ ਲਾਭ ਪ੍ਰਾਪਤ ਕਰਨ ਵਲ ਹੀ ਰੁਚਾਨ ਵਧਦਾ ਰਿਹਾ। ਸੰਸਾਰਕ ਮੋਹ ਮਮਤਾ ਜਾਂ ਸਰਵਿਸ
ਦਾ ਮਾਨ ਇਹਨਾਂ ਤੇ ਅੰਸ਼ ਮਾਤ੍ਰ ਭੀ ਲੇਸ਼ ਨਹੀਂ ਸੀ।

## ਦਾਸ ਨਾਲ ਮੇਲ

ਦਾਸ ਅਗੇ ਜਦ ਭੀ ਅੰਮ੍ਰਿਤਸਰ ਆਉਂਦਾ ਤਾਂ ਸ: ਗੁਰਦਿਆਲ ਸਿੰਘ ਜੀ ਸਕੱਤਰ ਮੰਜੀ ਸਾਹਿਬ
ਅੰਬਾਲਾ ਦੇ ਜਵਾਤਰੇ (ਇਹਨਾਂ ਦਾ ਜ਼ਿਕਰ ਮੇਰੀ ਜਾਣ ਪਛਾਣ ਵਿਚ ਹੈ) ਸ: ਗੁਰਦਿਤ ਸਿੰਘ ਜੀ ਮੈਣੀ
ਦੇ ਘਰ ਜੋ ੩੩ ਨੰਬਰ, ਵਾਰਡ ਨੰਬਰ ੩, ਨਿਊ ਅੰਤਰਜਾਮੀ ਕਾਲੋਨੀ, ਸ੍ਰੀ ਅੰਮ੍ਰਿਤਸਰ ਆ ਕੇ
ਠਹਿਰਦਾ ਹੁੰਦਾ ਸਾਂ।

੧੯੯੫ ਵਿਚ ਸ: ਗੁਰਦਿਤ ਸਿੰਘ ਜੀ ਦੇ ਘਰ ਸ਼ਾਮ ਨੂੰ ਜਦ ਸਤਿਸੰਗ ਦੇ ਬਚਨ ਬਿਲਾਸ ਹੋ ਰਹੇ
ਸਨ ਤਾਂ ਅਚਾਨਕ ਸਤਨਾਮ ਸਿੰਘ ਜੀ [ਜਿਨ੍ਹਾਂ ਦੇ ਸ: ਗੁਰਦਿਤ ਸਿੰਘ ਜੀ ਮਾਸੜ ਲੱਗਦੇ ਹਨ) ਨੇ
ਆ ਸਤਿਸੰਗ ਵਿਚ ਭਾਗ ਲਿਆ। ਉਸ ਸਮੇਂ ਸਤਿਸੰਗ ਤੋਂ ਅਜਿਹੇ ਆਪ ਪ੍ਰਭਾਵ ਹੋਏ, ਕਿ ਸਦੀਵੀ ਪ੍ਰੇਮ
ਬੰਧਨ ਵਿਚ ਬੱਝ ਗਏ। ਮੈਂ ਜਦ ਭੀ ਅੰਮ੍ਰਿਤਸਰ ਆਉਣਾ ਤਾਂ ਇਹਨਾਂ ਬਹੁਤ ਹੀ ਪਿਆਰ ਜਿਤਾਉਣਾ।
ਜਿਸ ਕਰ ਕੇ ਮੈਂ ਭੀ ਇਹਨਾਂ ਦੇ ਪਾਸ ਹੀ ਆ ਕੇ ਠਹਿਰਣਾ। ਇਹ ਗੁਰਮਤਿ ਸਤਿਸੰਗ ਦੇ ਬਹੁਤ
ਚਾਹਵਾਨ ਹਨ।



## ਪੁਸਤਕ ਛਾਪਣ ਬਾਰੇ ਵਿਚ

ਇਕ ਦਿਨ ਸਤਿਸੰਗ ਕਰਦਿਆਂ ਮਹਾਂਪੁਰਸ਼ ਬਾਬਾ ਮਿੱਤ ਸਿੰਘ ਜੀ ਦੇ ਜੀਵਨ ਦੀ ਉਦਾਹਰਣਾਂ ਦੇਂਦਿਆਂ ਇਹਨਾਂ ਨੂੰ ਉਹਨਾਂ ਮਹਾਂਪੁਰਸ਼ਾਂ ਬਾਰੇ (ਜੀਵਨੀ ਲਿਖੀ ਦਾ) ਜ਼ਿਕਰ ਕੀਤਾ ਤੇ ਛਾਪਣ ਦੀ ਮਜਬੂਰੀ ਦਸੀ ਤਾਂ ਬਿਨਾਂ ਝਿਜਕ ਇਹਨਾਂ ਮੇਰਾ ਵਡਾ ਹੌਂਸਲਾ ਬੰਧਾਇਆ—ਆਪ ਫਿਕਰ ਕਿਉਂ ਕਰਦੇ ਹੋ। ਇਹ ਕੰਮ ਅਵੱਸ਼ਜ ਹੋ ਜਾਏਗਾ। ਭਾਵੇਂ ਇਨ੍ਹਾਂ ਨੇ ਬਾਬਾ ਮਿੱਤ ਸਿੰਘ ਜੀ ਦੇ ਦਰਸ਼ਨ ਭੀ ਨਹੀਂ ਕੀਤੇ ਸਨ। ਪਰ ਇਹਨਾਂ ਦੇ ਪਰਉਪਕਾਰੀ ਸੁਭਾਅ ਨੇ ਮੈਨੂੰ ਡੁਬਦੇ ਨੂੰ ਤਿਣਕੇ ਦਾ ਸਹਾਰਾ ਹੀ ਨਹੀਂ ਦਿਤਾ, ਸਗੋਂ ਸਾਰੀ ਪੁਸਤਕ ਛਾਪਣ ਵਿਚ ਆਪਣੇ ਘਰ (ਮਕਾਨ ਨੰ: ੨੧੧, ਗਲੀ ਨੰ: ੮ ਅੰਤਰਜਾਮੀ ਕਾਲੋਨੀ, ਚਾਟੀਵਿੰਡ ਦਰਵਾਜ਼ੇ ਅੰਮ੍ਰਿਤਸਰ ਵਿਚ ਜੋ ਇਹਨਾਂ ਦਾ ਬਣਾਇਆ ਆਪਣਾ ਮਕਾਨ ਹੈ, ਵਿਚ ਦਾਸ ਦਾ ਇਕਾਂਤ ਚੁਬਾਰੇ ਵਿਚ ਆਸਣ ਲੁਆ ਕੇ, ਸਾਰਾ ਜਲ - ਪਾਣੀ, ਰੋਟੀ ਤੇ ਹਰ ਤਰ੍ਹਾਂ ਦੇ ਖਰਚੇ ਕੀਤੇ, ਉਥੇ ਪੁਸਤਕ ਛਾਪਣ ਵਿਚ ਬੇਅੰਤ ਮਾਇਆ ਦਾ ਭੀ ਯੋਗਦਾਨ ਪਾਇਆ ਹੈ। ਦਾਸ ਦੀ ਗੈਰ-ਹਾਜ਼ਰੀ ਵਿਚ ਪੁਸਤਕ ਛੱਪਣ ਦੀ ਕਾਰਵਾਈ ਨੂੰ ਰੁਕਣ ਨਹੀਂ ਦਿਤਾ। ਜਿਵੇਂ ਇਹਨਾਂ ਸੱਚਮੁੱਚ ਆਪਣਾ ਕਾਰਜ ਸਮਝ ਕੇ ਸੇਵਾ ਦਾ ਬੀੜਾ ਚੁਕ ਲਿਆ ਹੋਵੇ। ਛੱਪ ਰਹੇ ਪੰਨਿਆਂ ਦਾ ਕਾਕਾ ਭੁਪਿੰਦਰ ਸਿੰਘ ਜੀ ਤੋਂ ਪ੍ਰੈਸ ਤੋਂ ਪਰੂਫ ਮੰਗਵਾ ਕੇ ਪੜ੍ਹਨੇ, ਸਵੇਰੇ ਫਿਰ ਉਹਨਾਂ ਪਰੂਫਾਂ ਨੂੰ ਵਾਪਸ ਪ੍ਰੈਸ ਵਿਚ ਦੇ ਕੇ ਆਉਣਾ, ਅਤੇ ਲੋੜ ਪੈਣ ਤੇ ਆਪਣੇ ਕੋਲੋਂ ਮਾਇਆ (ਕਾਗਜ਼ ਤੇ ਪ੍ਰੈਸ ਵਾਲਿਆਂ ਨੂੰ ਹਫਤਾ ਦੇ ਦੇਣਾ)। ਕਦੀ ਦਿਲ ਤੇ ਰੰਜ, ਮਲਾਲ ਜਾਂ ਸ਼ਿਕਵਾ, ਸ਼ਿਕਾਇਤ ਨਹੀਂ ਸੀ ਲਿਆਉਂਦੇ। ਭਾਵ ਹਰ ਤਰ੍ਹਾਂ ਦੀ ਵਧ ਚੜ੍ਹ ਕੇ ਸੇਵਾ ਵਿਚ ਭਾਗ ਬਾਖੂਬੀ ਨਾਲ ਲੈਂਦੇ ਰਹੇ। ਇਹਨਾਂ ਨੇ ਦਾਸ ਨੂੰ ਕਿਸੇ ਤਰ੍ਹਾਂ ਦੀ ਕੋਈ ਥੁੜ ਨਹੀਂ ਆਉਣ ਦਿਤੀ। ਨਾ ਹੀ ਕਿਸੇ ਤਰ੍ਹਾਂ ਨਾਲ ਦਾਸ ਨੂੰ ਉਦਾਸ ਜਾਂ ਚਿੰਤਾਤੁਰ ਹੋਣ ਦਿਤਾ। ਸਰਕਾਰੀ ਸਰਵਿਸ ਦੀ ਥਕਾਵਟ ਦੇ ਬਾਵਜੂਦ ਜਦੋਂ ਪੁਸਤਕ ਦੇ ਕਿਸੇ ਕੰਮ ਲਈ ਜਾਣਾ ਅਵਸ਼ਕ ਹੁੰਦਾ, ਸਕੂਟਰੀ ਲੈ ਕੇ ਉਸੀ ਵਕਤ ਉਸ ਕੰਮ ਲਈ ਤੱਤਪਰ ਹੋ ਤੁਰਦੇ। (ਪਰ ਇਹਨਾਂ ਨੇ ਆਪਣੇ ਆਪ ਨੂੰ ਛੁਪਾ ਕੇ ਰੱਖਣ ਕਰ ਕੇ ਆਪਣੀ ਖਾਨਦਾਨੀ ਪ੍ਰਣਾਲੀ ਲਿਖਵਾਉਣ ਤੋਂ ਭੀ ਸੰਕੋਚ ਕੀਤਾ ਹੈ।)

ਨੌ - ਦਸ ਮਹੀਨੇ ਕਿਸੇ ਅਜਨਬੀ ਨੂੰ ਆਪਣੇ ਘਰ ਰੱਖ ਕੇ ਹਰ ਤਰ੍ਹਾਂ ਦੇ ਖਰਚੇ ਕਰਨੇ ਅਤੇ ਕਿਸੇ ਵੇਲੇ ਭੀ ਅੱਖ ਤੱਤੀ ਨਹੀਂ ਹੋਣੇ ਪਾਈ। ਇਹ ਦਾਤਾਂ ਤਾਂ ਭਲਾ ਹਰ ਇਕ ਨੂੰ ਕਿਵੇਂ ਮਿਲ ਸਕਦੀਆਂ ਹਨ। ਚੂੰਕਿ ਇਹਨਾਂ ਮਹਾਂਪੁਰਸ਼ਾਂ ਦੇ ਸਤਿਸੰਗ ਕਾਰਨ, ਪ੍ਰਭੂ ਮਾਰਗ ਦੇ ਮੁਤਲਾਸ਼ੀ, ਪਰਉਪਕਾਰੀ ਜੀਵਨ ਸਦਾ ਹੀ 'ਹਥਹੁ ਦੇ ਕੇ ਭਲਾ ਮਨਾਏ' ਦੇ ਮੰਜ਼ਲ ਦੇ ਪਾਂਧੀ ਹੀ ਅਜਿਹੀ ਉੱਚੀ ਸੁੱਚੀ ਸੋਚ ਦੇ ਧਾਰਨੀ ਹੋ ਸਕਦੇ ਹਨ।

ਇਸ ਪੁਸਤਕ ਦੇ ਛਾਪਣ ਦਾ ਵਡਾ ਭਾਗ ਜਿਥੇ ਸ: ਸਤਨਾਮ ਸਿੰਘ ਜੀ ਦਾ ਹੈ, ਉਥੇ ਇਹਨਾਂ ਦੀ ਸੁਪਤਨੀ (ਬੀਬੀ ਅਮਰਜੀਤ ਕੌਰ ਜੀ ਸਪੁੱਤਰੀ ਸ: ਗੁਰਦੇਵ ਸਿੰਘ ਜੀ ਪਿੰਡ ਦੇਸੂ ਮਾਜਰਾ, ਜੋ ਕੁਰਾਲੀ ਤੋਂ ੧੦-੧੨ ਕਿਲੋ ਮੀਟਰ ਤੇ ਚੰਡੀਗੜ੍ਹ ਤੋਂ ਕੁਰਾਲੀ ਵਲ ੫-੬ ਕਿਲੋਮੀਟਰ ਤੇ ਸੜਕ ਹੈ) ਦੇ ਬਹੁਤ

ਥੁੜ ਕਿਸੇ ਵੇਲੇ ਭੀ ਨਹੀਂ ਆਉਣ
ਨੇਕ ਸੁਭਾਅ ਧੀਰਜਵਾਨ, ਜਿਨ੍ਹਾਂ ਨੇ ਦਾਸ ਨੂੰ ਲੰਗਰ ਪਾਣੀ ਦੀ ਥੁੜ ਕਿਸੇ ਵੇਲੇ ਭੀ ਨਹੀਂ ਆਉਣ ... ਹੋਣ ਕਾਰਨ ਜਦ ਕਿ ਮੈਨੂੰ ਲੰਗਰ
ਦਿਤੀ। ਮੇਰੇ ਪੁਸਤਕ ਲਿਖਣ ਦੇ ਕਈ ਕਾਂਡਾਂ ਦੀ ਦਰੁਸਤੀ ਵਿਚ ਰੁਝੇ ਹੋਣ ਕਾਰਨ ਜਦ ਕਿ ਮੈਨੂੰ ਲੰਗਰ
ਚਾਹ ਆਦਿ ਦੇ ਸਮੇਂ ਦਾ ਪਤਾ ਭੀ ਨਹੀਂ ਸੀ ਹੁੰਦਾ ਤਾਂ ਬੀਬੀ ਜੀ (ਆਪਣੇ ਹੀ ਬਜ਼ੁਰਗ ਦੀ ਸੇਵਾ
ਸਮਝ ਕੇ) ਹਰ ਰੋਜ਼ ਬਿਨਾਂ ਕਹੇ ਸਮੇਂ ਸਿਰ ਜਲ - ਪਾਣੀ ਲੰਗਰ ਦੀ ਸੇਵਾ ਕਰਦੇ, ਕਦੀ ਅੱਕਦੇ, ਥੱਕਦੇ
ਨਹੀਂ ਸਨ, ਸਗੋਂ ਮਨ ਵਿਚ ਚਾਉ, ਖੇੜੇ ਵਿਚ ਸੇਵਾ ਕਰਨੀ ਫ਼ਖਰ ਸਮਝਦੇ ਸਨ। ਇਸ ਸੋਚ ਨਾਲ ਕਿ
ਅਸੀਂ ਪਰਉਪਕਾਰ ਵਿਚ ਯੋਗਦਾਨ ਪਾਉਣਾ ਜੋ ਹਰ ਗ੍ਰਿਹਸਤੀ ਦਾ ਧਰਮ ਹੈ, ਆਪਣੇ ਉਸ ਨਿਯਮ ਦੀ
ਪਾਲਣਾ ਕਰ ਰਹੇ ਹਾਂ।

ਧਰਮੀ ਜੋੜਾ ਜਿਨ੍ਹਾਂ ਤੇ ਮਾਲਕ ਦੀ ਅਪਾਰ ਬਖਸ਼ਸ਼ ਹੈ, ਦੇ ਦੋ ਸਪੁੱਤ੍ਰ ਹਨ—੧. ਕਾਕਾ ਭੁਪਿੰਦਰ
ਸਿੰਘ ਜੀ ਤੇ ਛੋਟਾ ਸੰਦੀਪ ਸਿੰਘ ਜੀ ਹਨ। ਵਡੇ ਕਾਕੇ ਨੇ ਅੰਮ੍ਰਿਤ ਪਾਨ ਕਰ ਲਿਆ ਹੈ। ਇਹ ਹੈ
ਗੁਰਮੁਖਤਾਈ ਦੀ ਛਾਪ ਜੋ ਬੱਚਿਆਂ ਤੇ ਛਾਪ ਮੋਹਰ ਗੁਰਸਿਖੀ ਦੀ ਲੱਗਦੀ ਹੈ।
ਇਹਨਾਂ ਦਾ ਵੱਡਮੁੱਲੀ ਯੋਗਦਾਨ, ਦੀ ਦਾਦ ਦੇਣੋਂ ਸੰਕੋਚ ਨਹੀਂ ਹੋ ਸਕਦਾ ਸੀ ? ਸੋ ਵਾਹਿਗੁਰੂ
ਅਗੇ ਮੇਰੀ ਅਰਦਾਸ ਹੈ ਕਿ ਇਹਨਾਂ ਨੂੰ ਸਦਾ ਆਪਣੇ ਚਰਨਾਂ ਦਾ ਦਾਸ, ਸਤਿਸੰਗ ਅਤੇ ਨਾਮ ਬਾਣੀ ਨਾਲ
ਜੋੜੀ ਰੱਖਣ ਤੇ ਇਸੇ ਤਰ੍ਹਾਂ ਨਿਰ-ਇਛਤ ਸੇਵਾ ਕਰਨ ਦਾ ਸੁਭਾਗ ਬਖਸ਼ਦੇ ਰਹਿਣ।

## ਸ: ਸੰਤ ਸਿੰਘ ਜੀ ਜੀਂਦ ਦਾ ਸਹਿਯੋਗ

ਸ: ਸੰਤ ਸਿੰਘ ਜੀ ਖਾਲਸਾ ਜਨਰਲ ਸਟੋਰ ਐਂਡ ਬੁੱਕ ਸ਼ੈਲਰ ਜੀਂਦ, ਅਤੇ ਇਨ੍ਹਾਂ ਦੇ ਸਪੁੱਤਰ ਸ:
ਅਵਤਾਰ ਸਿੰਘ ਜੀ (ਖਾਲਸਾ ਬੁੱਕ ਸ਼ੈਲਰ ਅਤੇ ਸਟੇਸ਼ਨਰੀ) ਅਨਾਰਦਾਣਾ ਚੌਂਕ ਪਟਿਆਲਾ, ਇਹਨਾਂ
ਸੱਜਣਾਂ ਨੇ ਵੀ ਆਪਣੇ ਸਹਿਯੋਗੀ ਸੱਜਣਾਂ ਤੋਂ ਬੇਅੰਤ ਮਾਇਆ ਇਕੱਤਰ ਕਰ ਕੇ ਪੁਸਤਕ ਨੂੰ ਛਪਾਉਣ
ਵਿਚ ਦਾਸ ਦਾ ਹੌਂਸਲਾ ਵਧਾਇਆ ਹੈ [ਸਹਿਯੋਗੀ ਸੱਜਣਾਂ ਦਾ ਵੇਰਵਾ ਵੱਖਰਾ ਅੰਦਰਾਜ ਕੀਤਾ
ਗਿਆ ਹੈ।]

ਸੋ ਇਹਨਾਂ ਸਾਰੇ ਸੱਜਣਾਂ ਮਿਤਰਾਂ ਖਾਸ ਕਰ ਕੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦਾ ਹਾਰਦਿਕ
ਸ਼ੁਕਰ ਗੁਜ਼ਾਰ ਹਾਂ, ਜਿਨ੍ਹਾਂ ਨੇ ਪਰਉਪਕਾਰ ਜਾਣ ਕੇ ਇਸ ਨੂੰ ਨੇਪਰੇ ਚਾੜ੍ਹਨ ਵਿਚ ਦਾਸ ਨੂੰ ਸਹਿਯੋਗ ਦੇ
ਕੇ ਗੁਰੂ ਬਾਬੇ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ।

ਸਭ ਸਹਿਯੋਗੀਆਂ ਦਾ ਤਹਿ ਦਿਲੋਂ ਧੰਨਵਾਦੀ—
ਕ੍ਰਿਪਾਲ ਸਿੰਘ (ਗਿਆਨੀ) 'ਲਿਖਾਰੀ'



## ਸ਼ੁੱਭ ਇੱਛਾਵਾਂ ਅਸੀਸਾਂ

ਧੰਨ ਸੁ ਕਾਗਦ ਕਲਮ ਧੰਨੁ ਧੰਨੁ ਭਾਂਡਾ ਧਨ ਮਸੁ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥੧॥ [ਸਲੋਕ ਮ: ੧

ਕੋਈ ਭੀ ਇਤਿਹਾਸ—ਚਾਹੇ ਉਹ ਅਵਤਾਰਾਂ, ਰਿਸ਼ੀਆਂ, ਮੁਨੀਆਂ, ਜਪੀਆਂ, ਤਪੀਆਂ, ਪੀਰਾਂ, ਪੈਗੰਬਰਾਂ, ਧਰਮੀ ਰਾਜਿਆਂ, ਸੰਤਾਂ, ਭਗਤਾਂ, ਮਹਾਂਪੁਰਸ਼ਾਂ, ਪਰਉਪਕਾਰੀਆਂ, ਧਰਮੀ ਯੋਧਿਆਂ (ਜੋ ਧਰਮ ਤੋਂ ਕੁਰਬਾਨ ਹੋਣ ਵਾਲੇ ਮਰਜੀਵੜਿਆਂ ਸੂਰਮਿਆਂ) ਦਾ ਹੋਵੇ, ਉਹ ਸਮੇਂ ਸੰਸਾਰ ਤੇ ਆਉਣ ਵਾਲੀਆਂ ਪੀੜੀਆਂ, ਜਗਿਆਸੂਆਂ, ਕੌਮਾਂ, ਜਥੇਬੰਦੀਆਂ ਸ਼੍ਰੇਣੀਆ, ਸੰਸਥਾਵਾਂ, ਪੰਥਾਂ, ਪ੍ਰਭੂ (ਪਾਂਧੀਆਂ) ਸ਼ਿਸ਼ਾਂ ਲਈ ਸਦੀਵੀ ਅਮਰ ਤੇ ਸਦਾ ਗਾਡੀ ਰਾਹੁ ਤੇ ਜੀਵਨ ਜਾਗਰਤੀ ਦਾ ਵਿਸ਼ਵਾਸ, ਦ੍ਰਿੜ੍ਹਤਾ, ਅਤੇ ਆਪਣੇ ਗੌਰਵ ਮਈ ਵਿਰਸੇ ਦੀ ਯਾਦ ਦਲਾ ਕੇ ਹਮੇਸ਼ਾਂ ਜੀਵਾਂ ਦੇ ਸੱਚੇ ਮਾਰਗ ਤੇ ਚਲਣ ਦੀ ਪਰੇਰਨਾ ਕਰਦਾ ਰਹਿੰਦਾ ਹੈ।

ਫਿਰ ਅਭੁੱਲ ਯਾਦਾਂ ਦਰਸਾ ਕੇ ਜਿਸ ਤੋਂ ਹਰ ਜੁਗ ਦੇ ਜੀਵ ਪ੍ਰੇਰਣਾ ਲੈ ਕੇ ਪ੍ਰਭੂ ਸੇਵਾ, ਸਿਮਰਨ ਅਤੇ ਜੋ ਭਗਤੀ ਦੇ ਸਰੇਸ਼ਟ ਅੰਗ ਨਿਯਮ ਹਨ, ਦੀ ਪੁਰਾਤਨ ਇਤਿਹਾਸਾਂ ਦੀ ਜਾਣਕਾਰੀ ਪ੍ਰਾਪਤ ਕਰ ਕੇ ਸ਼ੰਕਿਆਂ, ਵਹਿਮਾਂ, ਭਰਮਾਂ, ਸ਼ਿਕਵਿਆਂ, ਉਲ੍ਹਾਮਿਆਂ, ਉਲਝਣਾਂ ਨੂੰ ਸਹਿਜੇ ਹੀ ਆਪਣੇ ਮਨਾਂ ਵਿਚੋਂ ਦੂਰ ਕਰ ਕੇ, ਸੁਖੈਣਤਾ ਨਾਲ (ਪ੍ਰਭੂ ਮਿਲਾਪ ਦੀ) ਅਸਲੀ ਮੰਜ਼ਲ ਦੀ ਪਰਾਪਤੀ ਤੱਕ ਪਹੁੰਚ ਸਕਦਾ ਹੈ।

ਸ਼੍ਰੋਮਣੀ ਪੰਥ ਅਕਾਲੀ ਬੁੱਢੇ ਦਲ ਦੀ ਘਾਲ ਕਮਾਈ ਦੇ ਪੁਰਾਤਨ ਇਤਿਹਾਸ ਦੇ ਗੁਣੀ ਜਨ ਸੁਹਿਰਦ ਹਿਰਦੇ ਨਾਲ ਵਾਚਣ, ਤਾਂ ਪਤਾ ਲਗਦਾ ਹੈ ਕਿ ਹਜ਼ਾਰਾਂ ਜੱਪੀ, ਤੱਪੀ, ਨਾਮ ਰਸੀਏ ਮਹਾਂਪੁਰਸ਼ਾਂ ਸੂਰਮੇ, ਯੋਧੇ, ਸਬਰ ਸੰਤੋਖੀ, ਸੰਤ, ਸਾਧੂ, ਬ੍ਰਹਮ ਗਿਆਨੀ—ਜੋ ਮਾਇਆ ਰਹਿਤ ਨਿਰਇੱਛਤ ਹੋਏ ਹਨ, ਜੋ ਸਤਿਗੁਰਾਂ ਦੇ ਹੁਕਮਾਂ (ਧਰਮ ਕੀ ਬਾਣੀ) ਦੇ ਦਰਸਾਏ ਮਾਰਗਾਂ ਦੀ ਪਾਲਣਾ ਕਰਦੇ ਸਰਬ ਸਾਂਝੀ-ਵਾਲਤਾ ਦੇ ਆਦੇਸ਼ ਤੇ ਚਲ ਕੇ ਹੋਰਨਾਂ ਨੂੰ ਇਸੇ ਰਾਹੇ ਚਲਣ ਲਈ ਆਪਣੇ ਜੀਵਨ ਦੀ ਅਦੁੱਤੀ ਉਦਾ-ਹਰਣਾਂ ਦੇ ਕੇ ਪ੍ਰੇਰਤ ਕਰਦੇ ਹਨ।

ਇਸੇ ਸ਼੍ਰੋ: ਪੰਥ ਅਕਾਲੀ ਬੁੱਢੇ ਦਲ ਦੇ ਹੀ ਹੱਠੀ, ਤੱਪੀ, ਜਤੀ, ਸਤੀ ਦੇ ਚਮਕਦੇ ਹੀਰੇ (ਬ੍ਰਹਮ ਗਿਆਨੀ ਸੰਤ ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ ਤੇ ਸੰਤ ਬਾਬਾ ਧਰਮ ਸਿੰਘ ਜੀ ਨਿਹੰਗ ਸਿੰਘ ਹਨ।) ਜਿਨ੍ਹਾਂ ਦੀ ਜੀਵਨੀ ਬੜੇ ਗੂੜ੍ਹ ਭਾਵਾਂ ਵਿਸਥਾਰ ਪੂਰਬਕ—(ਗਿਆਨੀ ਕਿਰਪਾਲ ਸਿੰਘ ਜੀ ਲਿਖਾਰੀ ਬੁੱਢਾ ਦਲ) ਨੇ ਜੀਵਨੀ ਲਿਖ ਕੇ ਜਿਥੇ ਪੰਥ ਨੂੰ ਵਡਮੁੱਲੀ ਦੇਣ ਦਿਤੀ ਹੈ, ਉਥੇ ਉਹਨਾਂ ਮਹਾਂਪੁਰਸ਼ਾਂ ਦੀਆਂ ਘਾਲਾਂ, ਕੱਠਨ ਤੱਪਸਿਆਂ ਨੂੰ ਜਿਸ ਸੁੱਚਜੇ ਢੰਗ ਨਾਲ ਵਰਨਣ ਕੀਤਾ ਹੈ। ਇਸ ਤੋਂ 'ਲਿਖਾਰੀ' ਸਿੰਘ ਅਤੇ ਇਹਨਾਂ ਮਹਾਂ ਪੁਰਸ਼ਾਂ ਦੀਆਂ ਅਨੇਕਾਂ ਬਖਸ਼ਸ਼ਾਂ ਦਾ ਸਹਿਜੇ ਹੀ ਅਨੁਮਾਨ (ਅੰਦਾਜ਼ਾ) ਲਗਾਇਆ ਜਾ ਸਕਦਾ ਹੈ।

ਜਿਨ੍ਹਾਂ ਨੇ ਬਹੁਤ ਸਾਰੇ ਚਿਤਰਨ ਅਨੁਭਵਤਾ ਨਾਲ ਚਿਤਰੇ ਹਨ। ਉਹਨਾਂ ਦੀ ਦਾਦ ਦਿਤਿਆਂ
ਬਿਨਾਂ ਨਹੀਂ ਰਿਹਾ ਜਾ ਸਕਦਾ। ਕਿਉਂਕਿ ਜਿਥੇ ਜੀਵਨ ਕਲਾ ਕ੍ਰਿਤ ਨੂੰ ਉਲੀਕਿਆਂ ਹੈ, ਉਸ ਨਾਲ
ਮਿਲਦੀਆਂ ਉਦਾਹਰਣਾਂ ਖੋਹਲ ਕੇ ਉਸ ਕਾਂਡ ਨੂੰ ਵਰਨਣ ਕੀਤਾ ਹੈ।
ਗੁਰਮਤਿ ਦੇ ਕਈ ਗੂਹੜੇ ਭਾਵ ਜਿਹਾ ਕਿ ਵਾਹਿਗੁਰੂ ਮੰਤਰ-ਇੜਾ, ਪਿੰਗਲਾ, ਸੁਖਮਨਾ, ਨਾਮ-
ਸਿਮਰਨ ਦੀ ਯੁਕਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਗੱਦੀ ਦਾ ਭੁਲੇਖਾ ਦੂਰ ਕਰ ਕੇ ਖਾਲਸਾ ਜੀ ਦਾ
ਅਸਥਾਨ (ਗ੍ਰੰਥ ਪੰਥ) ਦਾ ਵਰਤਾਰਾ ਦਰਸਾਇਆ ਹੈ। ਅਨੁਭਵਤਾ ਸ਼ਹੀਦੀ ਪਹਿਰੇ ਵਿਚ ਗੁ: ਸ਼ੇਰ ਗਾਹ
ਪਾ: ੧੦, ਪਾਉਂਟਾ ਸਾਹਿਬ ਤੋਂ ਦਰਸਾਈ ਹੋਈ ਅੰਕਿਤ ਕੀਤੀ ਹੈ। ਪ੍ਰਕਰਮਾਂ ਸੱਜੇ ਕਿ ਖੱਬੇ?
ਗੁਰਬਾਣੀ ਰਾਹੀਂ ਕੁਦਰਤੀ ਨਿਯਮਾਂ ਰਾਹੀਂ ਕੁਦਰਤੀ ਨਿਯਮਾਂ ਦੀਆਂ ਉਦਾਹਰਣਾਂ ਰਾਹੀਂ 'ਰਾਜ ਜੋਗ'
ਦੇ ਸਬੰਧ ਨੂੰ ਦਰਸਾਇਆ ਹੈ। ਸ਼ਹੀਦ ਤੇ ਸ਼ਹੀਦੀ ਪਹਿਰੇ (ਲਿਖਾਰੀ ਨ ਆਪਣੇ ਜੀਵਨ ਕਾਲ ਨਾਲ
ਪ੍ਰਤੱਖ ਵਰਤੀਆਂ) ਦੀਆਂ ਉਦਾਹਰਣਾਂ ਕਈ ਦਿਤੀਆਂ ਹਨ।
ਸ਼ਹੀਦੀ ਦੇਗਾਂ ਫਰਰਾ-ਗੁਰਅਸਥਾਨਾਂ ਤੀਰਥਾਂ ਜਾਂ ਮਹਾਂਪੁਰਸ਼ਾਂ ਦੇ ਤੱਪ ਅਸਥਾਨਾਂ ਦੀ ਯਾਤਰਾ
ਕਰਨ ਦੇ ਨਿਯਮ [ਮਹਾਂਪੁਰਸ਼ ਸੰਤ ਬਾਬਾ ਆਤਮਾ ਸਿੰਘ ਜੀ ਨਿਹੰਗ ਸਿੰਘ ਰਾਹੀਂ (ਹੱਡ ਬੀਤੀ) ਵਰਤੀ
ਵਾਰਤਾ ਦਾ] ਵਰਨਣ ਤਾਂ ਜਗਿਆਸੂ ਲਈ ਕਿਤਨੀ ਵੱਡੀ ਜਾਣਕਾਰੀ ਹੈ। ਇਸੇ ਤਰ੍ਹਾਂ ਬ੍ਰਹਮ ਗਿਆਨੀ
ਸੰਤ ਬਾਬਾ ਮਿੱਤ ਸਿੰਘ ਜੀ, ਨਾਲ ਬੇਅੰਤ ਸੰਤਾਂ ਮਹੰਤਾਂ, ਭਗਤਾਂ, ਉਦਾਸੀਆਂ, ਪੰਡਤਾਂ, ਵਿਦਵਾਨਾਂ ਅਤੇ
ਜਗਿਆਸੂਆਂ ਨਾਲ ਹੋਈਆਂ ਵੀਚਾਰਾਂ ਦਾ ਕਿਤਨੇ ਦੁਰਲੱਭ ਬਚਨਾਂ ਵਿਚ ਵਰਨਣ ਕੀਤੇ ਹਨ। ਬਾਬਾ ਜੀ
ਤੋਂ ਸਮੇਂ ਦੇ ਹਾਕਮਾਂ ਨੂੰ ਚਕ੍ਰਿਤ ਕਰਨ ਵਾਲੇ [ਅਪਰਾਧੀ ਕੌਣ] ਅਜੇਹੇ ਸੱਚ ਨਿਆਏਂ ਦੀ ਅਸਚਰਜ
ਦਾਸਤਾਨ, ਭੁਲਿਆਂ ਦੀਆਂ ਭੁੱਲਾਂ ਮਾਫ ਕਰਨੀਆਂ, ਅਤੇ ਕਦੇ ਭੀ ਆਪਣੇ ਆਪ ਨੂੰ ਜਥੇਦਾਰ ਜਾਂ ਪ੍ਰਧਾਨ
ਜਾਂ ਉੱਚ ਪਦਵੀ ਦੇ ਪ੍ਰਬੰਧਕ ਅਖਵਾਉਣ ਦੀ ਬਜਾਇ ਆਪਣੇ ਆਪ ਨੂੰ ਸੇਵਾਦਾਰ (ਬਾਬਾ ਜੀ) ਦੇ
ਅਖਵਾਉਣ ਦੇ ਪ੍ਰਸੰਗ, ਸ਼ਰੋਮਣੀ ਪੰਥ ਅਕਾਲੀ ਬੁਢਾ ਦਲ ਦੇ ਜਥੇਦਾਰਾਂ ਦੀ ਘਾਲ ਕਮਾਈ, ਕਈ ਥਾਂਈਂ
ਫੁਟ ਨੋਟ ਵਿਚ (ਲਿਖਾਰੀ ਸਿੰਘ ਦੀ ਅਣਥੱਕ ਖੋਜ) ਕਰਨੀ, ਤਖ਼ਤ ਸ੍ਰੀ ਹਜ਼ੂਰ ਸਾਹਿਬ ਦਾ ਪੁਰਾਤਨ
ਇਤਿਹਾਸ ਦੀ ਖੋਜ ਭਰਪੂਰ ਲੇਖਣੀ ਅਤੇ ਹੋਰ ਗੁਰ ਅਸਥਾਨਾਂ ਦਾ ਇਤਿਹਾਸ ਵਰਣਨ ਕਰਨਾ, ਜਗਤ-
ਮਾਤਾ-ਮਾਤਾ ਸਾਹਿਬ ਕੌਰਾਂ ਜੀ* ਦੀ ਪਹਿਲੀ ਸਥਿਤੀ ਉਪ੍ਰੰਤ ਬਾਬਾ ਮਿੱਤ ਸਿੰਘ ਜੀ ਤੇ ਬਾਬਾ ਧਰਮ ਸਿੰਘ

---

ਦਸਾਇਆ ਗਿਆ ਹੈ ਕਿ
* ਸਾਹਿਬ ਦੇਵਾਂ ਜਾਂ ਸਾਹਿਬ ਕੌਰਾਂ?-ਇਹ ਪ੍ਰਸ਼ਨ ਬੜਾ ਚਰਚਿਤ ਹੈ। ਦੁਸਾਇਆ ਗਿਆ ਹੈ ਕਿ
ਪਹਿਲਾਂ ਮਾਤਾ ਸੁੰਦਰੀ ਜੀ, ਮਾਤਾ ਜੀਤੋ ਜੀ, ਮਾਤਾ ਗੁਜਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਕਰ ਕੇ ਹੀ
ਲੇਖਕਾਂ ਨੇ ਲਿਖਿਆ ਹੈ। ਇਹ ਬਦਲ ਅਕਾਲੀ ਲਹਿਰ ਤੋਂ ਬਾਅਦ-ਮਾਤਾ ਸੁੰਦਰ ਕੌਰ, ਮਾਤਾ ਗੁਜਰ
ਕੌਰ ਕਰ ਕੇ ਪ੍ਰਚਲਤ ਹੋਇਆ ਹੈ। ਦਲੀਲ ਦਿੱਤੀ ਜਾਂਦੀ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਮਹਾਰਾਜ, ਜਿਨ੍ਹਾਂ ਦਾ ਅੰਮ੍ਰਿਤ ਤਿਆਰ ਕਰਨ ਤੋਂ ਪਹਿਲਾਂ ਨਾਮ ਗੋਬਿੰਦ ਰਾਏ ਸੀ। ਪੰਜ ਪਿਆਰਿਆਂ
ਦੇ ਪਹਿਲੇ ਨਾਮ-ਭਾਈ ਦਇਆ ਰਾਮ, ਭਾਈ ਧਰਮ ਚੰਦ, ਭਾਈ ਹਿੰਮਤ ਰਾਏ, ਭਾਈ ਮੋਹਕਮ ਚੰਦ ਤੇ
ਭਾਈ ਸਾਹਿਬ ਚੰਦ ਸਨ।



ਜੀ ਦੀ ਅਤਿ ਕੱਠਨ ਘਾਲ ਬਾਰੇ ਜੋ ਖੋਜ ਭਰਪੂਰ ਉਲੇਖ ਲਿਖਾਰੀ ਸਿੰਘ ਨੇ ਚਿਤਰਨ ਕੀਤਾ ਹੈ, ਜਿਸ ਨੂੰ ਪੜ੍ਹ ਕੇ ਰੋਂਗਟੇ ਖੜੇ ਹੋ ਜਾਂਦੇ ਹਨ। ਅਤੇ ਪੰਥ ਰਚਣ ਦਾ ਵਰ 'ਖਾਲਸੇ ਦਾ ਪ੍ਰਗਟ ਕਰਨਾ' ਅਤੇ ਖਾਲਸੇ ਦੇ ਮਾਤ ਪਿਤਾ (ਅਕਾਲ ਪੁਰਖ ਦੀ ਸ਼ਕਤੀ) ਦਾ ਜੋ ਵਰਨਣ ਕਰ ਕੇ ਅਨੇਕਾਂ ਭੁਲੇਖੇ ਦੂਰ ਕੀਤੇ ਹਨ ਅਤੇ ਹੋਰ ਅਨੇਕਾਂ ਗੁਰਮਤਿ ਸਿਧਾਂਤਾਂ ਤੇ ਵਿਚਾਰਾਂ ਲਿਖੀਆਂ ਹਨ।

ਲਿਖਾਰੀ ਕ੍ਰਿਪਾਲ ਸਿੰਘ ਜੀ ਦੀਆਂ ਇਸ ਸਾਰੀਆਂ ਲੇਖਣੀਆਂ, ਕ੍ਰਿਤ ਕਲਾ, ਬਖਸ਼ਸ਼ ਹਜ਼ੂਰ ਤੇ ਬ੍ਰਹਮ ਗਿਆਨੀ ਸੰਤ ਬਾਬਾ ਮਿੱਤ ਸਿੰਘ ਜੀ ਵਲੋਂ ਵੱਡੀ ਅਮੁੱਲੀ ਦਾਤ ਹੀ ਦਰਸਾਂਦੀ ਹੈ ਕਿ ਕਿਵੇਂ ਇਹਨਾਂ ਤੇ ਮਿਹਰ ਕਰ ਕੇ ਇਹ ਵਡਮੁੱਲੀ ਜੀਵਨੀ ਲਿਖਵਾਈ ਹੈ।

ਭਾਵੇਂ ਮਿੱਤ ਸਿੰਘ ਜੀ ਦੀ ਜੀਵਨੀ ਥੋੜੇ ਅੰਕਾਂ ਵਿਚ ਅੰਕਿਤ ਹੋ ਸਕਦੀ ਸੀ। ਪਰੰਤੂ ਲਿਖਾਰੀ ਸਿੰਘ ਜੀ ਦੀ ਸੋਚ, ਅਨੁਭਵਤਾ ਤੇ ਮਹਾਂਪੁਰਸ਼ਾਂ ਜਾਂ ਸ਼ਹੀਦੀ ਪਹਿਰਿਆਂ ਵਿਚ ਗੁਰਮਤਿ ਵਿਚਾਰਾਂ, ਇਨ੍ਹਾਂ ਆਪਣੇ ਤੱਕ ਸੀਮਤ ਨਾ ਰੱਖਦੇ ਹੋਏ ਪ੍ਰਭੂ ਪ੍ਰੇਮੀਆਂ ਮਾਰਗੀਆਂ ਲਈ ਵਿਸਥਾਰ ਪੂਰਬਕ ਲਿਖ ਕੇ, ਇਸ ਪੁਸਤਕ ਦਾ ਬੇਸ਼ਕ ਅਕਾਰ ਵਧਿਆ ਹੈ, ਜੋ ਚਾਹੀਦਾ ਸੀ।

ਇਨ੍ਹਾਂ ਦੀ ਇਹ ਅਣਥੱਕ ਘਾਲ, ਪੰਥਕ ਇਕ ਵਡਮੁੱਲੀ ਅਮੋਲਕ ਕੀਮਤੀ ਪੁਸਤਕ ਕਹੀ ਜਾ ਸਕਦੀ ਹੈ। ਜਿਨ੍ਹਾਂ ਦੀ ਦਾਦ ਦੇਣੀ ਹੀ ਲੋੜੀਏ।

ਸ੍ਰੋਮਣੀ ਪੰਥ ਅਕਾਲੀ ਬੁੱਢਾ ਦਲ (ਚੱਕ੍ਰਵਰਤੀ) ਵਿਚ ਵੀ ਲਿਖਾਰੀ ਸਿੰਘ ਜੀ ਦਾ ਬਹੁਤ ਭਾਰਾ ਯੋਗਦਾਨ ਹੈ। ਨਿਹੰਗ ਸਿੰਘਾਂ ਦੇ ਸ਼ਨਾਖਤੀ ਕਾਰਡਾਂ ਦੀ ਚਿਤ੍ਰਕਾਰੀ, ਮਾਤਾ ਸਾਹਿਬ ਕੌਰਾਂ (ਨਾਂਦੇੜ) ਦੇ ਅਸਥਾਨ ਦੀ ਨਵੀਂ ਇਮਾਰਤ ਦਾ ਨਕਸ਼ਾ ਤਿਆਰ ਕਰਨਾ, ਦੁਸਹਿਰਾ ਮਹਾਤਮ (ਸ਼ਸਤ੍ਰ ਪੂਜਾ) ਪੋਥੀ, ਜੋ ਬੁੱਢਾ ਦਲ ਵਲੋਂ ਛਪਵਾਈ ਗਈ ਸੀ, ਦੀ ਸਾਰੀ ਸੇਵਾ ਸੁਧਾਈ, ਛਪਾਈ ਅਤੇ ਹਰ ਖੇਤਰ ਵਿਚ ਇਕ ਸੇਵਕ [ਅਕਾਲ ਫੌਜ] ਦੇ ਪਹਿਰੇਦਾਰ ਹੋ ਕੇ ਹਜ਼ੂਰ ਦੀ ਬਖਸ਼ਸ਼ ਕਲਾ ਕ੍ਰਿਤ ਦਾ ਸਹਿਯੋਗ ਦੇ ਰਹੇ ਹਨ।

ਇਹ ਪੁਸਤਕ 'ਦੋ ਗੁਰਸਿਖ ਨਿਰਮੋਲਕ ਹੀਰੇ' ਲਿਖ ਕੇ ਲਿਖਾਰੀ ਸਿੰਘ ਜੀ ਨੇ ਜੋ ਪੰਥ ਨੂੰ ਮਹਾਨ ਦੇਣ ਦੇ ਕੇ ਪਰਉਪਕਾਰ ਕੀਤਾ ਹੈ। ਇਸ ਲਈ 'ਸ੍ਰੋਮਣੀ ਪੰਥ ਅਕਾਲੀ ਬੁੱਢਾ ਦਲ' ਦਾ ਕਾਇਮ-ਮੁਕਾਇਮ ਜਥੇਦਾਰ ਹੋਣ ਦੇ ਨਾਤੇ ਮੈਂ (ਜਥੇਦਾਰ ਸੰਤਾ ਸਿੰਘ ਅਕਾਲੀ) ਲਿਖਾਰੀ ਸਿੰਘ ਨੂੰ ਏਸ ਮਹਾਨ ਕਾਰਜ, ਪਰਉਪਕਾਰ ਦੀ ਸਰਾਹਨਾ ਕਰਦਿਆਂ (ਪੁਸਤਕ ਲਿਖਣ ਦੀ) ਆਪਣੇ ਵਲੋਂ ਤੇ ਪੰਥ

---

☞ ਜਦ ਸਤਿਗੁਰਾਂ ਨੇ ਅੰਮ੍ਰਿਤ ਤਿਆਰ ਕੀਤਾ ਤਾਂ ਸਭ ਨੂੰ ਅੰਮ੍ਰਿਤ ਛਕਾਉਣ ਤੇ ਉਹਨਾਂ ਦੇ ਨਾਮ ਬਦਲ ਦਿਤੇ ਤੇ ਆਪ ਦਾ ਨਾਮ ਗੋਬਿੰਦ ਰਾਏ ਦੀ ਬਜਾਏ ਗੋਬਿੰਦ ਸਿੰਘ ਪਰਚਲਤ ਹੋ ਗਿਆ ਅਤੇ ਇਸੇ ਤਰ੍ਹਾਂ ਪੰਜਾਂ ਪਿਆਰਿਆਂ ਦੇ ਨਾਮ ਬਦਲ ਕੇ-ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਤੇ ਭਾਈ ਸਾਹਿਬ ਸਿੰਘ ਬਦਲੇ ਗਏ। ਇਸ ਤਰ੍ਹਾਂ ਇਸਤ੍ਰੀਆਂ ਦੇ ਨਾਮਾਂ ਨਾਲ 'ਕੌਰ' ਸ਼ਬਦ ਲਾਇਆ ਗਿਆ। ਕਿਉਂਕਿ ਅੰਮ੍ਰਿਤ ਛੱਕਣਾ ਹਰ ਪ੍ਰਾਣੀ ਲਈ ਜ਼ਰੂਰੀ ਸੀ।

ਤਾਂਹੀਓਂ ਅੰਮ੍ਰਿਤ ਛੱਕਣ ਵਾਲਾ ਹੀ ਗੁਰੂ ਕਾ ਸਿੱਖ ਅਖਵਾਉਣ ਦਾ ਅਧਿਕਾਰੀ ਤੇ ਗੁਰੂ ਬਖਸ਼ਸ਼ਾਂ ਦਾ ਪਾਤਰ ਬਣ ਸਕਦਾ ਹੈ।

ਵਲੋਂ ਹਾਰਦਿਕ ਵਧਾਈ ਦੇਂਦਿਆਂ ਕਲਗੀਧਰ ਪਿਤਾ ਜੀ ਅਗੇ ਅਰਦਾਸ ਪ੍ਰਾਰਥਨਾ ਕਰਦਾ ਹਾਂ ਕਿ ਲਿਖਾਰੀ ਸਿੰਘ ਨੂੰ ਗੁਰਮਤਿ ਪ੍ਰਚਾਰ ਲਈ ਹੋਰ ਸੁਚੱਜੀ ਸੁਮੱਤ, ਬਲ, ਬੁਧ ਬਖਸ਼ਦੇ ਰਹਿਣ ਤਾਂ ਜੋ ਬਖਸ਼ਸ਼ ਹਜ਼ੂਰ ਤੋਂ ਮਿਲੀ ਸੂਝ ਬੂਝ ਰਾਹੀਂ ਸੁਚੱਜੀ ਲੇਖਣੀ ਦੁਆਰਾ ਸਦਾ ਇਸੇ ਤਰ੍ਹਾਂ ਸੇਵਾ ਕਰਦੇ ਰਹਿਣ ਅਤੇ ਸਦਾ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਰਹਿਣ।

ਜਥੇਦਾਰ ਸੰਤਾ ਸਿੰਘ ਅਕਾਲੀ
ਚਲਦਾ ਵਹੀਰ ਚੱਕ੍ਰਵਰਤੀ, ਪੰਜਵਾਂ ਤਖਤ, ਬੁੱਢਾ ਦਲ,
ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ, ਪੰਜਵਾਂ ਤਖਤ, ਚੱਕ੍ਰਵਰਤੀ, ਚਲਦਾ ਵਹੀਰ

## ਦੋ ਗੁਰਸਿੱਖ ਨਿਰਮੋਲਕ ਹੀਰੇ ਪੁਸਤਕ ਬਾਰੇ ਦੋ ਸ਼ਬਦ

ਗਿ: ਕ੍ਰਿਪਾਲ ਸਿੰਘ ਜੀ ਲਿਖਾਰੀ ਸਬੰਧੀ ਕੁਝ ਕਹਿਣਾ ਯੋਗਜ ਨਹੀਂ ਹੋਵੇਗਾ, ਕਿਉਂਕਿ ਇਹਨਾਂ ਨੇ 'ਆਪਣੀ ਜਾਣ ਪਛਾਣ' ਲੇਖ ਵਿਚ ਸਭ ਕੁਝ ਦਰਸਾ ਦਿੱਤਾ ਹੋਇਆ ਹੈ। ਇਨ੍ਹਾਂ ਦੀ ਲੇਖਣੀ ਨੇ ਮੈਨੂੰ ਉਸ ਵਕਤ, ਇਕ ਪ੍ਰਭੂ ਰੰਗਣ ਦੀ ਝਲਕ ਦਿੱਤੀ, ਜਦੋਂ ਇਹ ਗੋਂਦਲਾ ਵਾਲੇ ਜ਼ਿਲਾ ਗੁਜਰਾਂਵਾਲੇ [ਪਾਕਿਸਤਾਨ] ਸ਼ਬਦੀ ਜਥੇ ਦੇ ਮੈਂਬਰ ਬਣ ਕੇ ਸਕੱਤ੍ਰ ਦੀ ਉਪਾਧੀ ਤਕ ਪਹੁੰਚੇ ਅਤੇ ਜਦੋਂ ਇਹ ਪਰਮ ਪੂਜਜ ਬ੍ਰਹਮ ਗਿਆਨੀ ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ ਜੀ ਪਾਸ, ਗੁਰਦੁਆਰਾ ਜਗਤ ਮਾਤਾ-ਮਾਤਾ ਸਾਹਿਬ ਕੌਰਾਂ ਜੀ ਦੇ ਅਸਥਾਨ ਤੇ ਧਾਰਮਿਕ ਵਿਦਿਆ ਪੜ੍ਹਨ ਸਮੇਂ ਇਕ ਚਿੱਠੀ ਮੈਨੂੰ ਗੁਰਮਤਿ ਦੇ ਅਧਾਰਤ ਗੁਰਬਾਣੀ ਦੇ ਪ੍ਰਮਾਣ ਦੇ ਕੇ ਆਪਣੇ ਅੰਤਸ਼ਹ ਕਰਣ ਦੀ ਰੰਗਤ ਦਾ ਪ੍ਰਗਟਾਵਾ ਕੀਤਾ, ਜਿਸ ਨੂੰ ਪੜ੍ਹ ਕੇ ਮੇਰਾ ਮਨ ਬਹੁਤ ਦ੍ਰਵਿਆ। ਮੇਰੀ ਆਤਮਾ ਪ੍ਰੇਮ - ਵੈਰਾਗਣ ਹੋ ਗਈ। ਇਸ ਪੱਤ੍ਰ ਦੀ ਦਿਲੀ ਦਾਦ ਵੈਰਾਗੀ ਹੋ ਕੇ ਮਨ ਉਛਾਲੇ ਖਾ ਕੇ ਨੇਤਰਾਂ ਰਾਹੀਂ ਦੇਂਦਾ ਬਹੁਤ ਪਸੀਜਿਆ, ਜੋ ਮੇਰੀਆਂ ਆਸਾਂ ਤੋਂ ਬਹੁਤ ਅੱਗੇ ਜਾ ਚੁਕੇ ਜਾਪੇ ਸਨ। ਤੇ ਮਨ ਨੇ ਜਾਣਿਆ ਕਿ ਇਹ ਇਕ ਧਾਰਮਿਕ ਰੁਚਾਣ ਰੱਖਣ ਵਾਲੇ ਮਨ ਵਿਚ ਵੈਰਾਗ ਤੇ ਪ੍ਰਭੂ ਮਿਲਣ ਦੀ ਚਾਹ ਵਾਲੇ, ਜ਼ਰੂਰ ਧਾਰਮਿਕ ਲਿਖਾਰੀ ਹੋ ਕੇ ਉਭਰਨਗੇ। ਜਦ ਕਦੀ ਇਹਨਾਂ ਦੇ ਲੇਖ ਜਾਂ ਕੋਈ ਇਤਿਹਾਸ ਦੇ ਪੰਨੇ, ਜੋ ਅਣਛੱਪੇ ਸੁਣੇ, ਤਾਂ ਮੇਰਾ ਮਨ ਮੇਰੇ ਕਾਬੂ ਤੋਂ ਬਾਹਰ ਹੋ ਕੇ ਉਛਲ ਜਾਂਦਾ ਸੀ। ਇਨ੍ਹਾਂ ਦੀ ਲੇਖਣੀ ਕੋਈ ਅਗੰਮੀ ਸਵਾਦ, ਪ੍ਰੇਮ ਰੰਗਣ ਦੀਆਂ ਸੁਗੰਧੀਆਂ ਮੇਰਾ ਸੁਪਨਾ ਸੱਚ ਹੋ ਨਿਬੜਿਆ।

ਇਹਨਾਂ ਦੇ ਕਾਰਨ ਇਕ ਵਾਰੀ ਲਿਖਾਰੀ ਜੀ ਨਾਲ ਤੇ ਦੂਜੀ ਵਾਰੀ ਸੰਗਤ ਨਾਲ ਬ੍ਰਹਮ ਗਿਆਨੀ ਬਾਬਾ ਮਿੱਤ ਸਿੰਘ ਜੀ ਦੇ ਚਰਨ ਪਰਸਨ ਦਾ ਸਮਾਂ ਪ੍ਰਾਪਤ ਹੋਇਆ। ਭਾਵੇਂ ਨੇਤਰਾਂ ਰਾਹੀਂ ਤਾਂ ਉਨ੍ਹਾਂ ਦੇ ਦਰਸ਼ਨ ਤਾਂ ਨਹੀਂ ਕਰ ਸਕਦਾ ਸਾਂ। ਕਿਉਂਕਿ ਨੌਵੀਂ ਪੜ੍ਹਦਿਆਂ ਕੁਕਰਿਆਂ ਦੇ ਅਪ੍ਰੇਸ਼ਨ ਕਰਨ ਤੇ ਅੱਖਾਂ ਚੋਅ ਕੇ ਬੰਦ ਹੋ ਗਈਆਂ ਸਨ। ਪਰ ਸਤਿਗੁਰੂ ਜੀ ਨੇ ਅੰਤਸ਼ਹ ਕਰਣ ਦੀ ਸੂਝ ਬਖਸ਼ੀ ਸੀ]। ਭਾਵੇਂ ਮੈਂ ਨੇਤਰੀਂ ਦਰਸ਼ਨ ਤਾਂ ਉਨ੍ਹਾਂ ਦੇ ਨਹੀਂ ਕਰ ਸਕਿਆ, ਪਰੰਤੂ ਮਹਾਂ ਪੁਰਸ਼ਾਂ ਦੀ ਚਰਨ ਧੂੜ ਨੇ ਮੈਨੂੰ ਭੀ ਚੁੰਬਕ ਵਾਂਗ ਸਦਾ ਸੰਗਤ ਵਿਚ ਮਿਲੇ ਰਹਿਣ ਲਈ ਪ੍ਰੇਰਤ ਕੀਤਾ। ਜਦ ਕਦੀ ਮੈਂ



ਕਵਿਤਾ ਉਚਾਰਦਾ ਤਾਂ ਇਹ ਲਿਖਾਰੀ ਹੁੰਦੇ। ਇਹ ਬਾਲ ਸਖਾਈ ਮਿਤ੍ਰ ਭੀ ਤੇ ਗੁਰਮਤਿ ਪੰਧ ਵਿਚ ਇਨ੍ਹਾਂ ਦੀ ਨੇੜਤਾ ਦੀ ਸਾਂਝ ਹੋ ਗਈ।

ਮੈਨੂੰ ਬੜਾ ਗੌਰਵ ਭੀ ਤੇ ਅਸਚਰਜਤਾ ਭੀ ਹੋਈ, ਜਦ ਗਿਆਨੀ ਕ੍ਰਿਪਾਲ ਸਿੰਘ ਜੀ ਲਿਖਾਰੀ ਨੇ ਮੈਨੂੰ ਪਰਮ ਪੂਜਜ ਬ੍ਰਹਮ ਗਿਆਨੀ ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ ਜੀ ਅਤੇ ਬਾਬਾ ਧਰਮ ਸਿੰਘ ਜੀ ਦੀ ਖੋਜ ਭਰਪੂਰ ਲਿਖੀ ਜੀਵਨੀ ਪੜ੍ਹ ਕੇ ਸੁਣਾਈ। ਮੈਨੂੰ ਗੌਰਵ ਤਾਂ ਇਸ ਗੱਲ ਦਾ ਹੋਇਆ ਕਿ ਇਹਨਾਂ ਨੇ ਇਕ ਮਹਾਨ ਪਰਉਪਕਾਰ ਕੀਤਾ ਹੈ ਅਤੇ ਅਣਥੱਕ ਮਿਹਨਤ ਕਰ ਕੇ ਜੀਵਨ ਗਾਥਾਵਾਂ ਲਈ ੪-੫ ਸਾਲ ਲਗਾਤਾਰ ਮਿਹਨਤ ਕੀਤੀ ਹੈ। ਅਸਚਰਜਤਾ ਇਸ ਗਲ ਦੀ ਹੋਈ ਕਿ ਜੋ ਇਹਨਾਂ ਨੇ ਮਹਾਂਪੁਰਸ਼ਾਂ ਤੋਂ ਗੁਰਮਤਿ ਗੂਹੜ ਭਾਵਾਂ ਸੁਝਾਵਾਂ ਅਤੇ ਗੁਰਸਿਖ ਮਾਰਗ ਲਈ ਖਾਸ ਮਰਯਾਦਾ ਦੀਆਂ ਡੂੰਘਾਈਆਂ ਅੰਕਿਤ ਕੀਤੀਆਂ ਹਨ। ਇਹਨਾਂ ਇਕ ਵਡਾ ਉਪਕਾਰ ਕੀਤਾ ਹੈ। ਪ੍ਰਭੂ ਭਗਤੀ ਦੇ ਪਾਂਧੀਆਂ ਲਈ ਬਹੁਤ ਵਡਮੁਲੇ ਬਚਨ ਪ੍ਰਾਪਤ ਹੋ ਸਕਦੇ ਹਨ।

ਕਈ ਰਚਨਾਵਾਂ ਵਿਚ ਸੁਤੇ ਵੈਰਾਗ ਉਛਾਲੇ ਮਾਰ ਕੇ ਵਹਿ ਤੁਰਿਆ ਤੇ ਇਉਂ ਪ੍ਰਤੀਤ ਹੋਇਆ ਜਿਵੇਂ ਪਰਤੱਖ ਪਰਮ ਪੂਜਜ ਬਾਬਾ ਜੀ ਦੀ ਚਰਨ ਧੂੜ ਪਰਸ ਰਿਹਾ ਹੋਵਾਂ ਤੇ ਅੰਤਸ਼ਹ ਕਰਨ ਵਿਚ ਉਨ੍ਹਾਂ ਦੇ ਪ੍ਰਤੱਖ ਦਰਸ਼ਨ ਕਰ ਰਿਹਾ ਹੋਵਾਂ।

ਬਾਬਾ ਜੀ ਦੀ ਜੀਵਨੀ ਗੁਰਸਿਖ ਨਿਮੋਲਕ ਹੀਰੇ' ਪੁਸਤਕ ਦਾ ਲਿਖਾਰੀ ਜੀ ਨੇ ਨਾਮ ਚੁਣਿਆ ਹੈ, ਸਚਮੁੱਚ ਗੁਰਸਿਖੀ ਦੇ ਨਿਰਮੋਲਕ ਬਚਨ, ਜੋ ਇਹਨਾਂ ਨੂੰ ਮਹਾਂਪੁਰਸ਼ਾਂ ਦੀ ਬਖਸ਼ਸ਼ ਦੁਆਰਾ ਪ੍ਰਾਪਤ ਹੋਏ ਅਤੇ ਬਾਬਾ ਜੀ ਦੀ ਮੇਹਰ ਦੁਆਰਾ ਲਿਖਵਾਏ ਹਨ, ਇਹ ਵਾਕਿਆ ਹੀ ਬਹੁਤ ਅਮੁਲੇ ਹਨ। ਇਹਨਾਂ ਦੀ ਲੇਖਣੀ ਵਿਚ ਲਗਨ, ਪਰੇਮ ਵਾਹਿਗੁਰੂ ਭਗਤੀ, ਸਿਮਰਨ ਸੇਵਾ ਲਈ ਵੈਰਾਗ ਅਤੇ ਚਾਓ ਤਾਂਘ ਪੈਦਾ ਕਰਦੀ ਹੈ।

ਪ੍ਰੇਮੀ ਜਨ ਏਸ ਨਿਰਮੋਲਕ ਹੀਰੇ' ਪੁਸਤਕ ਨੂੰ ਪੜ੍ਹ ਕੇ ਖੁਦ ਹੀ ਅੰਦਾਜ਼ਾ ਲਗਾ ਸਕਣਗੇ ਕਿ ਲਿਖਾਰੀ ਜੀ ਨੇ ਗੁਰਬਾਣੀ ਦੇ ਪ੍ਰਮਾਣਾਂ ਰਾਹੀਂ ਹਰ ਪ੍ਰਸੰਗ ਨੂੰ ਸ਼ਿੰਗਾਰਿਆ ਤੇ ਸੰਵਾਰਿਆ ਹੈ, ਅਤੇ ਹਰ ਇਕ ਪ੍ਰਾਣੀ ਲਈ ਪ੍ਰੇਮ - ਸਾਗਰ ਵਿਚ ਲੀਣਤਾ ਕਰ ਦੇਣ ਵਾਲਾ ਹੈ। ਖਾਸ ਕਰ ਕੇ ਪੁਰਾਤਨ ਮਰਯਾਦਾ ਅਤੇ ਪ੍ਰਭੂ ਮਾਰਗ ਦੀਆਂ ਡੂੰਘਾਈਆਂ ਨੂੰ ਜਿਸ ਵਿਸਥਾਰ ਨਾਲ ਅੰਕਿਤ ਕੀਤਾ ਹੈ, ਇਹ ਗੁਰਮਤਿ ਪਾਂਧੀਆਂ (ਮਾਰਗੀਆਂ) ਲਈ 'ਗੁਰਮੁਖ' ਗਾਡੀ ਰਾਹੁ' ਦਰਸਾਇਆ ਹੈ।

ਜਿਥੇ ਲਿਖਾਰੀ ਜੀ ਨੇ ਮਹਾਂਪੁਰਸ਼ਾਂ ਦੀ ਜੀਵਨੀ ਲਈ ਲਿਖਣ ਸ਼ੈਲੀ ਜੋ ਵਰਤੀ ਹੈ, ਉਹ ਅਨੋਖੇ ਢੰਗ ਦੀ ਪ੍ਰਤੱਖ ਕਲਾ ਹੈ, ਉਥੇ ਗੋਹੜ ਭਾਵਾਂ ਨੂੰ ਗੁਰਬਾਣੀ ਦੇ ਪ੍ਰਮਾਣਾਂ ਰਾਹੀਂ ਦਰਸਾ ਕੇ ਦ੍ਰਿੜਤਾ ਵਿਸ਼ਵਾਸ ਲਈ ਪ੍ਰੇਰਤ ਕਰ ਕੇ ਮਹਾਨ ਕਾਰਜ ਨੇਪਰੇ ਚਾੜ੍ਹਿਆ ਹੈ।

ਸਤਿਗੁਰੂ ਕਲਗੀਧਰ ਜੀ ਅਤੇ ਜਗਤ ਮਾਤਾ—ਮਾਤਾ ਸਾਹਿਬ ਕੌਰਾਂ ਜੀ ਦੇ ਚਰਨਾਂ ਵਿਚ ਪ੍ਰਾਰਥਨਾ ਕਰਾਂਗਾ ਕਿ ਗਿਆਨੀ ਕ੍ਰਿਪਾਲ ਸਿੰਘ ਜੀ ਲਿਖਾਰੀ ਨੂੰ ਇਸੇ ਤਰ੍ਹਾਂ ਆਪ ਜੀ ਦੀਆਂ ਸਦੀਵੀ ਬਖਸ਼ਸ਼ਾਂ ਪ੍ਰਾਪਤ ਹੁੰਦੀਆਂ ਰਹਿਣ, ਬ੍ਰਹਮ ਗਿਆਨੀ ਬਾਬਾ ਮਿੱਤ ਸਿੰਘ ਜੀ ਤੇ ਬਾਬਾ ਧਰਮ ਸਿੰਘ ਜੀ ਆਪਣਾ

ਦਾ ਭਰਿਆ ਹੱਥ ਰੱਖਣ ਤਾਂ ਜੋ ਇਹ ਇਸੇ ਤਰ੍ਹਾਂ
ਸੇਵਕ ਜਾਣ ਕੇ 'ਲਿਖਾਰੀ' ਜੀ ਦੇ ਸਿਰ ਤੇ ਸਦਾ ਮੇਹਰ ਲੇਖਣੀ ਰਾਹੀਂ ਗੁਰਸਿੱਖੀ ਮਾਰਗ
ਮਿੱਠ ਰਸ, ਰੰਗ ਦੀ ਰੰਗਤ ਵਿਚ ਆਪਣੇ ਸ਼ੁਭ ਵਿਚਾਰਾਂ,
ਲਈ ਸੇਵਾ ਕਰਦੇ ਸਤਿਗੁਰੂ ਜੀ ਦੇ ਚਰਨਾਂ ਦੇ ਪੂਜਕ ਬਣੇ ਰਹਿਣ।

ਪ੍ਰਾਰਥਕ–
ਗਿਆਨੀ ਹਰਿਸਮਾਇ ਸਿੰਘ‡ ਪੰਨੂੰ 'ਪਾਰਸ'
੬੫–ਪ੍ਰੇਮ ਨਗਰ, ਕਰਨਾਲ (ਹਰਿਆਣਾ)

# ਪ੍ਰਸੰਸਾ

ਵਾਹਿਗੁਰੂ ਨਿਰੰਕਾਰ ਭੁਲੀ ਭਟਕੀ ਲੋਕਾਈ ਨੂੰ ਧਰਮ ਦੀ ਕ੍ਰਿਆ, ਜਿਸ ਕਰਮ ਨਾਲ ਜੀਵਾਂ ਦਾ ਉਧਾਰ ਹੋ ਸਕਦਾ ਹੋਵੇ, ਉਸ ਨਿਯਮਾਂਵਲੀ ਨੂੰ ਸਦਾ ਪ੍ਰਚਲਤ ਰੱਖਣ ਲਈ ਪ੍ਰਭੂ ਆਪਣੀ ਕਲਾ ਸੰਤਾਂ, ਭਗਤਾਂ, ਪਰਉਪਕਾਰੀਆਂ ਨੂੰ ਦੇ ਕੇ ਸੰਸਾਰ ਤੇ ਭੇਜਦਾ ਹੈ। ਉਹ ਪ੍ਰਭੂ ਭਗਤੀ ਦੁਆਰਾ ਜਿਥੇ ਪ੍ਰਮੇਸ਼ਰ ਦੀ ਕਲਾ (ਸ਼ਕਤੀ) ਨੂੰ ਦ੍ਰਿੜ ਕਰਾਉਂਦੇ ਹਨ, ਉਥੇ ਕਠਨ ਘਾਲ ਕਮਾਈ ਕਰ ਕੇ ਪ੍ਰਭੂ ਸੇਵਕ ਦੀ ਪ੍ਰਿਤਪਾਲਣਾ ਕਰਦਾ ਹੈ, ਦਾ ਨਿਸਚਾ ਭੀ ਕਰਾਂਦਾ ਹੈ। ਇਹ ਜੀਵਾਂ ਵਿਚ ਦ੍ਰਿੜ ਹੋ ਜਾਂਦਾ ਹੈ ਕਿ ਜਿਥੇ ਕੋਈ ਵਸੀਲਾ, ਉਪਜੀਵਕਾ ਦਾ ਨਾ ਹੋਵੇ, ਉਥੇ ਭੀ ਆਪਣੇ ਸੰਤ ਜਨਾਂ ਦੇ ਅੱਟਲ ਵਿਸ਼ਵਾਸ ਦੇ ਕਾਰਨ ਅਜਿਹੀ ਰੱਚਨਾ ਰੱਚਦਾ ਹੈ ਕਿ ਸੰਸਾਰੀ ਲੋਕ ਭੀ ਵੇਖ ਕੇ ਜਿਥੇ ਚਕ੍ਰਿਤ ਹੁੰਦੇ ਹਨ, ਉਥੇ ਪ੍ਰਭੂ ਦੀ ਕਲਾ-ਸ਼ਕਤੀ ਤੋਂ ਪ੍ਰਭਾਵਤ ਹੋ ਕੇ ਵਾਹਿਗੁਰੂ ਜੀ ਨੂੰ ਸੇਵਨ ਪੂਜਨ ਦੀ ਆਸਾ ਭੀ ਵਧਦੀ ਹੈ।

ਅਜਿਹੇ ਕਾਰਜ ਪ੍ਰਭੂ ਉਹਨਾਂ ਸੰਤ ਜਨਾਂ ਤੋਂ ਕਰਵਾਉਂਦਾ ਹੈ ਜੋ–

ਸੰਤ ਭਗਤਿ ਪ੍ਰਵਾਨ ਜੋ ਪ੍ਰਭ ਭਾਇਆ ॥

ਜਿਨ੍ਹਾਂ ਨੂੰ ਪ੍ਰਭ ਪ੍ਰਵਾਨ ਕਰ ਕੇ ਭੇਜਦਾ ਹੈ, ਉਹਨਾਂ ਤੋਂ 'ਧਰਮ' ਦੇ ਕਾਰਜ ਕਰਵਾ ਲੈਂਦਾ ਹੈ। ਉਹਨਾਂ ਦਾ ਦ੍ਰਿੜ੍ਹ ਵਿਸ਼ਵਾਸ ਪ੍ਰਭੂ ਤੇ ਹੁੰਦਾ ਹੈ।

ਸੋ ਅਜੇਹੇ ਮਹਾਂਪੁਰਸ਼ਾਂ 'ਵਿਰਲੇ ਸੰਸਾਰੇ' ਸੰਸਾਰ ਵਿਚ ਵਿਰਲੇ ਹੁੰਦੇ ਹਨ, ਜੋ ਜੀਵਨੀ 'ਦੋ ਗੁਰਸਿਖ ਨਿਰਮੋਲਕ ਹੀਰੇ' ਪੁਸਤਕ ਆਪ ਜੀ ਦੇ ਹਸਤ ਕਮਲ ਵਿਚ ਹੈ। ਇਹ ਉਹਨਾਂ ਮਹਾਂਪੁਰਸ਼ਾ ਦੀ ਜੀਵਨੀ ਹੈ ਜਿਨ੍ਹਾਂ ਅਨੇਕ ਹੱਠ, ਤੱਪ, ਕਠਨਾਈਆਂ ਸਹਿ ਕੇ ਆਪਣੀ ਜਗਤ ਮਾਤਾ-ਮਾਤਾ ਸਾਹਿਬ ਕੌਰਾਂ (ਪਿੰਡ ਮੁਕਟ) ਸੱਚਖੰਡ ਸ੍ਰੀ ਹਜ਼ੂਰ ਸਾਹਿਬ (ਅਬਿਚਲ ਨਗਰ) ਦੀ ਅਣਥੱਕ ਸੇਵਾ ਕਰ ਕੇ ਉਸ ਅਸਥਾਨ ਨੂੰ ਉਜਾਗਰ ਹੀ ਨਹੀਂ ਕੀਤਾ ਸਗੋਂ ਗੁਰਮਤਿ ਦੀ ਅਜਿਹੀ ਟਕਸਾਲ ਚਲਾਈ। ਸਤਿਗੁਰਾਂ ਦੇ ਹੁਕਮਾਂ ਦੀ

‡ ਇਹਨਾਂ ਦੇ ਜੀਵਨ ਕਾਲ ਵਿਚ ਦਾਸ ਇਹਨਾਂ ਦੀ ਸੱਧਰ ਪੂਰੀ ਨਾ ਕਰ ਸਕਿਆ। ਮਾਇਕ ਥੁੜ ਕਾਰਨ ਇਹ ਪੁਸਤਕ ਉਹਨਾਂ ਦੇ ਅਕਾਲ ਚਲਾਣੇ ਬਾਅਦ ਹੀ ਛੱਪ ਸਕੀ ਹੈ। –ਲਿਖਾਰੀ



ਪਾਲਣਾ ਕਰ ਕੇ 'ਸੇਵਾ' ਨੂੰ ਪਰਮੁਖ ਰੱਖ ਕੇ ਨਿਜ ਅਸਥਾਨ ਤੇ ਲੰਗਰ ਦੇਗ ਦਾ ਅਤੁੱਟ ਪਹਿਰਾ ਚਲਾਇਆ ਤੇ ਸੰਗਤ ਦੀ ਅਥਾਹ ਪਿਆਰ ਨਾਲ ਦਿਨ ਰਾਤ ਅਣਥੱਕ ਸੇਵਾ ਕਰ ਕੇ ਅਸਥਾਨ ਨੂੰ ਹਰ ਜਗਿਆਸੂ ਲਈ ਆਪਣੇ ਜਨਮ ਨੂੰ ਹੀ ਨਹੀਂ, ਸਗੋਂ ਹਜ਼ਾਰਾਂ ਸ਼ਰਧਾਲੂਆਂ ਦੀ ਦਿਸ਼ਾ ਮਾਰਗ ਨੂੰ ਦਰਸਾਇਆ।

ਗਿਆਨੀ ਕ੍ਰਿਪਾਲ ਸਿੰਘ ਜੀ ਲਿਖਾਰੀ, ਜਿਨ੍ਹਾਂ ਨਾਲ ਮੈਨੂੰ ੧੦–੧੨ ਸਾਲ ਇਕੱਠੇ (ਜਦ ਗੁ: ਮੰਜੀ ਸਾਹਿਬ ਪਾ: ੬–੧੦), ਜੀ. ਟੀ. ਰੋਡ, ਅੰਬਾਲਾ ਦੀ ਇਮਾਰਤ ਬਨਾਉਣ ਵਿਚ ਸ: ਗੁਰਦਿਆਲ ਸਿੰਘ ਜੀ ਸੈਣੀ ਤੇ ਇਹਨਾਂ ਦਾ ਭਾਰੀ ਯੋਗਦਾਨ (ਸੇਵਾ) ਸਮੇਂ ਬਹੁਤ ਨੇੜਤਾ ਨਾਲ ਵੇਖਿਆ ਅਤੇ ਸਦਾ ਗੁਰਮੇਲੀ ਕਰ ਮੇਲ ਕਰੰਦੇ'ਹੁਣ ਤਕ ਮੇਲ ਬਣਿਆ ਆ ਰਿਹਾ ਹੈ।

ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ ਤੇ ਬਾਬਾ ਧਰਮ ਸਿੰਘ ਜੀ ਤੋਂ ਵਰੋਸਾਏ ਗਿਆਨੀ ਜੀ ਨੇ ਜੋ ਜੀਵਨੀ ਪੁਸਤਕ ਕਈ ਸਾਲਾਂ ਦੀ ਅਣਥੱਕ ਖੋਜ ਕਰ ਕੇ ਲਿਖੀ ਹੈ। ਜਿਸ ਲਈ ਕੁਝ ਸਮਾਂ ਹਰਿਦਵਾਰ ਇਹਨਾਂ ਨਾਲ ਜਾਣ ਦਾ (ਬਾਬਾ ਜੀ ਦੀ ਪ੍ਰਣਾਲੀ ਖੋਜਣ ਲਈ) ਮੈਨੂੰ (ਸ਼ੇਰ ਸਿੰਘ) ਨੂੰ ਮਿਲਿਆ ਸੀ।

ਮੇਰੇ ਪਾਸ ਅਜੇਹੇ ਸ਼ਬਦ ਨਹੀਂ ਜੋ ਇਸ ਖੋਜ ਸਬੰਧੀ ਪਾਠਕ ਜਨਾਂ ਦੀ ਵਧੇਰੇ ਰੁਚੀ ਅਕਸ਼ਕ ਕਰਨ ਲਈ ਹੋਣ। ਇਹ ਪਾਠਕ ਜਨ ਖੋਜੀ ਜਾਂ ਮਾਰਗੀ ਪੁਰਸ਼ ਖੁਦ ਹੀ ਅੰਦਾਜ਼ਾ ਲਾ ਸਕਣਗੇ।

ਮੇਰੀ ਵਾਹਿਗੁਰੂ ਅਗੇ ਪ੍ਰਾਰਥਨਾ ਹੈ ਕਿ ਸਤਿਗੁਰੂ ਜੀ ਇਹਨਾਂ ਦੀ ਘਾਲ ਨੂੰ ਥਾਏਂ ਪਾਣ ਅਤੇ ਸਦਾ ਅਜਿਹੀ ਮੱਤ ਬੁਧ ਬਖ਼ਸ਼ਸ਼ ਕਰਨ ਤਾਂ ਜੋ ਉਹ ਕਲਮ ਨਾਲ ਸਿੱਖ ਜਗਤ ਦੀ ਸੇਵਾ ਕਰਦੇ ਰਹਿਣ।

ਚਰਨ ਸੇਵਕ–
ਸ਼ੇਰ ਸਿੰਘ (ਗਿਆਨੀ)
੧੨੨੭/੧੧, ਮਹਿੰਦਰ ਨਗਰ, (ਨੇੜੇ ਬਾਦਸ਼ਾਹੀ ਬਾਗ, ਪਾ: ੧੦)
ਹਿਸਾਰ ਰੋਡ, ਅੰਬਾਲਾ ਸ਼ਹਿਰ
ਹਾਲ–ਯੋਬਾ ਸਿਟੀ, ਕੈਲੀਫੋਰਨੀਆਂ, (ਯੂ. ਐਸ. ਏ.)

ਨੋਟ–ਮੈਂ ਇਹਨਾਂ ਦਾ ਸਦਾ ਰਿਣੀ ਹਾਂ, ਕਿਉਂਕਿ ਇਹਨਾਂ ਨੇ ਇਕ ਰਾਤ ਵਿਚ ਮੇਰੇ ਈਸਾਈ ਹੋ ਜਾਣ ਦੇ ਖਿਆਲ ਵਿਚ ਅਜਿਹਾ ਗੁਰਮਤਿ ਰਾਹੀਂ ਮੋੜਾ ਪਾਇਆ ਅਤੇ ਗੁਰਸਿੱਖੀ ਦੇ ਸੱਚੇ ਮਾਰਗ ਵਿਚ ਅਜਿਹਾ ਪ੍ਰਪੱਕ ਕੀਤਾ, ਜਿਸ ਦੀ ਦੇਣ ਮੈਂ ਕਈ ਜਨਮਾਂ ਵਿਚ ਭੀ ਨਹੀਂ ਉਤਾਰ ਸਕਾਂਗਾ।

# ਗੁਰਸਿੱਖ ਨਿਰਮੋਲਕ ਹੀਰੇ ਪੁਸਤਕ ਬਾਰੇ ਮੇਰੇ ਅਨੁਭਵੀ ਵਿਚਾਰ

ਹੀਰਿਆਂ ਦੀ ਝਲਕ ਦਾ ਇਸ਼ਾਰਾ
ਜੇਹਾ ਕਿ ਪੁਸਤਕ ਦੇ ਨਾਮ ਤੋਂ ਹੀ ਇਹਨਾਂ ਨਿਰਮੋਲਕ ਹੀਰਿਆਂ ਦੀ ਝਲਕ ਦਾ ਇਸ਼ਾਰਾ ਵਾਹਿਗੁਰੂ ਨੇ ਅਮੁਲ ਦਾਤਾਂ ਬਖਸ਼ ਕੇ ਜੇਹਾ ਕਿ ਪੁਸਤਕ ਦੇ ਨਾਮ ਤੋਂ ਹੀ ਇਹਨਾਂ ਨਿਰਮੋਲਕ ਹੀਰਿਆਂ ਦੀ ਝਲਕ ਦਾ ਇਸ਼ਾਰਾ
ਮਿਲਦਾ ਹੈ। ਸੱਚਮੁਚ ਇਸ ਦੇ ਪੜ੍ਹਨ ਨਾਲ ਜੋ ਮਨੁਸ਼ ਦਾ ਜੀਵਨ ਵਾਹਿਗੁਰੂ ਨੇ ਅਮੁਲ ਦਾਤਾਂ ਬਖਸ਼ ਕੇ
(ਅਮੁਲ ਗੁਣ ਅਮੁਲ ਵਾਪਾਰ) ਵਾਂਗ ਇਸ ਪੁਸਤਕ ਵਿਚ ਅਮੁਲ ਹੀਰੇ ਗੁਰਸਿਖਾਂ ਦੇ ਜੀਵਨ ਨੂੰ ਸ਼ਿੰਗਾਰ
ਕੇ ਗਿਆਨੀ ਕ੍ਰਿਪਾਲ ਸਿੰਘ ਜੀ ਲਿਖਾਰੀ ਨੇ ਵਡਾ ਪਰਉਪਕਾਰ ਕੀਤਾ ਹੈ। ਜਿਵੇਂ ਗਿਆਨੀ ਜੀ ਨੇ
ਆਪਣੀ ਜੀਵਨ ਕਹਾਣੀ ਵਿਚ ਸ੍ਰੀ ਸੱਚਖੰਡ ਅਬਿਚਲ ਨਗਰ (ਨਾਂਦੇੜ) ਦੇ ਦਰਸ਼ਨਾਂ ਦੀ ਵਿਆਖਿਆ
ਪੜ੍ਹਨ ਨਾਲ ਇੰਝ ਪਰਤੀਤ ਹੁੰਦਾ ਹੈ, ਜਿਸ ਤਰ੍ਹਾਂ ਪ੍ਰਤੱਖ ਸੱਚਖੰਡ ਦੇ ਦਰਸ਼ਨ ਹੋ ਰਹੇ ਹਨ। ਨਾਲ ਹੀ
ਪਾਵਨ ਤਖ਼ਤ ਦੀ ਮਾਨ ਮਰਯਾਦਾ ਬਾਰੇ ਜੋ ਪੂਰੀ ਜਾਣਕਾਰੀ ਦਿਤੀ ਗਈ ਹੈ। ਇਸੇ ਤਰ੍ਹਾਂ ਹੋਰ ਗੁਰ-
ਅਸਥਾਨਾਂ ਦੀ ਜਿਥੇ ਪੂਰੀ ਜਾਣਕਾਰੀ ਦਿਤੀ, ਉਥੇ ਮਾਤਾ ਸਾਹਿਬ ਕੌਰਾਂ ਜੀ ਦੇ ਅਸਥਾਨ ਦੀ ਸੇਵਾ ਦਾ
ਵੇਰਵੇ ਸਹਿਤ ਵਰਨਣ ਕਰਨਾ ਅਤੇ ਉਪਰੰਤ ਆਦਿ ਤੋਂ ਲੈ ਕੇ ਜਿਨ੍ਹਾਂ ਗੁਰਸਿਖਾਂ, ਮਹਾਂਪੁਰਸ਼ਾਂ ਦੀ ਸੰਗਤ
ਗਿਆਨੀ ਜੀ ਨੂੰ ਮਿਲੀ, ਉਹਨਾਂ ਬਾਰੇ ਭੀ ਜੋ ਰੋਸ਼ਨੀ ਪਾਈ ਹੈ, ਉਹ ਭੀ ਇਹਨਾਂ ਦੇ ਜੀਵਨ ਦਾ ਇਕ
ਅਮੋਲਕ ਸਮਾਂ ਹੀ ਆਖਿਆ ਜਾ ਸਕਦਾ ਹੈ।

ਪਾਕਿਸਤਾਨ ਬਨਣ ਵੇਲੇ—ਭਾਵ ੧੯੪੭ ਦੇ ਅੱਖੀਂ ਵੇਖੇ ਹਾਲਾਤਾਂ ਨੂੰ ਤਾਰੀਖ਼ਵਾਰ ਦਰਜ ਕਰ
ਕੇ ਉਸ ਮਹਾਨ ਘਲੂਘਾਰੇ ਦੀ ਖ਼ੂਨੀ ਤਸਵੀਰ ਪੜ੍ਹਨ ਵਾਲੇ ਦੇ ਸਾਹਮਣੇ ਲਿਆ ਖੜੀ ਕੀਤੀ ਗਈ ਹੈ।
ਬਾਬਾ ਮਿੱਤ ਸਿੰਘ ਜੀ ਤੇ ਬਾਬਾ ਧਰਮ ਸਿੰਘ ਜੀ ਦੀ ਜੀਵਨੀ ਜਿਸ ਸੁਚੱਜੇ ਢੰਗ ਨਾਲ ਅੰਕਿਤ
ਕੀਤੀ ਹੈ, ਉਸ ਬਾਰੇ ਤਾਂ—

ਕਹੁ ਨਾਨਕ ਗੂੰਗੇ ਗੁੜ ਖਾਇਆ ਪੂਛੈ ਤੇ ਕਿਆ ਕਹੀਐ ॥

ਲਿਖ਼ਣ ਜਾਂ ਦਸਣ ਵਿਚ ਨਹੀਂ, ਇਹ ਤਾਂ ਖ਼ਰੜਾ ਪੜ੍ਹਨ ਤੋਂ ਹੀ ਗਿਆਨੀ ਜੀ ਦੀ ਯੋਗਤਾ ਤੇ ਅਸਵਥਾ
ਦਾ ਸਹਿਜੇ ਹੀ ਪਤਾ ਲੱਗ ਸਕਦਾ ਹੈ, ਜਿਸ ਕਰ ਕੇ ਗਿਆਨੀ ਜੀ ਕਿਸੇ ਕਥਨੀ ਦੇ ਮੁਥਾਜ ਨਹੀਂ।
ਅਜੇਹੇ ਗੁਰਸਿੱਖ (ਹੈਨ ਵਿਰਲੇ ਨਾਹੀ ਘਨੇ) ਜਿਨ੍ਹਾਂ ਦੀ ਕਥਨੀ (ਲਿਖਤ) ਅਤੇ ਕਰਨੀ (ਅੰਦਰੋਂ
ਬਾਹਰੋਂ) ਇਕੋ ਜੇਹੀ ਹੋਵੇ, ਬਹੁਤ ਘਟ ਵੇਖਣ 'ਚ ਆਉਂਦੇ ਹਨ। ਕਿਉਂਕਿ ਮੇਰਾ ਗਿ: ਕਿਰਪਾਲ ਸਿੰਘ
ਜੀ ਲਿਖਾਰੀ ਨਾਲ ੧੯੫੭ ਤੋਂ, ਜਦੋਂ ਇਨ੍ਹਾਂ ਗੁਰਦਵਾਰਾ ਪਾਤਸ਼ਾਹੀ ਨੌਵੀਂ, ਜੀਂਦ ਵਿਖੇ ਮੈਨੇਜਰ ਦੀ
ਸੇਵਾ ਸੰਭਾਲੀ ਸੀ, ਥੋੜੇ ਹੀ ਦਿਨਾਂ ਵਿਚ ਸਾਰੇ ਨਗਰ ਵਿਚ ਇਹਨਾਂ ਦੇ ਗੁਣਾਂ ਤੇ ਨਿਰਮਾਣਤਾ ਨਾਲ
ਗੁਰਦੁਆਰਾ ਸਾਹਿਬ ਦੀ ਸੇਵਾ ਦਾ ਇਕ ਨਵਾਂ ਦੌਰ ਸ਼ੁਰੂ ਹੋਣ ਤੇ, ਜਿਸ ਦੀ ਜੀਂਦ ਤੇ ਇਲਾਕਾ ਨਿਵਾਸੀ
ਚਿਰਾਂ ਤੋਂ ਹੀ ਉਡੀਕ ਵਿਚ ਸਨ। ਸੰਗਤਾਂ ਦੇ ਹਿਰਦੇ 'ਚ ਸਤਿਕਾਰ ਅਤੇ ਚਾਉ ਪੈਦਾ ਹੋ ਗਿਆ। ਏਸ
ਉਤਸ਼ਾਹ ਨਾਲ ਗੁਰਦਵਾਰਾ ਸਾਹਿਬ ਦੀ ਰੌਣਕ ਦਿਨੋਂ ਦਿਨ ਵੱਧਣੀ ਸ਼ੁਰੂ ਹੋ ਗਈ। ਸੰਗਤਾਂ ਦੇ
ਸਹਿਯੋਗ ਨਾਲ ਸਭ ਤੋਂ ਪਹਿਲਾਂ ਗੁਰਦਵਾਰਾ ਸਾਹਿਬ ਬਿਜਲੀ ਲੱਗਵਾਈ ਜੋ ਪਹਿਲਾਂ ਨਹੀਂ ਸੀ।



ਸਰੋਵਰ ਦੀ ਸੇਵ ਆਰੰਭ ਹੋ ਗਈ। ਕਈ ਹੋਰ ਯੋਜਨਾਵਾਂ (ਲੰਗਰ, ਸਰਾਏ, ਕੁਆਰਟਰ ਆਦਿ ਦੀਆਂ
ਬਣਾਈਆਂ। ਇੰਟੈਰਮ ਗੁ: ਬੋਰਡ ਵਲੋਂ ਪ੍ਰਵਾਨਗੀ ਤਾਂ ਮਿਲ ਗਈ, ਪਰੰਤੂ ਇਹਨਾਂ ਯੋਜਨਾਵਾਂ ਨੂੰ ਨੇਪਰੇ
ਚਾੜ੍ਹਨ ਲਈ ਅੜਿਚਨਾਂ ਪੈਦਾ ਕਰ ਦਿਤੀਆਂ।

ਸਟਾਫ ਦੀ ਕਮੀ ਕਾਰਨ ਆਪ ਹੀ ਮੈਨੇਜਰ ਦੀ ਡਿਊਟੀ ਦੇ ਨਾਲ ਗ੍ਰੰਥੀ ਦੀ ਸੇਵਾ, ਸ਼ਬਦ ਦੀ
ਵੀਚਾਰ ਕਰਨੀ, ਗੁ: ਸਾਹਿਬ ਦਾ ਬਹੁਤ ਵੱਡਾ ਪ੍ਰਬੰਧ ਨੂੰ ਆਪਣੀ ਜ਼ਿਮੇਵਾਰੀ ਤੇ ਸੁਚੱਜਤਾ ਨਾਲ ਸੰਭਾਲਣਾ
ਗੁ: ਸਾਹਿਬ ਦੀ ਬਹੁਤ ਵੱਡੀ ਜਾਇਦਾਦ ਜ਼ਮੀਨ, ਖੇਤੀ ਬਾੜੀ ਦੀ ਵੰਡਾਈ ਦਾ ਕੰਮ ਪੂਰੀ ਲਗਨ ਅਤੇ
ਈਮਾਨਦਾਰੀ ਨਾਲ ਨਿਭਾਹੁੰਦੇ ਰਹੇ।

ਪ੍ਰੰਤੂ ਸਤਿਗੁਰਾਂ ਨੇ ਇਹਨਾਂ ਨੂੰ ਬਣਾਈਆਂ ਯੋਜਨਾਵਾਂ ਨੂੰ ਸਿਰੇ ਚੜ੍ਹਾਉਣ ਲਈ ਬਹੁਤਾ ਸਮਾਂ ਨਾ
ਦਿਤਾ। ਕੁਝ ਖੁਦਗਰਜ਼ ਮੈਂਬਰਾਂ ਤੇ ਇਨਸਪੈਕਟਰਾਂ ਨੇ ਗਿਆਨੀ ਜੀ ਦੀ ਇਸ ਸ਼ੋਭਾ ਨੂੰ ਨਾ ਸਹਾਰਦੇ ਹੋਏ
ਇਕ ਗਲਤ ਯੋਜਨਾ—(ਜੋ ਗੁਰਦਵਾਰਾ ਸਾਹਿਬ ਦੀ ਦਰਸ਼ਨੀ ਡਿਓਢੀ ਤੋਂ ਰੇਲਵੇ ਸਟੇਸ਼ਨ ਵਿਚਕਾਰ
ਜ਼ਮੀਨ ਤੇ ਕਾਠ ਮੰਡੀ ਬਨਾਉਣ ਦੀ, ਮੈਨੇਜਰ ਤੇ ਇਲਾਕੇ ਦੀਆਂ ਸੰਗਤਾਂ ਦੀ ਮੁਸ਼ਕਲ ਨਾ ਪਛਾਣਦੇ
ਹੋਏ ਪਰਵਾਨ ਕਰਵਾ ਕੇ, ਰਿਸ਼ਵਤ ਖੋਰੀ ਦੇ ਚੱਕਰ ਵਿਚ ਬਾਣੀਆਂ ਨੂੰ ਰਜਿਸਟਰੀ ਕਰਾਉਣ ਦੀ ਜ਼ਿੱਦ
ਅਗੇ ਗਿ: ਕ੍ਰਿਪਾਲ ਸਿੰਘ ਜੀ ਮੈਨੇਜਰ ਅੜ ਗਏ, ਕਿ ਹਿੰਦੂ (ਹੁੱਕਾ, ਤਮਾਕੂ, ਸਿਗਰਟਾਂ) ਗੁਰਦਵਾਰਾ ਸਾ:
ਦੇ ਰਸਤੇ ਵਿਚ ਤੇ ਨਾਲ ਕਾਠ ਮੰਡੀ ਬਨਾਉਣ ਤੇ ਧੀ - ਭੈਣ ਦੀ ਇਜ਼ਤ ਸੁਰੱਖਿਅਤ ਨਹੀਂ ਰਹਿ ਸਕੇਗੀ।
ਇਸ ਦੋਸ਼ ਵਿਚ ਕਿ ਮੈਨੇਜਰ ਨੇ ਸਾਡੀ ਉਲੀਕੀ ਸਕੀਮ ਸਿਰੇ ਨਹੀਂ ਚੜ੍ਹਨ ਦਿਤੀ। (ਜੋ ਆਮ ਲੋਕਾਂ
ਦੀ ਆਵਾਜ਼ ਸੀ)ਜਿਸ ਕਰ ਕੇ ਇਹਨਾਂ ਨੂੰ ਬਿਨਾਂ ਦੋਸ਼ ਪਟਿਆਲੇ ਤਬਦੀਲ ਕਰ ਦਿਤਾ। ਜਿਸ ਤੇ ਸੱਚਾਈ
ਦੀ ਜਿਤ ਹੋਈ ਤੇ ਪ੍ਰਧਾਨ ਵਲੋਂ ਇਹਨਾਂ ਤੋਂ ਅਸਤੀਫੇ ਦੀ ਮੰਗ ਕਰਨ ਤੇ ਇਹਨਾਂ ਨੇ ਸਰਵਿਸ ਤੋਂ
ਅਸਤੀਫਾ ਦੇ ਦਿਤਾ।

ਗੁ: ਸਾਹਿਬ ਦੀ ਸਦਾ ਲਈ ਖੁਰਦ ਬੁਰਦ ਹੁੰਦੀ ਜਾਇਦਾਦ ਨੂੰ ਅਤੇ ਧੀਆਂ ਭੈਣਾਂ ਦੀ ਇਜ਼ਤ ਨੂੰ
ਬਰਕਰਾਰ ਰਖਣ ਅਤੇ ਗੁਰ ਅਸਥਾਨ ਦੀ ਪਵਿਤ੍ਰਤਾ [ਸਿਗਰਟ, ਬੀੜੀ] ਤੋਂ ਸਦਾ ਬਚਾਓ ਨੂੰ ਬਰਕਰਾਰ
ਰੱਖਣ ਤੇ ਜੋ ਗਿਆਨੀ ਕ੍ਰਿਪਾਲ ਸਿੰਘ ਜੀ ਮੈਨੇਜਰ ਨੇ ਜੋ ਕੁਰਬਾਨੀ (ਨੌਕਰੀ ਤੋਂ ਅਸਤੀਫਾ ਦੇਣਾ) ਕੀਤੀ
ਉਸ ਦੀ ਛਾਪ ਜੀਂਦ ਨਿਵਾਸੀ ਸੰਗਤਾਂ ਤੇ ਸਦਾ ਲਈ ਉਕਰ ਗਈ। ਭਾਵੇਂ ਇਹਨਾਂ ਦੀਆਂ ਬਨਾਈਆਂ
ਯੋਜਨਾਵਾਂ ਜੋ ਗੁਰੂ ਹਿਤ ਸਨ, ਧਰੀਆਂ ਰਹਿ ਗਈਆਂ। ਜਿਸ ਦਾ ਅਜ ਤਕ ਸਭ ਸੰਗਤਾਂ ਇਤਰਾਮ ਅਤੇ
ਅਹਿਸਾਸ ਕਰਦੀਆਂ ਹਨ।

ਉਹਨਾਂ ਦਿਨਾਂ ਤੋਂ ਗਿ: ਕ੍ਰਿਪਾਲ ਸਿੰਘ ਜੀ ਦਾ ਮੇਰੇ ਹਿਰਦੇ ਤੇ ਇਹਨਾਂ ਦੀ ਸ਼ਖਸੀਅਤ ਦਾ ਬਹੁਤ
ਵਡਾ ਪ੍ਰਭਾਵ ਪਿਆ। ਦਾਸ ਇਹਨਾਂ ਦੇ 'ਗੁਰਮੇਲੀ' ਹੋਣ ਕਰ ਕੇ ਬਹੁਤ ਨੇੜੇ ਹੋ ਗਿਆ ਅਤੇ ਨਜ਼ਦੀਕ ਹੋ
ਹੋ ਕੇ ਏਹਨਾਂ ਦੀ ਅਵਸਥਾ ਨੂੰ ਜਾਨਣ ਪਹਿਚਾਨਣ ਦਾ ਅਵਸਰ ਮਿਲਿਆ। ਹੁਣ ਤਕ ਏਹਨਾਂ ਦੇ ਪਾਸੋਂ
ਜੋ ਪਿਆਰ ਤੇ ਗੁਰਮਤਿ ਬਾਰੇ ਖੋਜ ਭਰਪੂਰ ਵੀਚਾਰਾਂ ਮਿਲੀਆਂ, ਉਹ ਮੇਰੀਆਂ ਅਭੁੱਲ ਯਾਦਾਂ ਬਣ ਕੇ
ਰਹਿ ਗਈਆਂ।

ਜਿਤਨਾ ਸਮਾਂ ਗਿਆਨੀ ਜੀ ਜੀਂਦ ਗੁਰਦੁਆਰਾ ਸਾਹਿਬ ਵਿਖੇ ਮੈਨੇਸਰ ਦੀ ਸੇਵਾ ਕਰਦੇ ਰਹੇ, ਰੋਜ਼ਾਨਾ ਸਤਿਸੰਗ, ਰਾਤ ਨੂੰ ਭੀ ਸਤਿਸੰਗ, ਗੁਰਮਤਿ ਦੀਆਂ ਵੀਚਾਰਾਂ 'ਚ ਅਜੇਹੇ ਮਸਤ ਹੁੰਦੇ ਕਿ ਰਾਤ ਗੁਜ਼ਰਨ ਦਾ ਪਤਾ ਨਾ ਲਗਦਾ। ੧੧–੧੨ ਵਜੇ ਤੱਕ ਘਰ ਮੁੜਦੇ। ਏਹਨਾਂ ਦੇ ਗੁਰਸਿਖੀ ਮਾਰਗ ਦੀਆਂ ਵੀਚਾਰਾਂ ਨੇ ਕਈ ਔਝੜ ਜਾਂਦੇ (ਨਿਰੰਕਾਰੀ, ਰਾਧਾ ਸਵਾਮੀ) ਪੰਥ ਵਿਚ ਜਾ ਰਹੇ ਪ੍ਰਾਣੀਆਂ ਨੂੰ ਗੁਰੂ ਪੰਥ ਦੀ ਸਹੀ ਦਿਸ਼ਾ ਦਰਸਾ ਕੇ ਮੋੜਾ ਪਾ ਲਿਆ।

ਇਸੇ ਪ੍ਰੇਮ ਦੀ ਕੜੀ ਗੁਰਸਿਖੀ ਪਿਆਰ ਨੇ ਅਜੇਹਾ ਜਕੜਿਆ ਹੈ ਕਿ ਹੁਣ ਤੱਕ ਸਕੇ ਭਰਾਵਾਂ ਤੋਂ ਵੱਧ ਪ੍ਰੇਮ - ਸੰਧੀ ਪੈ ਚੁੱਕੀ ਹੋਈ ਹੈ ਅਤੇ ਜੋ ਅਨੁਭਵ ਦਾਸ 'ਗੁਰਸਿੱਖ ਨਿਰਮੋਲਕ ਹੀਰੇ' ਦੇ ਖਰੜੇ ਤੋਂ ਲਏ ਹਨ, ਹਰ ਵਿਚਾਰ ਵਿਚ ਗੁਰਬਾਣੀ ਦੀ ਟੇਕ, ਉਦਾਹਰਣਾਂ ਦੀ ਰੰਗਤ, ਗੁਰਸਿਖਾਂ ਦਾ ਜੀਵਨ, ਖਾਸ ਕਰ ਕੇ ਸੰਤ ਬਾਬਾ ਮਿੱਤ ਸਿੰਘ ਜੀ (ਜਿਨ੍ਹਾਂ ਦੇ ਦਾਸ ਨੇ ਦਰਸ਼ਨ ਤਾਂ ਨਹੀਂ ਕੀਤੇ) ਪ੍ਰੰਤੂ ਇਸ ਲਿਖਤ ਵਿਚੋਂ ਮਹਾਂਪੁਰਸ਼ਾਂ ਦੀ ਜੀਵਨੀ 'ਚੋਂ ਉਹਨਾਂ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ।

ਗੁਰਸਿਖ ਸਿਖ ਗੁਰੂ ਹੈ ਏਕੋ ਗੁਰ ਉਪਦੇਸ ਸੁਣਾਏ ॥

ਦੇ ਮਹਾਂਵਾਕ ਅਨੁਸਾਰ 'ਗੁਰ ਸਤਿਗੁਰ ਸਿਖਾਂ ਅੰਦਰ ਵਰਤੇ' ਸਤਿਗੁਰੂ ਆਪ ਹੀ ਗੁਰਸਿਖਾਂ ਵਿਚੋ ਪ੍ਰਗਟ ਹੋ ਕੇ ਸੰਸਾਰ ਦੇ ਜੀਵਾਂ ਦਾ ਉਧਾਰ ਕਰ ਕੇ ਅਬਿਚਲ ਨਗਰ ਆਪਣੇ ਵਿਚ ਲੀਨ ਕਰ ਲੈਂਦੇ ਹਨ। ਜਿਵੇਂ ਗਿ: ਜੀ ਆਪ ਹੀ ਸੰਤ ਬਾਬਾ ਮਿੱਤ ਸਿੰਘ ਜੀ ਦੇ ਸੰਪਰਕ ਵਿਚ ਰਹਿ ਕੇ, ਜੀਵਨ ਦੀ ਟਕਸਾਲ ਵਿਚ ਆਪਣੇ ਜੀਵਨ ਨੂੰ ਘੜਿਆ ਹੈ। ਉਸ ਤੋਂ ਘਾੜਤ ਘੜਨ ਵਾਲੇ ਦੀ ਕਲਾ ਕ੍ਰਿਤ ਸ਼ਕਤੀ ਸੁਤੇ ਹੀ ਪ੍ਰਤੀਤ ਹੁੰਦੀ ਹੈ। ਇਸੇ ਤਰ੍ਹਾਂ ਇਹ 'ਨਿਰਮੋਲਕ ਹੀਰੇ' ਪੁਸਤਕ ਪੜ੍ਹਨ ਵਾਲੇ ਗੁਰਸਿਖਾਂ ਨੂੰ ਸੱਚੀ ਜੀਵਨ ਜਾਚ ਵਿਚ ਬਹੁਤ ਸਹਾਈ ਹੋ ਸਕਦੀ ਹੈ।

ਗੁਰਮਤਿ 'ਪਾਂਧੀ' ਰਸਤੇ ਲਈ ਗਾਡੀ ਰਾਹੁ ਦਾ ਕੰਮ ਦੇਵੇਗੀ। ਅੰਤ ਵਿਚ ਇਕ ਵਾਰ ਫੇਰ ਗਿ: ਕ੍ਰਿਪਾਲ ਸਿੰਘ ਜੀ ਲਿਖਾਰੀ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਏਨੀ ਮੇਹਨਤ ਤੇ ਲਗਨ ਨਾਲ ਏਨੀ ਵਡੀ ਲਿਖਤ (ਮੈਟਰ) ਲਿਖ ਕੇ ਗੁਰਸਿੱਖਾਂ ਤੇ ਬਹੁਤ ਵੱਡਾ ਪਰਉਪਕਾਰ ਕੀਤਾ ਹੈ।

ਦਾਸ–

ਸੰਤ ਸਿੰਘ 'ਸੱਕਤਰ' ਗੁ: ਸਾਹਿਬ

ਖਾਲਸਾ ਪੁਸਤਕ ਭੰਡਾਰ, ਜੀਂਦ (ਹਰਿਆਣਾ)



# ਪੁਸਤਕ ਛਾਪਣ ਲਈ ਦਸਵੰਧ ਵਜੋਂ ਮਾਇਆ ਭੇਜਣ ਵਾਲੇ ਪ੍ਰੇਮੀ ਸੱਜਣਾਂ ਦੇ ਨਾਮ

## ਜਿਸ ਮਸਤਕ ਭਾਗ ਸੋ ਲਾਗਾ ਸੇਵ ॥

ਜਿਨ੍ਹਾਂ ਦੇ ਮਸਤਕ ਭਾਗ ਹੁੰਦੇ ਹਨ, ਸਤਿਗੁਰੂ ਜੀ ਉਹਨਾਂ ਜੀਵਾਂ ਤੇ ਮਹਾਨ ਬਖਸ਼ਸ਼ ਕਰ ਕੇ ਤਨ ਕਰ ਕੇ, ਮਨ ਕਰ ਕੇ, ਧਨ ਕਰ ਕੇ ਸੇਵਾ ਕਰਨ ਦਾ ਬਲ ਤੇ ਉਤਸ਼ਾਹ ਬਖਸ਼ਦੇ ਹਨ। ਜੋ ਤਨ, ਮਨ ਤੇ ਧਨ ਕਰ ਕੇ ਪਰਉਪਕਾਰ ਗੁਰਮਤਿ ਪ੍ਰਚਾਰ ਲਈ ਆਪਣੀ ਕ੍ਰਿਤ ਕਮਾਈ ਵਿਚੋਂ ਦਸਵੰਧ ਕੱਢ ਕੇ ਸ਼ੁਭ ਕਰਮਾਂ ਤੇ ਖਰਚ ਕਰਦੇ ਹਨ। ਜਿਸ ਤੇ ਸਤਿਗੁਰੂ ਜੀ ਦੇ ਹੁਕਮ ਦੀ ਪਾਲਣਾ ਕਰ ਕੇ ਜੀਵਨ ਸਫਲ ਕਰ ਕੇ ਸਦਾ ਖੁਸ਼ੀਆਂ ਪ੍ਰਾਪਤ ਕਰਦੇ ਹਨ।

ਇਸ 'ਦੋ ਗੁਰਸਿੱਖ ਨਿਰਮੋਲਕ ਹੀਰੇ' ਪੁਸਤਕ ਛਾਪਣ 'ਚ ਜਿਨ੍ਹਾਂ ਸੱਜਣਾਂ ਨੇ ਦਾਸ ਨੂੰ ਦਸਵੰਧ ਵਜੋਂ ਮਾਇਕ ਸਹਾਇਤਾ ਕਰ ਕੇ ਨਿਵਾਜਿਆ ਹੈ। ਉਹਨਾਂ ਸਹਿਯੋਗੀ ਸੱਜਣਾਂ (ਮਾਈ ਭਾਈ ਦਾ) ਤਹਿ ਦਿਲੋਂ ਧੰਨਵਾਦੀ ਹਾਂ। ਸਤਿਗੁਰੂ ਸੱਚੇ ਪਾਤਸ਼ਾਹ ਆਪ ਸਭ ਨੂੰ ਹੋਰ ਵਧੇਰੇ ਖੁਸ਼ੀਆਂ ਬਖਸ਼ਣ ਅਤੇ ਸਦਾ ਪਰਉਪਕਾਰ ਲਈ ਬਲ ਤੇ ਉੱਦਮ ਬਖਸ਼ਦੇ ਰਹਿਣ।

ਸਹਾਇਕ ਸੱਜਣਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ–

ਸ੍ਰੀ ਮਾਨ ਸਿੰਘ ਸਾਹਿਬ ਜਥੇਦਾਰ ਬਾਬਾ ਸੰਤਾ ਸਿੰਘ ਜੀ ਅਕਾਲੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ, ਚੱਕ੍ਰਵਰਤੀ [ਜਿਨ੍ਹਾਂ ਨੇ ਪੰਥ ਵਲੋਂ ਇਸ ਪੁਸਤਕ ਨੂੰ ਛੱਪਵਾਉਣ ਵਿਚ ਬੇਅੰਤ ਮਾਇਆ ਦੇ ਖੁਲ੍ਹੇ ਗਫੇ ਦੇ ਕੇ ਇਸ ਨੂੰ ਨੇਪਰੇ ਚੜ੍ਹਾਇਆ ਹੈ।

ਗਿਆਨੀ ਸ਼ੇਰ ਸਿੰਘ ਜੀ ਸੈਣੀ† — ੨੦੦੦੦/-

ਮਕਾਨ ਨੰ 1227/11, ਮਹਿੰਦਰ ਨਗਰ, ਹਿਸਾਰ ਰੋਡ, [ਨਜ਼ਦੀਕ
ਗੁਰਦਵਾਰਾ ਖਾਦਸ਼ਾਹੀ ਬਾਗ ਪਾਤਸ਼ਾਹੀ ੧੦] ਅੰਬਾਲਾ ਸ਼ਹਿਰ।
ਹਾਲ–ਐਵਰੈਸਟ–2217, ਮੈਲਬਾ ਸਟਰੀਟ, ਯੋਬਾ ਸਿਟੀ, ਯੂ. ਐਸ. ਏ.
ਸੀ. ਏ. 95993, ਕੈਲੀਫੋਰਨੀਆ

ਸ: ਸਤਿਨਾਮ ਸਿੰਘ ਜੀ ਸਪੁਤਰ ਸ: ਜੁਗਿੰਦਰ ਸਿੰਘ ਜੀ ਸੈਣੀ — ੧੨੦੦੦

ਪਿੰਡ ਨਿਉਲਕਾ ਨਜਦੀਕ ਕੁਰਾਲੀ (ਰੋਪੜ)
ਹਾਲ–ਅੰਤਰਜਾਮੀ ਕਾਲੋਨੀ, ਗਲੀ ਨੰ: 8, ਮਕਾਨ ਨੰ: 211, ਚਾਟੀਵਿੰਡ ਦਰਵਾਜ਼ਾ,
ਅੰਮ੍ਰਿਤਸਰ ਰਾਹੀਂ ਸਹਿਯੋਗੀ ਸਜਣਾਂ ਤੋਂ ਦਸਵੰਧ ਵਜੋਂ ਜੋ ਰਕਮ ਇਕੱਤ੍ਰ
ਕੀਤੀ (ਜਿਨ੍ਹਾਂ ਨੇ ਆਪਣੇ ਨਾਮ ਗੁਪਤ ਰਖੇ ਹਨ।

---

† ਸ: ਸ਼ੇਰ ਸਿੰਘ ਜੀ ਦੀ ਖਾਨਦਾਨੀ ਪ੍ਰਣਾਲੀ ਤੇ ਸ: ਸਤਿਨਾਮ ਸਿੰਘ ਜੀ ਬਾਰੇ ਜਾਣਕਾਰੀ ਅਗਲੇ ਪੰਨਿਆਂ ਤੇ ਵੇਖੋ।

ਸਵਰਗਵਾਸੀ ਗਿਆਨੀ ਹਰਿਸਮਾਏ ਸਿੰਘ ਜੀ 'ਪਾਰਸ' ਸਪੁਤ੍ਰ ੫੦੦੦
ਮਹੰਤ ਬਾਲਾ ਦਾਸ ਜੀ 'ਪੰਨੂੰ' ਮਕਾਨ ਨੰ: 65, ਪ੍ਰੇਮ ਨਗਰ, (ਕਰਨਾਲ) ਹਰਿਆਣਾ ।

## ਖਾਨਦਾਨੀ ਪ੍ਰਣਾਲੀ—ਗਿ: ਸ਼ੇਰ ਸਿੰਘ ਜੀ ਸੈਣੀ




ਗਿਆਨੀ ਜੀ ਆਪ ਅਮਰੀਕਾ ਗਏ ਹੋਏ ਹਨ ।

ਗਿਆਨੀ ਸ਼ੇਰ ਸਿੰਘ ਜੀ ਸੈਣੀ ਸਪੁਤ੍ਰ ਸ: ਜਾਤਾ ਸਿੰਘ ਜੀ ਸੈਣੀ ਸਹਾਰਨਪੁਰ ਲਾਗੇ ਇਕ ਪਿੰਡ ਵਿਚ ਰਹਿੰਦੇ ਸਨ। ਪਿਤਾ ਜੀ ਦੇ ਗੁਜ਼ਰ ਜਾਣ ਤੇ ਇਹਨਾਂ ਦੇ ਵਡੇ ਭਰਾ ਸ: ਕਰਤਾਰ ਸਿੰਘ ਜੀ ਅੰਬਾਲੇ ਸ਼ਹਿਰ ਆ ਗਏ ਤੇ ਲੱਕੜ ਦੇ ਆਰੇ ਤੇ ਨੌਕਰੀ ਲੱਗ ਗਏ। ਜਿਨ੍ਹਾਂ ਦੇ ਨਾਲ ਇਹਨਾਂ ਦੀ ਮਾਤਾ ਤੇ ਇਹ ਦੋਵੇਂ ਭਾਈ ਗੁਜ਼ਾਰਾ ਕਰਦੇ ਰਹੇ। ਸ: ਗੁਰਦਿਆਲ ਸਿੰਘ ਜੀ, ਸਕੱਤਰ ਗੁ: ਮੰਜੀ ਸਾਹਿਬ ਨੇ ਇਹਨਾਂ ਤੇ ਬਹੁਤ ਹੱਥ ਰੱਖਿਆ ਅਤੇ ਕਰਤਾਰ ਸਿੰਘ ਜੀ ਨੂੰ ਆਪਣੀ ਸਾਲੀ ਦਾ ਸਾਕ ਕਰਾ ਦਿਤਾ। ਗਿਆਨੀ ਸ਼ੇਰ ਸਿੰਘ ਜੀ ਜਿਥੇ ਪੜ੍ਹਦੇ ਸਨ ਉਥੇ ਨਾਲ ਗੁ: ਮੰਜੀ ਸਾਹਿਬ ਅੰਬਾਲੇ ਦੀ ਬੜੀ ਭਾਰੀ ਸੇਵਾ ਭੀ ਕਰਦੇ। ਦਸਵੀਂ ਪਾਸ ਕਰ ਕੇ ਆਪ ਨੇ ਗਿਆਨੀ ਪਾਸ ਕਰ ਲਈ ਅਤੇ ਗੁਰੂ ਜੀ ਦੀ ਮਿਹਰ ਨਾਲ ਅੰਬਾਲਾ ਛਾਉਣੀ ਰੇਲਵੇ ਵਿਚ ਕਲਰਕ ਦੀ ਡਿਊਟੀ ਤੇ ਲੱਗ ਗਏ। ਆਪ ਜੀ ਆਪਣੀ ਇਮਾਨਦਾਰੀ ਤੇ ਚੰਗੇ ਸੁਭਾਅ ਤੇ ਮਿਲਵਰਤਣ ਕਾਰਨ ਇਸੇ ਕੁਰਸੀ ਤੋਂ ਸੁਪਰਟੈਂਡੈਂਟ ਹੋ ਕੇ ਰੀਟਾਇਰ ਹੋਏ।

ਇਹਨਾਂ ਦੇ ਈਸਾਈ ਹੋ ਜਾਣ ਦੀ ਘਟਨਾ ਤੇ ਮੁੜ ਗੁਰਸਿੱਖੀ ਵਿਚ ਪਰਪੱਕਤਾ ਦੀ ਸਾਰੀ ਵਾਰਤਾ ਦਾਸ ਨਾਲ ਸਤਿਸੰਗ ਦੀ ਭੇਟ ਭਾਈ ਵੀਰ ਸਿੰਘ ਜੀ ਦੀ (ਗੁਰੂ ਕਲਗੀਧਰ ਚਮਤਕਾਰ)



ਜੀਂਦ (ਹਰਿਆਣਾ) ਦੀ ਸੰਗਤ ਵਲੋਂ ਰਾਹੀਂ ਸ: ਸੰਤ ਸਿੰਘ ਜੀ, ਖਾਲਸਾ ਜਨਰਲ ਐਂਡ ਪੁਸਤਕ ਸਟੋਰ ਜੀਂਦ [ਇਕੱਤ੍ਰ ਕੀਤਾ ਦਸਵੰਧ]

| | | | |
|---|---|---|---|
| ਸ. ਸੰਤ ਸਿੰਘ ਜੀ ਸਪੁਤਰ ਸ: ਤਾਰਾ ਸਿੰਘ ਜੀ 'ਮੱਕੜ' | ੫੦੦ | ਭਾਈ ਜੀਵਨ ਸ਼ਾਹ ਸਿੰਘ ਜੀ ਜੀਂਦ | ੫੦੦ |
| ਸ: ਸੋਹਨ ਸਿੰਘ ਜੀ ਸਪੁਤਰ | | ਸ. ਇਕਬਾਲ ਸਿੰਘ ਪੁਤਰ ਸ: ਦਰਸ਼ਨ ਸਿੰਘ ਪੁਸਤਕਾਂ ਵਾਲੇ | ੫੦੦ |
| ਸ. ਤਾਰਾ ਸਿੰਘ ਜੀ 'ਮੱਕੜ' ਜੀਂਦ | ੨੦੦ | ਮ. ਮਹਿੰਦਰ ਸਿੰਘ ਗੁਲਾਟੀ | ੧੦੦ |

ਪੁਸਤਕ ਪੜ੍ਹਨ ਤੇ ਅਜਿਹਾ ਅਸਰ ਹੋਇਆ ਕਿ ਇਹਨਾਂ ਨੇ ਆਪਣੇ ਅੰਬਾਲੇ ਸ਼ਹਿਰ ਬਹੁਤ ਵੱਡੀ ਲਾਇਬਰੇਰੀ ਕਾਇਮ ਕੀਤੀ। ਉਸ ਵਿਚ ਹਰ ਮਜ਼੍ਹਬ ਦੀਆਂ ਪੁਸਤਕਾਂ ਮੰਗਵਾਈਆਂ । ਫਿਰ ਟ੍ਰਸਟ ਬਣਾ ਕੇ ਉਹਨਾਂ ਦੇ ਹਵਾਲੇ ਲਾਇਬਰੇਰੀ ਕਰ ਦਿਤੀ।

ਅੱਜ ਕੱਲ ਆਪ ਅਮਰੀਕਾ ਚਲੇ ਗਏ ਹਨ । ਇਹਨਾਂ ਦਾ ਸਿੱਖੀ ਪਿਆਰ ਅਤੇ ਈਸਾਈ ਹੋਣ ਤੋਂ ਸਿੱਖ ਬਣਨ ਵਿਚ ਦਾਸ ਵਲੋਂ ਤੁਛ ਯਤਨ ਦਾ ਇਸ ਪੁਸਤਕ ਦੇ ਛੱਪਣ ਵਿਚ ਸਭ ਤੋਂ ਪਹਿਲਾਂ ਪਹਿਲ ਕਰ ਕੇ ੨੦੦੦੦/– ਰੁਪਏ ਭੇਜ ਕੇ ਮੇਰਾ ਹੌਂਸਲਾ ਬੁਲੰਦ ਕੀਤਾ ਹੈ।

ਇਹਨਾਂ ਦਾ ਸਾਰਾ ਪ੍ਰਵਾਰ ਗੁਰਮੁਖ, ਗੁਰਸਿਖ ਤਿੰਨ ਲੜਕੇ ਜੋ ਰੇਲਵੇ ਵਿਚ ਹਨ । ਕੁਝ ਅੰਬਾਲੇ ਹਨ, ਕੁਝ ਲੁਧਿਆਣੇ ਫੋਟੋ ਗਰਾਫਰੀ ਦਾ ਕੰਮ ਕਰ ਰਹੇ ਹਨ ।

ਇਹਨਾਂ ਦਾ ਈਸਾਈ ਧਰਮ ਧਾਰਨਾ ਤੇ ਦਾਸ ਨਾਲ ਭੇਂਟ ਕਾਰਨ ਈਸਾਈ ਹੋਣੋਂ ਬਚ ਜਾਣਾ ਜੀਵਨੀ ਵਿਚ ਆ ਚੁਕਾ ਹੈ।]

---

* **ਸ: ਸਤਿਨਾਮ ਸਿੰਘ ਜੀ**–ਸ: ਸਤਿਨਾਮ ਸਿੰਘ ਜੀ ਅਤੇ ਬੀਬੀ ਅਮਰਜੀਤ ਕੌਰ ਜੀ (ਸਹਿਤ ਪ੍ਰਵਾਰ) ਨੇ ਜੋ ਇਸ ਪੁਸਤਕ ਦੇ ਛੱਪਣ ਤੱਕ ੧੦–੧੧ ਮਹੀਨੇ ਬੜੇ ਉਤਸ਼ਾਹ, ਪ੍ਰੇਮ ਨਾਲ [ਪਰਉਪਕਾਰ ਜਾਣ ਕੇ] ਦਾਸ ਲਈ ਰਹਿਣ ਦਾ ਪ੍ਰਬੰਧ ਕੀਤਾ, ਨਾਲ ਹੀ ਜਲ - ਪਾਣੀ (ਲੰਗਰ) ਆਦਿ ਭਾਵ ਹਰ ਪ੍ਰਕਾਰ ਦੀ ਸੇਵਾ ਖਿੜੇ ਮੱਥੇ ਨਿਭਾਹੀ ਹੈ। ਅਤੇ ਇਹਨਾਂ ਨੇ ਜਿਥੇ ਤਨ ਮਨ ਕਰ ਕੇ ਦਾਸ ਦੀ ਸੇਵਾ ਕੀਤੀ ਹੈ, ਉਥੇ ਬੇਅੰਤ ਮਾਇਕ ਸਹਾਇਤਾ ਦੇ ਕੇ ਨਿਵਾਜਿਆ ਹੈ ਅਤੇ ਪਰੂਫ ਪੜ੍ਹਨ ਵਿਚ ਭੀ ਮਦਦ ਕਰਦੇ ਰਹੇ ਹਨ।

ਸੋ ਦਾਸ ਇਹਨਾਂ ਦੇ ਇਸ ਪਰਉਪਕਾਰ ਦਾ ਰਿਣ ਕਿਸੇ ਕੀਮਤ ਤੇ ਨਹੀਂ ਚੁਕਾ ਸਕੇਗਾ। ਮੇਰੀ ਸਤਿਗੁਰੂ ਜੀ ਅਗੇ ਪ੍ਰਾਰਥਨਾ ਹੈ, ਜੋ ਇਸ ਗੁਰਮੁਖ ਪ੍ਰਵਾਰ ਤੇ ਇਸੇ ਤਰ੍ਹਾਂ ਮਿਹਰ ਭਰਿਆ ਹੱਥ ਰੱਖ ਕੇ ਸਦਾ, ਨਾਮ - ਬਾਣੀ, ਸੇਵਾ, ਪਰਉਪਕਾਰ ਸਤਿਸੰਗ ਨਾਲ ਜੋੜੀ ਰੱਖਣ। ਸਦਾ ਗੁਰਮੁਖ ਸਾਧ ਸੰਗਤ ਦੀ ਸੇਵਾ ਕਰਨ ਦਾ ਬਲ ਬਖਸ਼ਣ।

ਇਹਨਾਂ ਨੇ ਆਪਣੇ ਵਲੋਂ ਦਸਵੰਧ ਦੀ ਦਿਤੀ ਮਾਇਆ [ਲੋਕ ਵਿਖਾਵਾ ਨਹੀਂ] ਸਗੋਂ ਇਸ ਨੂੰ ਸਤਿਗੁਰੂ ਜੀ ਦੀ ਦਾਤ ਸਮਝ ਕੇ ਅਤੇ ਇਸ ਨੂੰ ਗੁਪਤ ਰਖਣ ਲਈ ਕਿਹਾ ਤੇ ਲਿਖਣ ਦੀ ਆਗਿਆ ਨਹੀਂ ਦਿਤੀ।

ਭਾਈ ਮਨੋਹਰ ਲਾਲ ਜੀ ਢੀਂਗਰਾ ੧੦੦
(ਡੇਹਰੀ ਵਾਲੇ) ੧੦੧
ਸ. ਅਜੀਤ ਸਿੰਘ ਸੇਖੂ ਜੀਂਦ
ਸ: ਸੰਤੋਖ ਸਿੰਘ ਰਤਨ ਸਿੰਘ ਆਰੇ ਵਾਲੇ ੧੦੧
ਸ: ਬਲਬੀਰ ਸਿੰਘ ਟਿੰਬਰ ਮਰਚੈਂਟ ੫੧
ਸ: ਮਹਿੰਦਰ ਸਿੰਘ ਆਰੇ ਵਾਲੇ ੨੨੦
ਸ: ਦਰਸ਼ਨ ਸਿੰਘ ਕੋਚਰ ੫੦੦
ਸ: ਵਰਯਾਮ ਸਿੰਘ ਸੋਢੀ (ਟਾਲ ਵਾਲੇ) ੧੦੦
ਸ: ਹਰਬੰਸ ਸਿੰਘ ਸੁਰਿੰਦਰ ਸਿੰਘ
ਬੁੱਕ ਡੀਪੂ ਜੀਂਦ ੧੫੧
ਭਗਤ ਤੁਲਸੀ ਦਾਸ ਪੀਰਥੀ
ਸਾਈਕਲਾਂ ਵਾਲੇ ਜੀਂਦ ੫੧
ਸ. ਪ੍ਰੀਤਮ ਸਿੰਘ ਟੱਕਰ [ਡੇਹਰੀ ਵਾਲੇ]ਜੀਂਦ ੨੦੦
ਸ੍ਰੀ ਕ੍ਰਿਸ਼ਨ ਲਾਲ ਅਸ਼ੋਕ ਕੁਮਾਰ ਢੀਂਗਰਾ
(ਡੇਹਰੀ ਵਾਲੇ) ਜੀਂਦ ੨੦੦
ਸ੍ਰੀ ਰਾਮ ਪ੍ਰਕਾਸ਼ ਢੀਂਗਰਾ ਡੇਰ੍ਹੀ ਵਾਲੇ ਜੀਂਦ ੨੫੧
ਪਾਹਵਾ ਟੈਂਟ ਹਾਊਸ ਜੀਂਦ ੨੫੦
ਗਿ: ਨਰਿੰਜਨ ਸਿੰਘ ਟਿੰਬਰ ਮਰਚੈਂਟ ਜੀਂਦ ੧੦੦
ਸ. ਸੰਤੋਖ ਸਿੰਘ ਜੀ ਜੀਂਦ ੨੦੦
ਸ੍ਰੀ ਗੋਪਾਲ ਕ੍ਰਿਸ਼ਨ ਜੀਂਦ ੧੦੦

ਸ੍ਰੀ ਹੰਸ ਰਾਜ ਪਰੂਥੀ ਜੀਂਦ ੧੦੧
ਗਿਆਨੀ ਗੁਰਦਿਆਲ ਸਿੰਘ ਜੀਂਦ ੫੧
ਭਾਈ ਆਤਮਾ ਰਾਮ ਖੁਰਾਣਾ ੫੧
ਸ. ਚਰਨਜੀਤ ਸਿੰਘ ਖਰਾਦ ਵਾਲੇ ਜੀਂਦ ੧੦੧
ਸ੍ਰੀ ਰਾਮਦਾਸ [ਬੀਬੀ ਜਸਬੀਰ ਕੌਰ ਬਜਾਜ]
ਜੀਂਦ ੧੫੧
ਸ੍ਰੀ ਚਮਨ ਲਾਲ ੧੦੦
ਸ੍ਰੀ ਬਰਿਜ ਲਾਲ ਅਸ਼ੋਕ ਕੁਮਾਰ
(ਡੇਹਰੀ ਵਾਲੇ) ਜੀਂਦ ੧੦੧
ਬੀਬੀ ਸੰਤੋਸ਼ ਜੀ ੫੧
ਸ੍ਰੀ ਮਾਹਲਾ ਰਾਮ (ਜੁਨੇਜਾ ਪ੍ਰਵਾਰ) ੫੦
ਸ੍ਰੀ ਰਾਮ ਕੁਮਾਰ ਜੀਂਦ ੫੦
ਖਰੈਤੀ ਲਾਲ ਚੱਕੀ ਵਾਲੇ ਜੀਂਦ ੧੦੦
ਬੀਬੀ ਭਾਗਵੰਤੀ ਕਢਾਈ ਵਾਲੇ ਜੀਂਦ ੧੦੧
ਸ੍ਰੀ ਮੁਨਸ਼ੀ ਰਾਮ ਬੱਤਰਾ ੧੫੧
ਭਾਈ ਰਣਜੀਤ ਸਿੰਘ ਗਰੰਥੀ, ਗੁ: ਸਿੰਘ
ਸਭਾ, ਜੀਂਦ ੨੦੦
ਬੀਬੀ ਫੂਲਾਂ ਰਾਣੀ ਜੀਂਦ ੫੦
ਬੀਬੀ ਬਚਿੰਤ ਕੌਰ [ਸਵਰਗੀ ਸ. ਕੰਧਾਰਾ
ਸਿੰਘ ਦੀ ਯਾਦ ਵਿਚ ੨੦੦

## ਪਟਿਆਲਾ ਨਿਵਾਸੀ ਪ੍ਰੇਮੀ ਜਨਾਂ ਵਲੋਂ ਦਸਵੰਧ ਦੀ ਭੇਟਾ

ਰਾਹੀਂ ਸ: ਅਵਤਾਰ ਸਿੰਘ ਜੀ ਸਪੁੱਤ੍ਰ ਸ: ਸੰਤ ਸਿੰਘ ਜੀ [ਜੀਂਦ], ਖਾਲਸਾ ਪੁਸਤਕ ਭੰਡਾਰ, ਅਨਾਰਦਾਨਾ ਚੌਂਕ ਪਟਿਆਲਾ ਤੇ ਹੋਰ ਪ੍ਰੇਮੀ ਜਨਾਂ ਵਲੋਂ ਇਕੱਤਰ ਕੀਤਾ ਦਸਵੰਧ—

ਸ: ਅਵਤਾਰ ਸਿੰਘ ਗੁਰਦਰਸ਼ਨ ਸਿੰਘ
ਖਾਲਸਾ ਬੁਕ ਸ਼ੈਲਰ ਅਨਾਰਦਾਨਾ ਚੌਂਕ
ਪਟਿਆਲਾ ੨੫੦
ਸ: ਗੋਬਿੰਦਪ੍ਰੀਤ ਸਿੰਘ ਧਰਮਪੁਰਾ ਬਾਜ਼ਾਰ ੨੫੦
ਸ: ਜਸਬੀਰ ਸਿੰਘ ਧਰਮਪੁਰਾ ਬਾਜ਼ਾਰ ੨੫੦
ਪਾਲ ਸਟੋਪ ਧਰਮਪੁਰਾ ਬਾਜ਼ਾਰ ੨੫੦
ਰਿਊਏਬਲ ਸੂਟਕੇਸ ਧਰਮ ਪੁਰਾ ਬਾਜ਼ਾਰ ੨੫੦
ਸ: ਜੀਤ ਸਿੰਘ ਅਨਾਰਦਾਨਾ ਚੌਂਕ ੨੫੦
ਸ: ਪ੍ਰਿਤਪਾਲ ਸਿੰਘ ਭਾਟੀਆ

ਪੰਜਾਬ ਐਂਡ ਸਿੰਧ ਬੈਂਕ ੨੫੦
ਰੂਪਮ ਸਟੋਰ ਗਲੀ ਦਰਜੀਆਂ ੨੫੦
ਸ: ਸੁਰਿੰਦਰ ਸਿੰਘ ਆਰੇ ਵਾਲੇ ਨਾਭਾ ਗੇਟ ੨੫੦
ਡਾ: ਮਹਿੰਦਰ ਸਿੰਘ ਚੁੱਗ ੨੫੧
ਕਾਰਨਰ ਹੋਟਲ ੨੫੦
ਸ: ਗੁਰਵਿੰਦਰ ਸਿੰਘ ਸਾਹਨੀ ੨੫੦
ਰੱਬ ਜੀ ਪਟਿਆਲਾ ੨੫੦
ਸ: ਸੇਵਾ ਸਿੰਘ ਚੀਫ ਐਗਰੀਕਲਚਰ
ਰਾਜਪੁਰਾ [ਪਟਿਆਲਾ] ੧੦੧



ਬੀਬੀ ਜਗਜੀਤ ਕੌਰ ਅਧਿਆਪਕ
ਬੁੱਢਾ ਦਲ ਪਬਲਿਕ ਸਕੂਲ ਪਟਿਆਲਾ ੨੫੦
ਨੈਸ਼ਨਲ ਕਾਪੀ ਸੇਲ ਕਾਰਪੋਰੇਸ਼ਨ
ਚਾਵੜੀ ਬਾਜ਼ਾਰ ਦਿਲੀ ੨੫੦
ਕਸਤੂਰੀਆ ਟਰੇਡਿੰਗ ਕੰਪਨੀ
ਸਦਰ ਬਾਜ਼ਾਰ ਦਿਲੀ ੧੫੦
ਮਾਡਰਨ ਫਾਈਨਿਸ ਪਟਿਆਲਾ ੫੦੦
ਸ: ਕਵਲਜੀਤ ਸਿੰਘ ਸਾਹਨੀ ੨੫੦

ਸ: ਆਗਿਆ ਸਿੰਘ ਅਨਾਰਦਾਨਾ ਚੌਂਕ ੧੦੧
ਸ: ਸੁੰਦਰ ਸਿੰਘ ਐਂਡ ਸਨਜ਼
ਕਲਾਥ ਮਾਰਕੀਟ [ਰੋਹਤਕ] ੨੫੦
ਗੁਪਤ ਦਾਨ ਕਿਸੇ ਸੱਜਣਾਂ ਵਲੋਂ
ਰਾਹੀ ਰੂਪਮ ਸਟੋਰ ਗਲੀ ਦਰਜੀਆਂ
ਪਟਿਆਲਾ ੧੦੦੧
ਸ. ਗੁਰਪ੍ਰਤਾਪ ਸਿੰਘ ਅਨਾਰਦਾਨਾ ਚੌਂਕ ੧੨੫
ਡਾਕਟਰ ਜਨ ਕਲਿਆਣ ਖਾਲਸਾ ਮਹਲਾ ੨੫੦

## ਹੋਰ ਸੱਜਣਾਂ ਦੇ ਨਾਮ

ਸ: ਸੰਤੋਖ ਸਿੰਘ ਸਪੁਤਰ
ਸਵਰਗੀ ਗੁਰਦਿਆਲ ਸਿੰਘ ਸੈਣੀ
ਸਾਹਮਣੇ ਮਾਈ ਦਾ ਮੰਦਰ ਕਲਾਲ ਮਾਜਰੀ
ਅੰਬਾਲਾ ਸ਼ਹਿਰ ੫੦੦
ਪ੍ਰਬੰਧਕ ਕਮੇਟੀ, ਗੁ: ਮੰਜੀ ਸਾਹਿਬ
ਪਾ: ੯, ਪਿੰਡ ਲਾਖਨ ਮਾਜਰਾ
(ਰੋਹਤਕ) ਹਰਿਆਣਾ ੧੧੦੦
ਸ: ਹਰਿਭਜਨ ਸਿੰਘ ਜੀ ਸਰਾਂ
ਕੌਲੀ ਫਾਰਮ ਪਿੰਡ ਕੌਲੀ
ਜ਼ਿਲਾ ਪਟਿਆਲਾ ੫੦੦
ਸ: ਪਰਮਿੰਦਰ ਸਿੰਘ
ਪ੍ਰਧਾਨ ਗੁਰਦਵਾਰਾ ਸਾਹਿਬ
ਸਪੁਤਰ ਸ: ਨਾਹਰ ਸਿੰਘ ਤੇ ਸ: ਦਯਾ
ਸਿੰਘ ਪੁਤਰ ਸ: ਕਿਸ਼ਨ ਸਿੰਘ ਪਿੰਡ ਪੱਦੀ
(ਲੁਧਿਆਣਾ) ੧੦੦੦
ਗਿ: ਜਗਜੀਤ ਸਿੰਘ ਗੁੰਬੀ
ਸਪੁਤਰ ਸਵਰਗੀ ਮਹੰਤ ਪੂਰਨ ਸਿੰਘ
ਪਿੰਡ ਕਾਲਖ [ਲੁਧਿਆਣਾ] ੨੫੧
ਸ: ਬਲਬੀਰ ਸਿੰਘ ਪ੍ਰਧਾਨ
ਗੁ: ਦਮਦਮਾ ਸਾਹਿਬ ਪਾਤਸ਼ਾਹੀ ੬
ਰਕਬਾ (ਲੁਧਿਆਣਾ) ੫੦੦
ਭਾਈ ਰਛਪਾਲ ਸਿੰਘ ਗਰੰਥੀ
ਸਪੁਤਰ ਭਾਈ ਸੁਜਾਨ ਸਿੰਘ
ਪਿੰਡ ਕੌਲ ਡਾ: ਰਾਜਗੜ ਵਾਯਾ ਨਾਭਾ
[ਪਟਿਆਲਾ] ੨੫੦

ਸ: ਭਗਵੰਤ ਸਿੰਘ ਜੀ
ਪ੍ਰਧਾਨ ਗੁਰਦੁਆਰਾ ਮੰਜੀ ਸਾਹਿਬ
ਪਾ: ੬—ਖੰਡੂਰ [ਲੁਧਿਆਣਾ] ੫੦੦
ਭਾਈ ਸਤਿਨਾਮ ਸਿੰਘ ਨਿਹੰਗ ਸਿੰਘ
ਗਰੰਥੀ ਗੁ: ਨਾਨਕ ਦਰਬਾਰ
ਮਹੱਲਾ ਪਾਂਡੂਸਰ ਨਾਭਾ (ਪਟਿਆਲਾ) ੨੦੦
ਭਾ: ਕਸ਼ਮੀਰ ਸਿੰਘ ਨਿਹੰਗ ਸਿੰਘ
ਬੁਰਜ ਸ਼ਹੀਦਾਂ ਵਾਲਾ ਨਾਭਾ [ਪਟਿਆਲਾ] ੧੨੫
ਸ. ਗਿਆਨ ਸਿੰਘ ਭੰਗੂ
ਪ੍ਰਧਾਨ ਗੁ: ਬੜਾ ਸਾ: ਪਾ: ੬ ਇਯਾਲੀ
ਸਪੁਤਰ ਸ: ਅਮਰ ਸਿੰਘ ਭੰਗੂ
ਰਾਹੀਂ ਸ. ਜ਼ੋਰਾ ਸਿੰਘ ਸਪੁਤਰ
ਸ. ਗਿਆਨ ਸਿੰਘ ਜੀ (ਸਾਬਕਾ ਸਰਪੰਚ)
ਇਯਾਲੀ ਕਲਾਂ (ਲੁਧਿਆਣਾ) ੧੦੧੦
ਸ. ਬਚਨ ਸਿੰਘ ਪ੍ਰਧਾਨ ਸਾਹਿਬ
ਤੇ ਸਰਪੰਚ ਗਰਾਮ ਪੰਚਾਇਤ ਪਿੰਡ ਵੱਟ
(ਲੁਧਿਆਣਾ) ੧੦੦੦
ਸ: ਸੁਰਜੀਤ ਸਿੰਘ 'ਤਤਲਾ'
ਪ੍ਰਧਾਨ ਗੁ: ਛੋਟਾ ਦਮਦਮਾ ਸਾਹਿਬ
ਪਾ: ੧੦, ਲੰਮੇ ਜਟਪੂਰੇ
(ਲੁਧਿਆਣਾ) [ਸਹਿਤ ਪਵਾਰ] ੧੦੦੦
ਸ: ਜਗਦੇਵ ਸਿੰਘ 'ਸਿੱਧੂ'
ਪ੍ਰਧਾਨ ਗੁ: ਸਾਹਿਬ ਸਿੱਧਵਾਂ ਬੇਟ
(ਲੁਧਿਆਣਾ) ੫੦੦

੧ ਓ ਸਤਿਗੁਰ ਪ੍ਰਸਾਦਿ ॥

ਹਰ ਇਕ ਗੁਰਮੁੱਖ ਦੇ ਜੱਪਣ ਲਈ ਮੂਲ - ਮੰਤ੍ਰ ਤੇ ਗੁਰ - ਮੰਤ੍ਰ

## ਮੂਲ ਮੰਤ੍ਰ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਜਪੁ ॥

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥

ਪ੍ਰੋੜ੍ਹਤਾ—ਵਾਰਾਂ ਭਾਈ ਗੁਰਦਾਸ ਜੀ, ੬ਵੀਂ ਤੇ ੩੯ਵੀਂ—

ਸਤਿਗੁਰ ਸਤਿ ਸਰੂਪ ਹੈ ਧਿਆਨ ਮੂਲ ਗੁਰ ਮੂਰਤਿ ਜਾਣੈ ।
ਸਤਿਨਾਮ ਕਰਤਾ ਪੁਰਖੁ 'ਮੂਲ ਮੰਤ੍ਰ' ਸਿਮਰਣ ਪਰਵਾਣੈ ॥...੧੯॥ [ਵਾਰ- ੬ਵੀਂ

ਪੂਰਨ ਮੂਲ ਮੰਤ੍ਰ ਦੀ ਪ੍ਰੋੜ੍ਹਤਾ—

੧. ਏਕੰਕਾਰ ਇਕਾਂਗ ਲਿਖਿ, ਊੜਾ ਓਅੰਕਾਰ ਲਿਖਾਇਆ ॥
੨. ਸਤਿਨਾਮੁ ਕਰਤਾ ਪੁਰਖੁ, ਨਿਰਭਉ ਹੋਇ ਨਿਰਵੈਰ ਸਦਾਇਆ ॥
੩. ਅਕਾਲ ਮੂਰਤਿ ਪਰਤਖਿ ਹੋਇ, ਨਾਉ ਅਜੂਨੀ ਸੈਭੰ ਭਾਇਆ ॥
੪. ਗੁਰ ਪ੍ਰਸਾਦਿ, ਸੁ ਆਦਿ ਸਚੁ, ਜਗਹ ਜੁਗੰਤਰ ਹੋਂਦਾ ਆਇਆ ॥
੫. ਹੈ ਭੀ ਸਚੁ, ਨਾਉ ਸਚੁ, ਦਰਸਣ ਸਤਿਗੁਰੂ ਦਿਖਾਇਆ ॥
੬. ਸ਼ਬਦ ਸੁਰਤਿ ਲਿਵਲੀਣ ਹੋਇ, ਗੁਰਚੇਲਾ ਪਰਚਾ ਪਰਚਾਇਆ ॥
੭. ਗੁਰ ਚੇਲਾ ਰਹਰਾਸਿ ਕਰਿ ਵੀਹ ਇਕੀਹ ਚੜਾਉ ਚੜ੍ਹਾਇਆ ॥ [ਵਾਰ ੩੯ਵੀਂ
੮. ਗੁਰਮੁਖਿ ਸੁਖ ਫਲ ਅਲਖ ਲਖਾਇਆ ॥ ੧ ॥

## ਗੁਰ ਮੰਤ੍ਰ

[ਵਾਰ ੯

ਪ੍ਰੋੜ੍ਹਤਾ—ਵਾਹਿਗੁਰੂ ਸਾਲਾਹਣਾ ਗੁਰ ਸਬਦ ਅਲਾਏ ॥੧੩॥

੧. ਸਤਿਜੁਗਿ ਸਤਿਗੁਰ ਵਾਸਦੇਵ 'ਵਵਾ' ਵਿਸਨਾ ਨਾਮੁ ਜਪਾਵੈ ॥
੨. ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ 'ਹਾਹਾ' ਹਰਿ ਹਰਿ ਨਾਮੁ ਜਪਾਵੈ ॥
੩. ਤ੍ਰੇਤੇ ਸਤਿਗੁਰੂ ਰਾਮ ਜੀ 'ਰਾਰਾ' ਰਾਮ ਜਪੈ ਸੁਖੁ ਪਾਵੈ ॥
੪. ਕਲਜੁਗਿ 'ਨਾਨਕ' ਗੁਰ ਗੋਬਿੰਦ 'ਗੱਗਾ' ਗੋਬਿੰਦ ਨਾਮੁ ਅਲਾਵੈ ॥
੫. ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚ ਜਾਇ ਸਮਾਵੈ ॥
੬. ਚਾਰੇ ਅਛਰ ਇਕੁ ਕਰਿ 'ਵਾਹਿਗੁਰੂ' ਜਪ ਮੰਤ੍ਰ ਜਪਾਵੈ ॥
੭. ਜਹਾ ਤੇ ਉਪਜਿਆ, ਫਿਰਿ ਤਹਾ ਸਮਾਵੈ ॥੪੯॥੧॥ [ਵਾਰ ਪਹਿਲੀ

---

੧ ਓ ਸਤਿਗੁਰ ਪ੍ਰਸਾਦਿ ॥

ਗੁਰਮੁਖਿ ਪਰਉਪਕਾਰੀ ਵਿਰਲਾ ਆਇਆ ॥
ਗੁਰਮੁਖਿ ਆਪੁ ਗਵਾਇ ਨ ਆਪੁ ਗਣਾਇਆ ॥
ਕਿਰਤਿ ਵਿਰਤਿ ਮਨੁ ਧਰਮ ਸਚੁ ਦ੍ਰਿੜਾਇਆ ॥
[ਵਾਰ ੨੦, ਭਾਈ ਗੁਰਦਾਸ ਜੀ

ਜੀਵਨੀ

# ਬ੍ਰਹਮ ਗਿਆਨੀ ੧੧੨
# ਸੰਤ ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ

ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ, ਚੱਕ੍ਰਵਰਤੀ

ਮੁੱਖ ਸੇਵਾਦਾਰ—

**ਗੁਰਦੁਆਰਾ ਜਗਤ ਮਾਤਾ—ਮਾਤਾ ਸਾਹਿਬ ਕੌਰਾਂ ਜੀ**

(ਪਿੰਡ ਮੁਕਟ)

**ਅਬਿਚਲ ਨਗਰ—ਤਖ਼ਤ ਸ੍ਰੀ ਸੱਚਖੰਡ ਸ੍ਰੀ ਹਜ਼ੂਰ ਸਾਹਿਬ**
**ਨਾਂਦੇੜ (ਮਹਾਂ ਰਾਸ਼ਟਰ)**

ਲੇਖਕ ਤੇ ਪ੍ਰਕਾਸ਼ਕ
**ਗਿਆਨੀ ਕ੍ਰਿਪਾਲ ਸਿੰਘ 'ਵੜਾਇਚ'**
**ਲਿਖਾਰੀ ਸ਼੍ਰੋ: ਪੰ: ਅਕਾਲੀ ਬੁੱਢਾ ਦਲ, ਨਿਹੰਗ ਸਿੰਘਾਂ**

## ਖ਼ਾਨਦਾਨੀ ਬੰਸਾਵਲੀ

# ਬ੍ਰਹਮ ਗਿਆਨੀ ਸੰਤ ਬਾਬਾ ਸਿੰਘ ਜੀ ਨਿਹੰਗ ਸਿੰਘ (ਮੰਡਿਆਣੀ)

ਪਿੰਡ ਮੰਡਿਆਣੀ ਦੀ ਮੋੜ੍ਹੀ ਗੱਢਣ ਦੇ ਮੋਢੀ (ਪਿਛਲਾ ਪਿੰਡ ਜੰਡਿਆਲਾ—
ਤਹਿਸੀਲ ਨਕੋਦਰ ਦੁਆਬਾ ਸੀ)

੧. ਭਾਈ ਤਖਤ ਜੀ ਨੇ ਆ ਕੇ ਪਹਿਲਾਂ ਮੋੜ੍ਹੀ ਗੱਡੀ (ਪਹਿਲੀ ਵਾਰੀ)
੨. ਭਾਈ ਫੇਰੂ ਕੇ ਆਏ (ਦੂਜੀ ਵਾਰੀ)
੩. ਭਾਈ ਸੂਰਤੀਆ ਜੀ (ਤੀਜੀ ਵਾਰੀ)

(ਪ੍ਰਣਾਲੀ ਚਲਦੀ ਰਹੀ।)

ਕੰਧਾਰਾ ਸਿੰਘ

ਭਰਪੂਰ ਸਿੰਘ

ਬੇਲਾ [ਸ: ਕਰਮ ਸਿੰਘ] — ਸੁਹੇਲਾ (ਸੁਹੇਲ ਸਿੰਘ) — ਬਘੇਲਾ (ਬਘੇਲ ਸਿੰਘ)
(ਤਿੰਨੇ ਭਾਈ ਅੰਮ੍ਰਿਤ ਛਕਣ ਤੇ ਸਿੰਘ ਸਜੇ)

ਭਾਨ ਸਿੰਘ — ਹੀਰਾ ਸਿੰਘ — ਗੁਰਮੁਖ ਸਿੰਘ — ਰਾਮਦਿੱਤਾ [ਪਹਿਲਾ ਨਾਮ]
ਬਾ: ਮਿੱਤ ਸਿੰਘ ਨਿਹੰਗ ਸਿੰਘ ਬਿਹੰਗਮ ਸ਼ਾਦੀ ਨਹੀਂ ਕਰਾਈ]

ਅਰਜਨ ਸਿੰਘ — ਸਾਧੂ ਸਿੰਘ
[ਦੋਵੇਂ ਬਿਨਾਂ ਸ਼ਾਦੀ ਚੜ੍ਹਾਈ ਕਰ ਗਏ]

ਦੇਵਾ ਸਿੰਘ — ਕਾਹਨ ਸਿੰਘ

[ਜਨਮ ੧੯੦੬] ਬਚਨ ਸ਼ਿੰਘ — ਗੁਰਦਿਆਲ ਸਿੰਘ — ਕਾਹਲਾ ਸਿੰਘ — ਨਛੱਤ੍ਰ ਸਿੰਘ

ਹਰਨਾਮ ਸਿੰਘ (ਸਵਰਗਵਾਸ ਹੋ ਗਏ) — ਈਸ਼ਰ ਸਿੰਘ

ਨੋਟ—ਪ੍ਰਣਾਲੀ ਜ਼ਬਾਨੀ ਸ: ਬਚਨ ਸਿੰਘ ਜੀ ਪੁਤ੍ਰ ਭਾ: ਕਾਹਨ ਸਿੰਘ ਜੀ [ਬਾਬਾ ਜੀ ਦੀ ਅੰਸ ਵਿਚੋਂ ੧੯੮੬ ਈ: ਨੂੰ ਲਿਖੀ, ਜਦ ਇਹ ੮੦ ਸਾਲ ਦੇ ਸਨ। ਦਾਸ ਨੇ ਹਰਿਦਵਾਰ ਜਾ ਕੇ ਪਾਂਡਿਆਂ ਪਾਸੋਂ ਇਸ ਪ੍ਰਣਾਲੀ ਦੀ ਪ੍ਰੋੜ੍ਹਤਾ ਕੀਤੀ।







੧ ੴ ਸਤਿਗੁਰ ਪ੍ਰਸਾਦਿ ॥

# ਜੀਵਨ--ਬਾਬਾ ਮਿੱਤ ਸਿੰਘ ਜੀ-ਨਿਹੰਗ ਸਿੰਘ

### ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥

[ਸਿਰੀ ਰਾਗ ਮ: ੩, ਪੰਨਾ ੩੨

ਧੰਨਤਾ ਯੋਗ ਹਨ, ਉਹ ਮਾਤਾ-ਪਿਤਾ, ਕੁਲ ਅਤੇ ਨਗਰ, ਜਿਨ੍ਹਾਂ ਦੀ ਮਹਾਨ ਦੇਣ, ਮਹਾਂ ਪੁਰਸ਼ ਅਤੇ ਪਰਉਪਕਾਰੀ ਸੰਤ-ਜਨ ਜਨਮ ਲੈਂਦੇ ਹਨ। ਜਿਨ੍ਹਾਂ ਦੀ ਜੀਵਨ ਗਾਥਾ ਤੋਂ ਕਈ ਜੀਵਾਂ ਦਾ ਭਲਾ ਹੋ ਜਾਂਦਾ ਹੈ, ਅਤੇ ਆਪਣੇ ਜੀਵਨ-ਮਾਰਗ ਦੀ ਅਜੇਹੇ ਮਹਾਂ ਪੁਰਸ਼ਾਂ ਤੋਂ ਲਖਤਾ ਹੋ, ਸੰਸਾਰ ਬਿਖਮ ਤੋਂ ਪਾਰ ਉਤਾਰਾ ਹੋ ਜਾਂਦਾ ਹੈ।

ਅਜੇਹੇ ਹੀ ਸਨ–ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ, ਜਿਨ੍ਹਾਂ ਦੀ ਜੀਵਨ ਕਥਾ ਲਿਖਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਅਜੇਹੇ ਪਰਉਪਕਾਰੀ 'ਜਨਾ' ਦੀ ਜੀਵਨ-ਕਥਾ ਲਿਖਣੀ ਦਾਸ ਦੀ ਤੁਛ ਬੁੱਧੀ ਕੀ ਵਰਨਣ ਕਰ ਸਕਦੀ ਹੈ, ਅਣਥੱਕ ਕੋਸ਼ਸ਼ ਕੀਤੀ ਹੈ, ਤਾਂ ਜੋ ਉਹਨਾਂ ਦੀ ਸੰਸਾਰੀ ਜੀਵਾਂ ਨੂੰ ਜੋ ਵਡਮੁੱਲੀ ਦੇਣ ਦਿਤੀ ਹੈ 'ਸੇਵਾ' ਦੀ, ਆਮ ਸੰਗਤਾਂ ਲਈ ਦਰਸਾਈ ਜਾਵੇ।

## ਬਾਬਾ ਮਿੱਤ ਸਿੰਘ ਜੀ ਦਾ ਪਿਛੋਕੜ ਪਿੰਡ

ਜਿਹਾ ਕਿ ਪਰਨਾਲੀ ਵਿਚ ਦਰਸਾਇਆ ਗਿਆ ਹੈ, ਇਹਨਾਂ ਦੇ ਵਡਿਕੇ, ਪਿੰਡ ਜੰਡਿਆਲਾ, ਤਹਿਸੀਲ ਨਕੋਦਰ, (ਜ਼ਿਲਾ ਕਪੂਰਥਲਾ ਜੋ ਪਹਿਲਾਂ ਰਿਆਸਤ ਸੀ) ਦੁਆਬੇ ਤੋਂ, ਪਹਿਲਾਂ ਪਹਿਲ, ਭਾਈ ਤਖਤੂ ਮੱਲ ਜੀ ਨੇ 'ਮੰਡ' ਵਿਚ ਆ ਕੇ ਮੋੜ੍ਹੀ ਗੱਡੀ, (੨) ਫਿਰ 'ਭਾ: ਫੇਰੂ ਜੀ' ਦੂਜੀ ਵਾਰੀ ਆ ਆਬਾਦ ਹੋਇ। (੩) ਤੀਜੀ ਵਾਰੀ 'ਭਾ: ਸੂਰਤੀਆ ਜੀ' ਆ ਵਸੇ।

ਲੜੀ ਚਲਦੀ ਰਹੀ–[ਸਜਰਾ ਪ੍ਰਣਾਲੀ ਵਿਚ ਵੇਖੋ]

## ਬਾਬਾ ਮਿੱਤ ਸਿੰਘ ਜੀ ਦੇ ਪਿੰਡ ਦਾ ਪਹਿਲਾ ਤੇ ਹੁਣ ਦਾ ਨਾਮ

ਚੂੰਕਿ ਪਹਿਲਾਂ ਆਮ ਜੰਗਲ ਹੁੰਦੇ ਸਨ–ਭਾ: ਤਖਤੂ ਮੱਲ ਜੀ ਜ਼ਮੀਨ ਦੀ ਭਾਲ ਵਿਚ ਇਸ ਜੰਗਲ (ਝਿੜਾ ਅਤੇ ਪਾਣੀ ਦੀ ਵੱਡੀ ਢਾਬ) ਵੇਖ ਕੇ ਇਸ 'ਮੰਡ' ਵਿਚ ਆ ਮੋੜ੍ਹੀ ਗੱਡੀ, ਪਹਿਲਾਂ ਇਸ ਪਿੰਡ ਦਾ ਨਾਮ 'ਮੰਡ' ਰਖਿਆ, ਕੁਝ ਜੰਗਲ ਪੁਟ ਕੇ ਉਪਜੀਵਕਾ ਲਈ ਧਰਤੀ ਵਾਹਣ ਯੋਗ ਬਣਾ ਲਈ। ਸਹਿਜੇ ੨ ਇਸ ਪਿੰਡ ਦਾ ਨਾਮ 'ਮੰਡ' ਤੋਂ 'ਮੰਡਿਆਣੀ' (ਜੋ ਹੁਣ ਸਦੀ ਦਾ ਹੈ) ਪੈ ਗਿਆ।

## ਪਿੰਡ ਦੀਆਂ ਪੱਤੀਆਂ ਦੇ ਨਾਮ ਕਿਵੇਂ ਪਏ ?

## ਪਿੰਡ ਦੀਆਂ ਪੱਤੀਆਂ ਦੇ ਨਾਮ ਕਿਵੇਂ ਪਏ ? ਪਿੰਡ ਦੀਆਂ ਪੱਤੀਆਂ ਦੇ ਨਾਮ ਕਿਵੇਂ ਪਏ ?

## ਪਿੰਡ ਦੀਆਂ ਪੱਤੀਆਂ 'ਭਗਤੇ ਕੇ' ਦਾ ਪਿਛੋਕੜ

## ਬਾਬਾ ਜੀ ਦੀ ਪੱਤੀ 'ਭਗਤੇ ਕੇ' ਦਾ ਪਿਛੋਕੜ

ਜਦ ਭਾ: ਫੇਰੂ ਜੀ ਆ ਕੇ ਆਬਾਦ ਹੋਇ, ਇਹਨਾਂ ਭੀ ਜੰਗਲ ਦੀ ਇਕ ਬਾਹੀ ਪੁਟ ਕੇ ਵਾ
ਕਰਨ ਲੱਗ ਪਏ। ਇਹਨਾਂ ਵਿਚੋਂ 'ਭਾਈ ਭਗਤਾ' ਜੀ ਜੋ ਭਗਤੀ ਭਾਵ ਵਾਲੇ, ਸਾਧੂ ਸੁਭਾ ਦੇ ਨੇਕ ਪੁਰ
ਹੋਇ। ਆਮ ਲੋਕ ਇਹਨਾਂ ਨੂੰ 'ਭਗਤ-ਭਗਤ ਜੀ' ਕਹਿਣ ਕਰਕੇ, ਅਗੋਂ ਇਨ੍ਹਾਂ ਦੀ ਅੰਸ ਖਾਨਦਾਨੀ
ਨਾਮ 'ਭਗਤੇ ਕੇ' ਅਖਵਾਉਣ ਲਗ ਪਏ।

ਬਾਬਾ ਮਿੱਤ ਸਿੰਘ ਜੀ ਇਸੇ 'ਭਗਤੇ ਕੀ' ਪੱਤੀ ਵਿਚੋਂ ਹੀ ਹੋਇ ਹਨ। ਹੁਣ ਤਕ ਇਸ ਖਾਨਦਾ
ਨੂੰ 'ਭਗਤੇ ਕੇ' ਹੀ ਪੁਕਾਰਦੇ ਹਨ।

੨–ਇਸ ਪਿੰਡ ਵਿਚ 'ਜੌਹਲ' ਗੋਤ ਜੋ ਬਾਬਾ ਜੀ ਦੀ ਗੋਤ ਹੈ, ਇਹਨਾਂ ਦੇ ਵਡਿਆਂ ਦੇ ਨਾ
ਤਖਤੂ, ਫੇਰੂ, (ਭਗਤੇ ਕੇ) ਸੂਰਤੀਆ ਨਾਮਾ ਤੇ ਪਤੀਆਂ (ਜੌਹਲ) ਗੋਤ ਦੀਆਂ ਹਨ।

੩–ਇਕ ਪਤੀ 'ਸਿੱਧੂ ਗੋਤ' ਦੀ ਹੈ। ਇਹ ਭੀ ਇਥੇ ਆ ਕੇ ਵਸੇ ਸਨ।

## ਦੋ ਗੋਤਾਂ ਵਸਦੀਆਂ ਹਨ

## ਮੰਡਿਆਣੀ ਪਿੰਡ ਵਿਚ ਦੋ ਗੋਤਾਂ ਵਸਦੀਆਂ ਹਨ

੧. ਜੌਹਲ ਗੋਤ (ਬਾਬਾ ਮਿੱਤ ਸਿੰਘ ਜੀ ਦੀ)। ੨. 'ਸਿੱਧੂ ਗੋਤ'

ਇਹ ਦੋ ਗੋਤਾਂ (ਜ਼ਾਤ) ਦੇ ਲੋਕ ਏਥੇ ਵੱਸਦੇ ਹਨ।

## ਛਡ ਕੇ ਕਿਉਂ ਆਏ ?

## ਬਾਬਾ ਜੀ ਦੇ ਵਡਿਕੇ ਜੱਦੀ ਪਿੰਡ ਛਡ ਕੇ ਕਿਉਂ ਆਏ ?

ਆਮ ਤੌਰ ਤੇ ਜ਼ਿਮੀਂਦਾਰ ਤਬਕਾ, ਉਸ ਵਕਤ ਦੇ ਹਾਲਾਤ ਮੁਤਾਬਕ ਜਦ ਨਹਿਰਾਂ ਜਾਂ ਟਿਊ
ਵੈਲਾਂ ਜਾਂ ਖੇਤੀ ਦੀ ਉਪਜ ਲਈ ਪਾਣੀ ਦਾ ਸੁਖੈਣ ਤਰੀਕਾ ਨਹੀਂ ਸੀ, ਪਾਣੀ ਦੀ ਲੋੜ ਜਿਥੇ ਧਰ
ਥੱਲੇ ਪਾਣੀ ਨੇੜੇ ਹੁੰਦੇ, ਖੂਹ ਆਦਿ ਲਾ ਕੇ ਸਿੰਚਾਈ ਸਾਧਨ ਨੂੰ ਮਹੱਤਤਾ ਦੇਂਦੇ ਸਨ। ਚੂੰਕਿ ਦੁਆ
ਦੀ ਧਰਤੀ ਦਰਿਆਵਾਂ ਦੇ ਕਈ ਵਹਿਣ ਦੀ ਮਾਰ ਕਾਰਨ, ਉਪਜਾਊ ਭੀ ਨਾ ਹੋਣ ਕਾਰਨ, ਹੋਰ ਕਈ
ਸਾਧਨਾਂ ਤੋਂ ਵਾਂਝੀ ਸੀ। ਦਰਿਆਵਾਂ ਦੇ ਹੜਾਂ ਕਾਰਨ ਨਿੱਤ ਦੀ ਫਸਲਾਂ ਦੀ ਤਬਾਹੀ ਤੋਂ ਅੱਤ ਦੁਖੀ ਸਨ

## ਬਾਬਾ ਮਿੱਤ ਸਿੰਘ ਜੀ ਦੀ ਖਾਨਦਾਨੀ

ਜਿਹਾ ਕਿ ਪਿਛੇ ਆਇਆ ਹੈ, ਖਾਨਦਾਨੀ–ਤਿੰਨੇ ਆਏ ਵਡਿਕਿਆਂ ਦੀ ਚਲਦੀ ਰਹੀ, 'ਭਗਤੇ ਕੇ
ਵਿਚੋਂ ਕੰਧਾਰਾ ਸਿੰਘ ਜੀ ਦੇ ਸਪੁੱਤ੍ਰ ਭਰਪੂਰ ਸਿੰਘ ਜੀ ਦੇ ਤਿੰਨ ਸਪੁੱਤ੍ਰ ਹੋਇ–

੧. ਭਾਈ ਬੇਲਾ (ਕਰਮ ਸਿੰਘ) ਬਾਬਾ ਮਿੱਤ ਸਿੰਘ ਜੀ ਦੇ ਪਿਤਾ।

੨. ਭਾਈ ਸੁਹੇਲਾ (ਸੁਹੇਲ ਸਿੰਘ)।

੩. ਭਾਈ ਬਘੇਲਾ (ਬਘੇਲ ਸਿੰਘ)।

[ਅਗੋਂ ਪ੍ਰਣਾਲੀ ਚੋਂ ਦੇਖੋ]



## ਪਿੰਡ ਮੰਡਿਆਣੀ ਬਾਰੇ—

'ਮੰਡਿਆਣੀ' ਜ਼ਿਲਾ ਲੁਧਿਆਣਾ ਦਾ ਪਿੰਡ ਹੈ, ਲੁਧਿਆਣਾ–ਫੀਰੋਜ਼ਪੁਰ ਜਰਨੈਲੀ ਸੜਕੋਂ ਪਹਾੜ ਵਲ, ੨ ਫਰਲਾਂਗ ਤੇ ਆਬਾਦ ਹੈ। ਲੁਧਿਆਣੇ ਤੋਂ ਫੀਰੋਜ਼ਪੁਰ ਵਲ ੧੩–੧੪ ਮੀਲ, ਅਥਵਾ (੨੦ ਕਿਲੋਮੀਟਰ) ਅਤੇ ਮੁਲਾਂ ਪੁਰੋਂ ਲਹਿੰਦੇ-ਪਹਾੜ ਕੋਨ, ੪ ਕਿਲੋ ਮੀਟਰ ਹੈ, ਰੇਲਵੇ ਸਟੇਸ਼ਨ 'ਮੁਲਾਂਪੁਰ ਦਾਖਾ' ਲੱਗਦਾ ਹੈ। ਪਿੰਡ ਪੰਡੋਰੀ ਸੜਕੋਂ ਦੱਖਣ ਵਲ ਹੈ, ਜਿਸ ਤੋਂ ਸਾਹਮਣੇ ਪਹਾੜ ਵਲ ਕੁਝ ਦੂਰੀ ਤੇ 'ਮੰਡਿਆਣੀ' ਹੈ। ਦਖਣ ਬਾਹੀ ਪੰਡੋਰੀ ਤੋਂ ਅਗੇ ੨ ਕਿਲੋ ਮੀਟਰ ਪਿੰਡ ਰਕਬੇ ਦੀ ਜੂਹ ਵਿਚ ਗੁ: ਦਮਦਮਾ ਸਾਹਿਬ ਪਾ: ਛੇਵੀਂ ਦਾ ਅਸਥਾਨ ਹੈ, ਜਿਥੇ ਬਾਬਾ ਜੀ ਪੜ੍ਹਨ ਜਾਇਆ ਕਰਦੇ ਸਨ। (ਹਾਲ ਅਗੇ ਪੜ੍ਹੋਗੇ)

## ਵਸੋਂ—

ਪਹਿਲਾਂ ਇਸ ਪਿੰਡ ਦੀ ਵਸੋਂ ਛੰਨਾ-ਛਪਰੀਆਂ, ਝੁਗੀਆਂ, ਫਿਰ ਕੱਚੇ ਮਕਾਨਾਂ ਵਿਚ ਸੀ, ਅਤੇ ਬਹੁਤ ਘਟ ਸੀ। ਅਜ-ਕਲ ਪੱਕੇ ਮਕਾਨ ਤੇ ਪਿੰਡ ਦਾ ਵਿਸਥਾਰ ਵਧ ਗਿਆ ਹੈ। ਇਸ ਪਿੰਡ ਵਿਚ ਵਧੇਰੇ ਵਸੋਂ ਸਿੰਘਾਂ ਦੀ ਹੈ।

## ਵਿਦਿਆ ਅਧਾਰੇ—

ਅੰਗਰੇਜ਼ ਸਮੇਂ ਵਿਦਿਆ ਦਾ ਕੇਂਦਰ ਨਹੀਂ ਸੀ, ਹੁਣ ਬੱਚਿਆਂ ਦੀ ਵਿਦਿਆ ਲਈ ਪ੍ਰਾਇਮਰੀ ਸਕੂਲ ਤੇ ਗੌਰਮਿੰਟ ਹਾਈ ਸਕੂਲ ਭੀ ਹੈ। ਕੁਝ ਸਮੇਂ ਤੋਂ ਇਨੇ ਹਾਈ ਸਕੂਲ ਵਿਚ ਨਗਰ ਨਿਵਾਸੀਆਂ ਵਲੋਂ ਬੜੇ ਉਤਸ਼ਾਹ ਨਾਲ, ਬਾਬਾ ਮਿੱਤ ਸਿੰਘ ਜੀ ਦੀ ਸਲਾਨਾ ਬਰਸੀ 'ਦਿਵਾਲੀ' ਤੇ ਮਨਾ ਰਹੇ ਹਨ, ਬਚੀ ਮਾਇਆ ਨਾਲ ਸਕੂਲ ਦੀ ਇਮਾਰਤ ਤੇ ਕਮਰੇ ਬਣਵਾਏ ਜਾ ਰਹੇ ਹਨ।

## ਪਿੰਡ ਦੀ ਜ਼ਮੀਨ—

ਇਸ ਪਿੰਡ ਦੀ ਜ਼ਮੀਨ ਪਹਿਲਾਂ ਤਾਂ ਟਿਬੇ-ਰੇਤਲੀ ਭੀ ਸੀ ਤੇ ਖੂਹਾਂ ਰਾਹੀਂ ਸਿੰਚਾਈ ਹੁੰਦੀ ਸੀ। ਹੁਣ ਚੰਗੀ ਉਪਜਾਊ ਤੇ ਨਹਿਰ ਅਤੇ ਟਿਊਬਵੈਲਾਂ ਨਾਲ ਸਿੰਚਾਈ ਦੇ ਸਾਧਨ ਹੋਣ ਕਾਰਨ ਲੋਕ ਚੰਗੇ ਖੁਸ਼ਹਾਲ ਤੇ ਪੜ੍ਹੇ ਲਿਖੇ ਹਨ।

## ਪਿੰਡ ਵਿਚ ਪੁਰਾਤਨ ਅਸਥਾਨ—

ਇਸ ਪਿੰਡ ਵਿਚ ਦੋ ਅਸਥਾਨ ਪੁਰਾਤਨ ਹਨ, ਜਿਨ੍ਹਾਂ ਦਾ ਸਾਰੇ ਲੋਕ ਅਦਬ ਤੇ ਸਤਿਕਾਰ ਕਰਦੇ ਹਨ।

### ੧. ਸ਼ਹੀਦਾਂ ਦਾ ਅਸਥਾਨ (ਜ਼ਾਹਿਰੀ ਕਲਾ)

ਇਹ ਪ੍ਰਾਇਮਰੀ ਸਕੂਲ ਦੇ ਦਰਵਾਜ਼ੇ ਅਗੇ ਛੋਟੀਆਂ ਸਮਾਧਾਂ ਦੀ ਸ਼ਕਲ ਵਿਚ ਬਣੀਆਂ ਹੋਈਆਂ ਹਨ–ਮੰਡਿਆਣੀ, ਤਲਵੰਡੀ ਖੁਰਦ ਵਾਲੀ ਸੜਕੋਂ ਦਖਣ ਨਾਲ ਲੱਗਦੇ ਅਤੇ ਨਹਿਰ ਤੋਂ ਪਹਾੜ ਚੜਦੇ

ਆਬਾਦੀ (ਵਾਂ ਮਕਾਨ) ਹਨ ਤੇ ਲਹਿੰਦੇ ਸੁਰਗਧਾਮ (ਮੜ੍ਹੀਆਂ-ਮਰਗਟ) ਅਸਥਾਨ ਹੈ, ਨਾਲ ਦਖਣ
ਛਪੜ ਤੇ ਜੰਗਲ ਜੇਹਾ ਹੈ। (ਮੁੱਢ ਪਿਛੋਕੜ ਬਾਰੇ ਪਤਾ ਨਹੀਂ ਲਗ ਸਕਿਆ)।
(ਇਸ ਅਸਥਾਨ ਨਾਲ ਛੋਟੀ ਉਮਰੇ ਬਾਬਾ ਮਿੱਤ ਸਿੰਘ ਜੀ ਦੇ ਕੁਝ ਚਰਿਤ੍ਰ ਅਗੇ ਪੜ੍ਹੋ)

## ੨. ਸੰਨਿਆਸੀ ਸਾਧੂ ਦਾ ਡੇਰਾ–

ਇਹ ਭੀ ਬਹੁਤ ਪੁਰਾਣਾ ਡੇਰਾ, ਸੰਨਿਆਸੀ ਸਾਧੂ "ਗੰਗਾ ਧਰ" ਦਾ ਹੈ, ਇਹ ਮਹਾਂ ਪੁਰਸ਼
ਚੰਗੇ ਭਜਨ-ਬੰਦਗੀ ਵਾਲੇ ਤਿਆਗੀ ਤੇ ਕਰਨੀ ਵਾਲੇ ਸਾਧੂ ਸਨ, ਅਤੇ ਅਠੇ ਪਹਿਰ ਭਗਤੀ ਵਿਚ ਲੀਨ
ਰਹਿਣ ਕਰਕੇ ਚੰਗੇ ਸ਼ਕਤੀਵਾਨ ਸਨ।

## ਸੰਤਾਂ ਦਾ ਅੰਤਮ ਸਮਾਂ ਤੇ ਸਭ ਨੂੰ ਦਰਸ਼ਨ ਦੇਣੇ

ਜਦ ਇਹਨਾਂ ਦਾ ਅੰਤਮ ਸਮਾਂ ਆਇਆ, ਤਾਂ ਇਹਨਾਂ ਸਾਰੇ ਨਗਰ ਨਿਵਾਸੀਆਂ ਨੂੰ ਬੁਲਵਾਇਆ,
ਸਾਰਾ ਨਗਰ ਮਾਈ-ਭਾਈ ਖਿਰਦ-ਬਾਲ ਸਭ ਆਏ, ਪਰ ਦੋ ਰਮਦਾਸੀਏ ਸਜਨ, ਜੋ ਪਿੰਡੋਂ ਬਾਹਰ
ਗਏ ਹੋਇ ਸਨ–ਹਾਜ਼ਰ ਨਾ ਹੋਇ।

ਜਦ ਸੰਤਾਂ ਨੇ ਪੁਛਿਆ–ਕਿ ਸਾਡੇ ਸੱਦੇ ਤੇ ਕੋਈ ਪ੍ਰਾਣੀ ਰਹਿ ਤਾਂ ਨਹੀਂ ਗਿਆ, ਤਾਂ ਪਿੰਡ
ਵਾਸੀਆਂ ਨੇ ਕਿਹਾ, ਕਿ ਦੋ ਰਮਦਾਸੀਏ ਸਜਨ ਨਹੀਂ ਆਏ, ਸੰਤਾਂ ਕਿਹਾ–ਕੋਈ ਗਲ ਨਹੀਂ ? ਅਸਾਂ
ਨੂੰ ਆਪੇ ਮਿਲ ਪੈਣਗੇ। ਤੁਸੀਂ ਸਾਰੇ ਦਰਸ਼ਨ ਕਰ ਲਵੋ, ਅਸਾਂ ਨਗਰ ਦਾ ਨਮਕ ਖਾਧਾ ਹੈ, ਭਲਾ
ਲੋੜਦੇ ਹਾਂ। ਨਗਰ ਨਿਵਾਸੀਆਂ ਨੂੰ ਆਪਣਾ ਅੰਤਮ ਸਮਾਂ ਦਸ ਦਿਤਾ, ਅਤੇ ਸੰਨਿਆਸੀ ਮਤ-
ਮਰਯਾਦਾ ਮੁਤਾਬਕ ਸਾਰੀ ਕ੍ਰਿਆ ਕਰਵਾ ਲਈ, ਇਕ ਡੂੰਘਾ ਟੋਆ ਪੁਟਵਾ ਕੇ, ਵਿਚ ਜਿੰਦਾ ਹੀ
ਬੈਠ ਗਏ ਅਤੇ ਆਪਣੇ ਉਪਰ ਲੂਣ ਪੁਵਾ ਕੇ ਦਬਵਾ ਲਿਆ, ਇਸੇ ਕਾਰਨ ਉਹ ਡੇਰਾ ਅਜ ਤਕ
ਪੂਜਯ ਹੈ।

## ਸੰਤਾਂ ਦੋਹਾਂ ਰਾਮਦਾਸੀਆਂ ਨੂੰ ਦਰਸ਼ਨ ਦੇਣੇ

ਇਹ ਦੋਵੇਂ ਰਮਦਾਸੀ ਸਜਨ ਜਿਥੇ ਗਏ ਸਨ, ਉਥੇ ਹੀ ਸੰਤਾਂ ਦਰਸ਼ਨ ਦਿਤੇ, ਉਹ ਬੜੇ ਅਚੰਭਾ
ਭੀ ਹੋਇ, ਤੇ ਆਪਣੇ ਆਪ ਨੂੰ ਧੰਨ ਭਾਗੇ ਭੀ ਸਮਝਣ ਲਗੇ, ਸੰਤਾਂ ਕਿਹਾ–ਇਹ ਕਿਸੇ ਨੂੰ ਦਸਨਾ
ਨਹੀਂ ? ਨਹੀਂ ਤੇ ਨੁਕਸਾਨ ਹੋਵੇਗਾ। ਜੋ ਬਚਨ ਸਿਧ ਹੋਇਆ।

**ਗੁਰਦੁਆਰੇ** ਇਸ ਨਗਰ ਵਿਚ ਤਿੰਨ ਗੁਰਦੁਆਰੇ ਹਨ–

੧. ਅੰਦਰਲਾ ਗੁਰਦੁਆਰਾ 'ਜੌਹਲ' ਗੋਤ ਵਾਲਿਆਂ ਦਾ ਹੈ।
੨. ਬਾਹਰਲਾ ਗੁਰਦੁਆਰਾ 'ਸਿਧਵਾਂ' ਗੋਤ ਵਾਲਿਆਂ ਦਾ ਹੈ।
੩. ਹਰੀ ਜਨਾਂ ਦਾ, ਪੱਕੀ ਸੜਕ ਤੇ ਹੈ।

ਇਹਨਾਂ ਗੁਰਦੁਆਰਿਆਂ ਵਿਚ ਸਵੇਰੇ ਸ਼ਾਮ ਨਾਮ-ਬਾਣੀ ਦਾ ਤੇ ਗੁਰਸਿਖੀ ਦਾ ਪ੍ਰਚਾਰ ਹੁੰਦਾ ਹੈ।



ਇਥੋਂ ਦੇ ਸਿਖੀ ਭਾਵਨਾਂ ਵਾਲੇ ਪੁਰਸ਼ਾਂ ਦਾ ਸਿੱਖੀ ਪਿਆਰ ਦਾ ਪ੍ਰਗਟਾਵਾ ਦਰਸਾ ਰਹੇ ਹਨ।

ਬਾਬਾ ਮਿੱਤ ਸਿੰਘ ਜੀ ਨੇ ਸਿੱਧਵਾਂ ਵਾਲੇ ਗੁਰਦੁਆਰਾ ਸਾਹਿਬ ਲਈ ਲੰਗਰ ਲਈ ਜ਼ਮੀਨ
ਅਰਦਾਸ ਕਰਵਾ ਦਿਤੀ। (ਵਿਸਥਾਰ ਅਗੇ ਪੜ੍ਹਨਾ)

## ਬਾਬਾ ਮਿੱਤ ਸਿੰਘ ਜੀ ਦੇ ਨਾਮ ਦਾ ਯਾਦਗਰੀ ਦਰਵਾਜ਼ਾ

੧੯੯੪ ਵਿਚ ਬਾਬਾ ਮਿੱਤ ਸਿੰਘ ਜੀ ਦੇ ਨਾਮ ਤੇ ਯਾਦਗਰੀ ਦਰਵਾਜ਼ਾ (ਗੇਟ) ਅਤਿ ਸੁੰਦਰ
ਲੁਧਿਆਣਾ–ਫੀਰੋਜ਼ਪੁਰ ਸੜਕ ਤੋਂ ਲਿੰਕ ਸੜਕ ਪਿੰਡ ਮੰਡਿਆਣੀ ਤੇ ਬਨਾਇਆ ਜਾ ਰਿਹਾ ਹੈ।
ਪਿੰਡ ਦੇ ਵਸਨੀਕਾਂ ਵਲੋਂ ਬਾਬਾ ਮਿੱਤ ਸਿੰਘ ਜੀ ਪ੍ਰਤੀ–ਨਿਸ਼ਟਾ (ਪ੍ਰੇਮ) ਦਰਸਾ ਰਿਹਾ ਹੈ।

**ਬਰੋਟਿਆਂ ਵਾਲਾ ਖੂਹ**—ਬਾਬਾ ਮਿੱਤ ਸਿੰਘ ਜੀ ਦੇ ਪਿਤਾ ਦੀ (ਭਾਈ ਕਰਮ
ਸਿੰਘ ਜੀ) ਇਸ ਬਰੋਟਿਆਂ [ਬਹੁਤ ਸੰਘਣੇ ਬੋਹੜਾਂ ਦੇ ਦਰਖਤ] ਵਾਲ ਖੂਹ ਤੇ ਹਰਟ ਨਾਲ ਸਿੰਚਾਈ
ਕਰਦੇ ਸਨ। (ਇਸ ਦੀ ਵਿਸਥਾਰ ਕਥਾ ਅਗੇ ਪੜ੍ਹੋ) ਬਾਬਾ ਜੀ ਦੇ ਜੀਵਨ ਕਲਾ ਦਾ ਸਬੰਧ ਇਹਨਾਂ
ਬਰੋਟਿਆਂ ਨਾਲ ਬਹੁਤ ਮਹੱਤਵਪੂਰਨ ਹੈ–ਕਾਸ਼! ਅੱਜ ਓਹ ਬਰੋਟੇ ਨਹੀਂ ? ਇਸ਼ਤੇਮਾਲ ਤੋਂ ਇਹ
ਜ਼ਮੀਨ ਕਿਸੇ ਹੋਰ ਜ਼ਿਮੀਦਾਰ ਦੇ ਹਿੱਸੇ ਆ ਗਈ। ਪਹਿਲੇ ਕਿਸੇ ਨੂੰ ਇਹਨਾਂ ਮਹਾਂਪੁਰਸ਼ਾਂ ਬਾਰੇ ਭੀ
ਇਤਨੀ ਜਾਣਕਾਰੀ ਨਹੀਂ ਸੀ। ਗੁ: ਮਾਤਾ ਸਾਹਿਬ ਕੌਰਾਂ–ਸਚਖੰਡ ਹਜ਼ੂਰ ਸਾਹਿਬ ਦੀ ਅਣਥੱਕ ਸੇਵਾ
ਕਾਰਨ, ਜਦ ਸੰਗਤਾਂ ਤੇ ਨਗਰ ਨਿਵਾਸੀ ਸਚਖੰਡ ਯਾਤਰਾ ਲਈ ਜਾਣ ਲਗੇ–ਤਦੋਂ ਅਹਿਸਾਸ
ਹੋਇਆ, ਕਿ ਸਾਡੇ ਨਗਰ ਦੇ ਹੀ ਇਹ ਮਹਾਂ ਪੁਰਸ਼, ਜਿਨ੍ਹਾਂ ਅਣਥੱਕ ਸੇਵਾ ਕਰ 'ਜਗਤ ਮਾਤਾ-ਮਾਤਾ
ਸਾਹਿਬ ਕੌਰ' ਜੀ ਦਾ ਬੇ-ਅਬਾਦ ਅਸਥਾਨ, ਅਬਾਦ ਕਰਕੇ, ਜਿਥੇ ਆਪਣੀ ਜੀਵਨ ਯਾਤਰਾ ਦਾ
ਉਧਾਰ ਕੀਤਾ, ਉਥੇ ਨਗਰ ਦਾ ਨਾਮ ਭੀ ਰੌਸ਼ਨ ਕੀਤਾ ਹੈ।

ਕਾਸ਼! ਅੱਜ ਬਰੋਟਿਆਂ ਵਾਲੇ ਖੂਹ ਤੇ ਉਹ ਬੜ (ਬੋਹੜ) ਦੇ ਦਰਖਤ ਭੀ ਦਰਸ਼ਕਾਂ ਲਈ
ਅਕਰਸ਼ਕ ਹੁੰਦੇ ?

ਕਬੀਰ ਸੋਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥
ਦੇਹੀ ਕਿਸ ਕੀ ਬਾਪੁਰੀ ਪਵਿਤ੍ਰ ਹੋਇਗੋ ਗ੍ਰਾਮੁ ॥ ੧੧੦ ॥
ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸ ॥
ਜਿਹ ਕੁਲ ਦਾਸ ਨ ਉਪਜੈ ਸੋ ਕੁਲ ਢਾਕ ਪਲਾਸੁ ॥੧੧੧॥

[ਸਲੋਕ ਭਗਤ ਕਬੀਰ ਜੀ, ਪੰਨਾ ੧੩੭੦

# ਕੁਝ ਜ਼ਰੂਰੀ ਜਾਣਕਾਰੀਆਂ

## ੧. ਬਾਬਾ ਜੀ ਦਾ ਜਨਮ ਅਸਥਾਨ (ਘਰ)

ਬਾਬਾ ਜੀ ਦਾ ਜਨਮ ਅਸਥਾਨ (ਘਰ) ਭਾਈ ਗੁਰਮੁਖ ਸਿੰਘ ਨੇ ਆਪਣਾ ਹਿੱਸਾ ਵੇਚ ਦਿੱਤਾ।

[੧] ਅੱਧਾ ਹਿੱਸਾ, ਭਾਈ ਗੁਰਮੁਖ ਸਿੰਘ ਜੀ ਦਾ ਹਿੱਸਾ ਭੀ ੮੦੦/- ਰੁਪੈ ਵਿਚ, ਸ੍ਰ: ਰਣ ਸਿੰਘ ਜੀ

[੨] ਅੱਧਾ ਹਿੱਸਾ, ਬਾਬਾ ਮਿੱਤ ਸਿੰਘ ਜੀ ਦਾ ਹਿੱਸਾ ਭੀ ੮੦੦/- ਰੁਪੈ ਵਿਚ, ਸ੍ਰ: ਰਣ ਸਿੰਘ ਜੀ, 'ਜੌਹਲ ਗੋਤ' ਦੇ ਹੀ, ਭਾਈ 'ਭਗਤੇ ਕਿਆਂ' ਪਾਸ ਵੇਚ ਦਿਤਾ ਗਿਆ ਹੈ, ਇਹ ਭੀ ਭਾ: ਰਣ ਸਿੰਘ ਜੀ, 'ਜੌਹਲ ਗੋਤ' ਦੇ ਹੀ, ਭਾਈ 'ਭਗਤੇ ਕਿਆਂ' ਵਿਚੋਂ ਹੀ ਹਨ। (ਘਰ ਪਿੰਡ ਵਿਚ ਹੀ ਹੈ)

## ਬਾਬਾ ਜੀ ਦੀ ਜ਼ਮੀਨ ੩੫ ਬਿਘੇ ਦੀ

**੨. ਜ਼ਮੀਨਾਂ-**-੩੫ ਬਿਘੇ ਬਾਬਾ ਮਿੱਤ ਸਿੰਘ ਜੀ ਦੇ ਹਿੱਸੇ। ੩੫ ਬਿਘੇ ਭਾਈ ਗੁਰਮੁਖ ਸਿੰਘ ਜੀ ਵੇਚ ਕੇ ਖਾ ਗਏ।

[ੳ] ਅੱਧਾ ਹਿੱਸਾ, ਸ: ਈਸ਼ਰ ਸਿੰਘ (ਪੁੱਤਰ ਬਘੇਲ ਸਿੰਘ ਪਾਸ ਚਲੀ ਗਈ।)

[ਅ] ਅੱਧਾ ਹਿੱਸਾ, ਸ: ਕਾਹਨ ਸਿੰਘ ਤੇ ਸ: ਦੇਵਾ ਸਿੰਘ (ਪੁੱਤਰ ਸ: ਸੁਹੇਲ ਸਿੰਘ ਦੀ ਵੰਡ ਵਿਚ ਆ ਗਈ। [ਦੋਹਾਂ ਭਾਈਆਂ ਵਿਚ ਵੰਡੀ ਗਈ]

ਇੰਤਕਾਲ ਲਈ ਬਾਬਾ ਮਿੱਤ ਸਿੰਘ ਜੀ ਨੂੰ ਸਚਖੰਡ–ਸ੍ਰੀ ਹਜ਼ੂਰ ਸਾਹਿਬ (ਗੁ: ਮਾਤਾ ਸਾਹਿਬ ਕੌਰਾਂ 'ਨੰਦੇੜ') ਤੋਂ ਲਿਆਂਦਾ, ਜੋ ਬਾਬਾ ਜੀ ਸ: ਕਾਹਨ ਸਿੰਘ ਨੂੰ ਮੁਖਤਿਆਰ-ਨਾਮਾ ਦੇ ਗਏ।

## ੧. ਦਾਦਕਿਆਂ ਦੀ ਜ਼ਮੀਨ ਪਿੰਡ ਮੰਡਿਆਣੀ ਵਾਲੀ

ਬਾਬਾ ਮਿੱਤ ਸਿੰਘ ਜੀ ਤੇ ਭਾਈ ਗੁਰਮੁਖ ਸਿੰਘ ਦੀ ਵੰਡ ਵਿਚ ਆ ਗਈ। [ਜ਼ਿਲਾ ਲੁਧਿਆਣਾ]

## ੨. ਨਾਨਕਿਆਂ ਦੀ ਜ਼ਮੀਨ ਪਿੰਡ ਲੰਮੇ ਜੱਟ ਪੁਰੇ ਵਾਲੀ

ਭਾਈ ਭਾਨ ਸਿੰਘ, ਭਾਈ ਹੀਰਾ ਸਿੰਘ ਸਪੁੱਤ੍ਰ ਭਾਈ ਕਰਮ ਸਿੰਘ ਜੀ (ਬਾਬਾ ਜੀ ਦੇ ਭਾਈਆਂ) ਦੀ ਵੰਡ ਵਿਚ ਆਈ। 'ਉਹ ਦੋਵੇਂ ਭਾਈ ਓਥੇ ਚਲੇ ਗਏ'।



**ਦਾਨ** -ਬਾਬਾ ਜੀ ਦੇ ਹਿੱਸੇ ੫-੬ ਵਿਸਵੇ ਜ਼ਮੀਨ ਜੋ ਪਿੰਡ ਮੁੱਢ, [ਗੁਰਦੁਆਰਾ ਪੱਤੀ ਸਿਧਵਾਂ] ਪਾਸ ਨਾਲ ਲਗਦੀ ਸੀ, ਸੰਗਤਾਂ ਦੀ ਬੇਨਤੀ ਪ੍ਰਵਾਨ ਕਰਕੇ ਬਾਬਾ ਜੀ ਇਹ ਜ਼ਮੀਨ ਲੰਗਰ ਦੀ ਇਮਾਰਤ ਬਨਾਣ ਲਈ ਦਾਨ ਵਜੋਂ ਦੇ ਗਏ। ਜਿਥੇ ਹੁਣ ਲੰਗਰ ਅਸਥਾਨ ਬਣਿਆ ਹੋਇਆ ਹੈ। ਇਹ ਗੁਰਦੁਆਰਾ ਬਾਹਰਲਾ ਵਜਦਾ ਹੈ, ਜੋ 'ਸਿਧਵਾਂ ਗੋਤ' ਵਾਲਿਆਂ ਦੇ ਨਾਮ ਵਜਦਾ ਹੈ।

## ਬਾਬਾ ਜੀ ਦਾ ਕੌਤਕੀ ਖੂਹ 'ਪਿੰਡ ਮੰਡਿਆਣੀ'

## ਬਰੋਟਿਆਂ ਵਾਲਾ ਖੂਹ–

ਇਹ ਖੂਹ ਜੋ ਸੜਕੋਂ ਚੜ੍ਹਦੇ ਦੋ ਕਿੱਲੇ ਅਤੇ ਨਹਿਰ [ਸੂਏ] ਤੋਂ ਦਖਣ ਵਲ ਡੇਢ ਕਿੱਲੇ ਦੇ ਫਾਸਲੇ ਤੇ ਹੈ। ਇਸ ਖੂਹ ਤੇ ਬਹੁਤ ਸੰਘਨੇ ਬਰੋਟੇ–ਬੜ (ਬੋਹੜ) ਦੇ ਸਨ। ਜੋ ਅੱਜ ਕਲ ਇਹ ਬਰੋਟੇ ਪੁਟ ਦਿਤੇ ਗਏ ਹੋਇ ਹਨ।

ਜਦ ਜ਼ਮੀਨ ਦੀ ਇਸ਼ਤੇਮਾਲ ਹੋਈ ਤਾਂ ਇਹ ਕਿਸੇ ਹੋਰ ਜ਼ਿਮੀਂਦਾਰ ਦੇ ਹਿੱਸੇ ਇਹ ਖੂਹ ਆ ਗਿਆ। ਜਿਸ ਨੇ ਇਹ ਬਰੋਟੇ ਵੱਢ ਦਿਤੇ ਹੋਇ ਹਨ।

ਕਾਸ਼ ! ਅੱਜ ਉਹ ਬਾਬਾ ਜੀ ਦੇ 'ਛੂਪ ਬੈਠ' ਸਿਮਰਨ ਕਰਨ ਦੀ ਹਰ ਪ੍ਰੇਮੀ ਦਰਸ਼ਨ ਕਰ ਸਕਦਾ। ਪਰ ਕਿਸੇ ਨੂੰ ਕੀ ਪਤਾ ? ਕਿ ਇਹ ਇਕ ਦਿਨ ਮਹਾਂ ਪੁਰਸ਼ ਦੀ ਪਦਵੀ ਵਾਲੇ ਹੋਣਗੇ।

**ਬਾਬਾ ਜੀ ਦੀ ਸ਼ਖਸ਼ੀਅਤ ਸਬੰਧੀ**--ਬਾਬਾ ਮਿੱਤ ਸਿੰਘ ਜੀ ਦੀ ਉੱਚ ਅਵਸਥਾ ਨੂੰ ਕੋਈ ਵਿਰਲਾ ਹੀ ਅਨੁਭਵ ਕਰਦਾ, ਕਿਉਂਕਿ ਉਹਨਾਂ ਦਾ ਚੁਪ ਰਹਿਣਾ ਉਹਨਾਂ ਦੀ ਬ੍ਰਹਮ ਅਵਸਥਾ ਦੀ ਲਖਤਾ ਸਹਿਜੇ ਨਹੀਂ ਹੋ ਸਕਦੀ ਸੀ। ਬੁਢੇ ਦਲ ਵਿਚ ਅਣਥੱਕ ਸੇਵਾ ਦਾ ਭੀ ਕਿਸੇ ੨ ਸਿੰਘ ਤੇ ਪ੍ਰਭਾਵ ਪਿਆ। ਖਾਨਦਾਨੀ ਭਰਾਵਾਂ ਨੇ ਤਾਂ ਸ਼ਰੀਕਤ ਪੁਣੇ ਵਿਚ ਕੀ ਸਮਝਣਾ ਸੀ, ਫਿਰ ਬਿਹੰਗਮ, ਨਿਰਇੱਛਤ ਕਦੀ ਮਾਲਕੀ ਬਾਰੇ ਭਾਈਆਂ [ਸਰੀਕਾਂ] ਨੂੰ ਜਤਾਇਆ ਤੱਕ ਨਹੀ ਸੀ, ਨਾ ਹੀ ਹੀਸਾ, ਠੇਕਾ ਲੈਂਦੇ।

ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਲਈ ਭੀ ੧੯੪੭ ਤੋਂ ਪਹਿਲਾਂ ਵਿਰਲੀਆਂ ਸੰਗਤਾਂ ਜਾਂ ਬੇਹੰਗਮ ਹੀ ਜਾਂਦੇ ਸਨ। ਪਰ ਉਸ ਵਕਤ ਭੀ ਮਹਾਂ ਪੁਰਸ਼ਾਂ ਦੀ ਲੱਖਤਾ ਕੋਈ ਚੰਗੀ ਅਵਸਥਾ ਵਾਲਾ ਹੀ ਕਰ ਸਕਦਾ ਸੀ। ਬਹੁਤ ਸਮਾਂ ਬਾਬਾ ਜੀ ਦਾ ਨਗਰ ਨਿਵਾਸੀਆਂ ਨੂੰ ਪਤਾ ਹੀ ਨਹੀਂ ਸੀ, ਕਿ ਸਾਡੇ ਨਗਰ ਦੇ ਇਕ ਮਹਾਨ ਵਿਅਕਤੀ ਬ੍ਰਹਮ ਗਿਆਨੀ ਭੀ ਹਨ।

ਬਾਬਾ ਜੀ, ਇਕ ਸੇਵਾਦਾਰ ਦੀ ਹੈਸੀਅਤ ਵਿਚ ਸੰਗਤਾਂ ਵਿਚ ਸੇਵਾ ਕਰਦਿਆਂ ਵਿਚਰਦੇ, ਰੋੜਾਂ ਦਾ ਆਸਨ, ਗੱਦੀ ਜਾਂ ਵਿਛੌਨੇ ਭੀ ਨਹੀਂ ਲਾ ਕੇ ਰਹਿੰਦੇ ਸਨ, ਜਿਥੋਂ ਸੰਸਾਰੀ ਜੀਵਾਂ ਨੂੰ ਸਹਿਜੇ ਲਖਤਾ ਹੋ ਆਂਵਦੀ।

ਸਾਦਾ ਪਹਿਰਾਵਾ, ਬਿਹੰਗਮੀ ਸੁਰਮਈ ਚੋਲਾ, ਤੇੜ ਕਛਹਿਰਾ, ਦੋ ਕਮਰ-ਕੱਸੇ, (ਇਕ ਲੱਕ ਦੁਵਾਲੇ ਤੇ ਦੂਜਾ ਸੱਜੇ ਮੋਢੇ ਤੋਂ ਖੱਬੇ ਪਾਸੇ ਗਾਤਰੇ ਕ੍ਰਿਪਾਨ ਵਾਲੇ ਤਕ ਗੰਢ ਦੇ ਕੇ ਰਖਦੇ) ਸਿਰ ਤੇ ਨੀਲਾ ਦਸਤਾਰਾ ਫਰਰੇ ਵਾਲਾ ਸਜਾਂਦੇ, ਨੰਗੇ ਪੈਰੀ ਹੀ ਜਿਵੇਂ ਪੰਜਾਬੋ ਗਏ ਸਨ ਉਦਾਂ ਹੀ ਰਹਿੰਦੇ, ਜੋੜਾ ਜਾਂ ਖੜਾਵਾਂ ਨਹੀਂ ਪਹਿਨਦੇ ਸਨ।

ੴ ਸਤਿਗੁਰ ਪ੍ਰਸਾਦਿ ॥

# ਜੀਵਨ ਕਥਾ-ਸੰਤ ਬਾਬਾ ਮਿੱਤ ਸਿੰਘ ਜੀ ਨਿਹੰਗ ਸਿੰਘ

## ਮਾਤਾ-ਪਿਤਾ ਤੇ ਗੋਤ—

ਪਿਤਾ—ਬੇਲਾ (ਉਰਫ ਸ: ਕਰਮ ਸਿੰਘ ਜੀ) 'ਜੌਹਲ'।
ਮਾਤਾ—ਕਰਮ ਕੌਰ (ਗੋਤ ਬਾਠ) ਪੇਕਾ ਪਿੰਡ 'ਲੰਮੇ ਜੱਟ ਪੁਰੇ'* [ਬਸੀਆਂ, ਰਾਏਕੋਟ ਪਾਸ ਜਿਥੇ ਗੁਰਦੁਆਰਾ ਪਾ: ੧੦, ਛੋਟਾ ਦਮਦਮਾ ਸਾਹਿਬ ਤੇ ਪੰਜੂਆਣਾ ਅਸਥਿੱਤ ਹਨ।]

ਗੋਤ—'ਜੌਹਲ'
ਪੜਦਾਦੇ ਦਾ ਨਾਮ— ਸ: ਕੰਧਾਰਾ ਸਿੰਘ ਜੀ
ਦਾਦੇ ਦਾ ਨਾਮ— ਸ: ਭਰਪੂਰ ਸਿੰਘ ਜੀ

()ਜਨਮ—(ਆਮ ਦਸਨ ਮੁਤਾਬਕ) ਸੰਨ ੧੮੯੨-੯੩ ਵਿਚ ਦਸਿਆ ਗਿਆ ਹੈ। ਜਦ ਪਲੇਗ ਦੀ ਪਹਿਲੀ ਬਿਮਾਰੀ ੧੯੦੧ ਵਿਚ ਪਈ ਸੀ ਤਾਂ ਦਸਨ ਮੁਤਾਬਕ ਬਾਬਾ ਜੀ ਦੀ ਆਯੂ ੯ (ਨੌਂ) ਸਾਲ ਦੀ ਸੀ। ਉਸ ਵਕਤ ਰੋਪੜ ਨਹਿਰ ਨਿਕਲੀ ਤੇ ਬਠਿੰਢਾ ਬਰਾਂਚ ਨਾਲ, ਬਾਬਾ ਜੀ ਦਾ ਜਨਮ ਦਸਿਆ ਜਾਂਦਾ ਹੈ।

[ਪਲੇਗ ਤੇ ਨਹਿਰ ਬਾਰੇ ਫੁਟਨੋਟ ਅਗੇ ਪੜ੍ਹੋ]

---

***ਲੰਮੇ ਜੱਟ ਪੁਰੇ**--ਇਸ ਪਿੰਡ ਵਿਚ ਤਿੰਨ ਗੁਰ ਅਸਥਾਨ ਹਨ, ਦੋ ਪਾ: ੧੦ਵੀਂ ਲੰਮੇ ਪਿੰਡ ਤੇ ਇਕ ਪਾ: ਛੇਵੀਂ ਨਾਲ ਪ੍ਰਸਿੱਧ ਹਨ। ਹੇਰਾਂ, ਰਾਏਕੋਟ,ਸੀਲੋਆਣੀ, ਕਮਾਲ ਪੁਰੇ ਹੁੰਦੇ ਹੋਏ ਖਿਦਰਾਣੇ ਦੀ ਢਾਬ ਜਾਦਿਆਂ ਦਸਮ ਪਿਤਾ ਠਹਿਰੇ ਸਨ। ਅੰਦਰ ਪਿੰਡ ਵਿਚ ਛੋਟਾ ਦਮਦਮਾ ਪਾ: ੧੦, ਬਾਹਲਾ ਪੰਜੂਆਣਾ ਪਾ: ੧੦ਵੀਂ ਦੇ ਨਾਮ ਨਾਲ ਸ਼ਸ਼ੋਭਤ ਹੈ। ਜਟ ਪੁਰੇ—ਪਾ: ਛੇਵੀਂ ਦਾ ਅਸਥਾਨ ਦਸਿਆ ਜਾਂਦਾ ਹੈ। ਇਹ ਗੁਰੂ ਗੋਬਿੰਦ ਸਿੰਘ ਮਾਰਗ ਤੇ (ਬਸੀਆਂ ਤੋਂ ਤਿੰਨ ਕਿਲੋ ਮੀਟਰ ਸਿੱਧਾ ਹੈ) ਜਗਰਾਉਂ, ਬਸੀਆਂ, ਰਾਏਕੋਟ ਸੜਕ ਤੋਂ ਕਮਾਲ ਪੁਰੇ ਪਿੰਡ ਦੇ ਹਾਈ ਸਕੂਲ ਪਾਸੋਂ ਲਿੰਕ ਸੜਕ ਦਖਣ ਨੂੰ ਲਹਿੰਦੇ ਵਲ ੩-੪ ਕਿਲੋ ਮੀਟਰ ਤੇ ਹੈ। ਦੋ ਪਿੰਡਾਂ ਦਾ ਸੁਮੇਲ ਹੈ, ਲੰਮੇ ਤੇ ਜੱਟ ਪੁਰਾ।

**()ਜਨਮ ਬਾਰੇ**—ਸਰਕਾਰੀ ਰੀਕਾਰਡ ਗਲ-ਸੜ ਜਾਣ ਅਤੇ ਕੋਸ਼ਸ਼ ਕਰਨ ਤੇ ਭੀ ਨਹੀਂ ਮਿਲ

(ਬਾਕੀ ਫੁਟ ਨੋਟ ਸਫਾ ੯ ਤੇ ਦੇਖੋ)—



## ਪਿਤਾ ਸ੍ਰ: ਕਰਮ ਸਿੰਘ ਜੀ ਦਾ ਕਾਰ ਵਿਹਾਰ

ਸ੍ਰ: ਕਰਮ ਸਿੰਘ ਜੀ ਦਾ ਪਹਿਲਾ ਨਾਮ ਭਾਈ 'ਬੇਲਾ' ਸੀ, ਅੰਮ੍ਰਿਤ ਛਕਣ ਤੇ 'ਕਰਮ ਸਿੰਘ' ਹੋ ਗਿਆ। ਇਹ ਇਕ ਛੋਟੇ ਜ਼ਿਮੀਂਦਾਰ ਸਨ, ਤੇ ਖੇਤੀ ਵਾੜੀ (ਵਾਹੀ ਕਰਕੇ) ਆਪਣਾ ਜੀਵਨ ਨਿਰਭਾਹ ਕਰਦੇ ਸਨ। 'ਕਿਰਤ ਵਿਰਤ ਕਰ ਧਰਮ ਦੀ' ਇਹਨਾਂ ਦਾ ਮੁਖ ਕਿੱਤਾ ਸੀ। ਗੁਰਸਿੱਖੀ ਧਾਰਨ ਤੇ ਗੁਰਸਿੱਖ-ਸਾਧ ਸੰਗਤ ਦੀ ਸੇਵਾ ਤੇ ਸੰਗਤ ਕਰਕੇ ਇਹ ਗੁਰਮਤ ਦੇ ਚੰਗੇ ਜਾਣੂ ਅਤੇ ਪੜ੍ਹੇ-ਲਿਖੇ ਹੋ ਗਏ ਸਨ, ਗੁਰਮਤ ਸਿਧਾਂਤਾਂ ਨੂੰ ਚੰਗੀ ਤਰ੍ਹਾਂ ਆਪਣੇ ਜੀਵਨ ਦਾ ਵਡਮੁੱਲਾ ਅੰਗ ਬਣਾ ਲਿਆ ਸੀ। ਪਰਉਪਕਾਰੀ—ਆਏ 'ਸਾਧ-ਬਿਹੰਗਮ ਦੀ ਸੇਵਾ, ਵੰਡ ਛਕਨਾ, ਗਰੀਬ ਦੀ ਮਦਦ ਕਰਨੀ, ਸਿੱਖੀ ਸਿਦਕ, ਸੇਵਾ ਭਾਵਨਾ, ਦਯਾ, ਸਤ-ਸੰਤੋਖ ਇਹਨਾਂ ਦੇ ਜੀਵਨ ਦਾ ਵਡਮੁੱਲਾ ਹਿੱਸਾ ਬਣ ਚੁਕੇ ਸਨ।

ਮਿੱਠ ਬੋਲੇ, ਹਰ ਇਕ ਦੇ ਭਲੇ ਦੀ ਲੋਚਾ ਦੇ ਕਾਰਨ ਹਰ ਪੁਰਸ਼ਾਂ ਅੰਦਰ, ਚੰਗੇ ਮੋਟੇ ਅੱਖਰਾਂ ਵਿਚ ਇਹਨਾਂ ਦੀ ਇਸ ਕ੍ਰਿਆ ਦੀ ਛਾਪ ਉਕਰੀ ਗਈ। ਇਹਨਾਂ ਦੇ ਪਰਉਪਕਾਰੀ, ਉਮਾਹ, ਨਿਰਇੱਛਤ ਸੇਵਾ ਦੀ ਹਰ ਸੂਝਵਾਨ ਚਰਚਾ ਕਰਨੋ ਨਾ ਰਹਿੰਦਾ। ਪਰ 'ਗੁਰਮੁਖ ਮਾਰਗ ਦੇ ਪਾਂਧੀ' ਵਾਂਗ ਹਉਮੈ ਦੇ ਰੋਗ ਤੋਂ ਨਿਰਲੇਪ ਹੋ 'ਸੀਧੇ ਮਾਰਗ ਚਲਦੇ ਰਹੇ।'

ਸਦਾ ਮਨ ਵਿਚ ਗੁਰੂ ਦੀ ਟੇਕ, ਭਰੋਸਾ, ਗੁਰੂ ਬਖਸ਼ਸ਼, 'ਸੇਵਾ' ਅਤੇ ਸਭ ਪਦਾਰਥ, ਗੁਰੂ ਦੀ ਦਾਤ ਜਾਣ, ਸਦਾ ਵੰਡ-ਛਕਣ ਅਤੇ ਨਾਮ-ਬਾਣੀ ਨਾਲ ਸਦਾ ਖਿਰਤੀ ਜੋੜੀ ਰਖਦੇ।

**ਸੰਤਾਨ**—ਸ੍ਰ: ਕਰਮ ਸਿੰਘ ਜੀ ਦੇ ਗ੍ਰਹਿ ਚਾਰ ਪੁਤਰ (ਜਿਹਾ ਕਿ ਪ੍ਰਣਾਲੀ ਵਿਚ ਅੰਕਤ ਹੈ)।

੧. ਭਾਈ ਭਾਨ ਸਿੰਘ ਜੀ ਸਭ ਤੋਂ ਵਡੇ [ਵਿਆਹੇ ਨਹੀਂ ਸਨ]।
੨. ਭਾਈ ਹੀਰਾ ਸਿੰਘ ਜੀ [ਇਹ ਸ਼ਾਦੀ ਸ਼ੁਦਾ ਸਨ]।

---

—[ਫੁਟ ਨੋਟ ਬਾਕੀ ਸਫਾ ੮ ਦਾ]

ਸਕਿਆ। ੨. ਦਾਸ ਆਪ ਅਤੇ ਗਿ: ਸ਼ੇਰ ਸਿੰਘ ਜੀ ਅੰਬਾਲੇ ਵਾਲੇ, ਅਸੀਂ ਹਰਦੁਆਰ ਜਾ ਕੇ ਬੜੀ ਪੜਤਾਲ ਕਰਨ ਤੇ ਭੀ ਸਾਨੂੰ ਸਹੀ ਤੱਥ ਨਹੀਂ ਮਿਲੇ। ਪਲੇਗ ਦੀ ਬੀਮਾਰੀ ਬਾਰੇ ਸ: ਦਲੀਪ ਸਿੰਘ ਪਿੰਡ ਭੈਣੀ ਰੋੜਾਂ (ਪਖੋਵਾਲ ਪਾਸ) ਦੀ ਜ਼ਬਾਨੀ ਜਿਨ੍ਹਾਂ ਦੀ ਉਮਰ ਇਹ ਲੇਖ ਲਿਖਣ ਵੇਲੇ ੯੦ ਸਾਲ ਦੀ ਸੀ—ਦਸਿਆ ਕਿ ਮੈਂ ਪਹਿਲੀ ੧੯੦੧ ਤੇ ਦੂਜੀ ੧੯੦੩ ਪਲੇਗ ਦੀ ਬੀਮਾਰੀ ਚੰਗੀ ਤਰ੍ਹਾਂ ਵੇਖੀ ਹੈ।

**ਨਹਿਰ ਬਾਰੇ**—ਮਹਾਨ ਕੋਸ਼ ਦੇ ਪੰਨਾ ੫੧੦ ਤੇ ੫੧੧, ਤੇ ਭਾ: ਕਾਹਨ ਸਿੰਘ ਜੀ ਦੀ ਲਿਖਤ ਮੁਤਾਬਕ, ਰੋਪੜ ਤੋਂ ਨਹਿਰ, ਅੰਗਰੇਜ਼ਾਂ ਸਮੇਂ ਮਹਾਰਾਜਾ ਪਟਿਆਲਾ ਤੇ ਮਹਾਰਾਜ ਨਾਭਾ ਦੀ ਚਿਤਵਨੀ ਤੇ ਸੰਨ ੧੮੮੨ ਵਿਚ ਨਿਕਲੀ ਦਸੀ ਗਈ ਹੈ। ਨਹਿਰ ਨਿਕਲਨ ਦੀ ਜੇ ਤਾਰੀਖ ਆਮ ਲੋਕਾਂ ਦੇ ਦਸਨ ਮੁਤਾਬਕ ਸਹੀ ਮੰਨ ਲਈਏ ਤਾਂ ਪਲੇਗ ਦੀ ਬੀਮਾਰੀ ਸਮੇਂ ੯ ਸਾਲ ਦੇ ਬਾਬਾ ਜੀ ਦਾ ਸੁਮੇਲ ਨਹੀਂ ਬਣਦਾ। ਤਾਂ ਤੇ ੧੯ ਸਾਲ ਦੇ ਤਸਵਰ ਕੀਤੇ ਜਾ ਸਕਦੇ ਹਨ। ਜੇ ਪਲੇਗ ਦੇ ਤੱਥ ਨੂੰ ਮਨ ਲਈਏ ਤਾਂ ੯ ਸਾਲ ਦੇ ਮੁਤਾਬਕ ੧੮੯੨ ਬਣਦਾ ਹੈ, ਹੋ ਸਕਦਾ ਹੈ ਬਠਿੰਢਾ ਬਰਾਂਚ ਦਾ ਨਿਰਮਾਨ ਪਲੇਗ ਸਮੇਂ ਹੋਇਆ ਹੋਵੇ।

[ਵਿਸਥਾਰ ਜਨਮ ਕਾਂਡ ਅਗੇ ਪੜ੍ਹੋ]

ਇਹ ਫਰ
੩. ਭਾਈ ਗੁਰਮੁਖ ਸਿੰਘ ਜੀ [ਇਹ ਭੀ ਸ਼ਾਦੀ ਸ਼ੁਦਾ ਸਨ]। (ਅੰਮ੍ਰਿਤ ਛਕ, ਨਿਹੰਗ ਸਿੰਘ ਸਜੇ।
੪. ਭਾਈ ਰਾਮ ਦਿਤਾ ਜੀ [ਅੰਮ੍ਰਿਤ ਛਕਣ ਤੇ ਮਿੱਤ ਸਿੰਘ ਨਾਮ ਨਾਲ ਸਦੀਂਦੇ] ਇਹ ਫਰ
ਵਾਲੇ ਬੁੱਢੇ ਦਲ ਦੇ ਨਿਹੰਗ ਸਿੰਘ–ਬਿਨਾ ਸ਼ਾਦੀ 'ਵਿਰਕਤ ਰਹੇ' (ਇਹ ਸਭ ਤੋਂ ਛੋਟੇ ਸਨ)।
ਸਾਰੇ ਭਾਈਆਂ ਦੀ ਉਮਰ ਵਿਚ ੩–੩ ਸਾਲ ਦਾ ਫ਼ਰਕ ਸੀ। (ਬਾਬਾ ਮਿੱਤ ਸਿੰਘ ਜੀ ਤੋਂ ਪਿ
ਬਾਕੀ ਭਾਈਆਂ ਦਾ ਅੰਮ੍ਰਿਤ ਪਾਣ ਕਰਨ ਤੇ ਨਾਮ 'ਸਿੰਘ' ਹੋਇਆ।)

## ਸ੍ਰ: ਕਰਮ ਸਿੰਘ ਜੀ ਦਾ ਪਰਉਪਕਾਰੀ ਜੀਵਨ

ਸ੍ਰ: ਕਰਮ ਸਿੰਘ ਜੀ ਸਿੱਖੀ ਸਾਂਚੇ ਵਿਚ ਇਸ ਕਦਰ ਢੱਲ ਚੁਕੇ ਸਨ, ਜੋ ਦੁਖੀਆਂ ਦੀਆਂ ਪੀੜਾਂ ਆਪਣੀਆਂ ਪੀੜਾਂ ਸਮਝਦੇ, ਦੀਨ-ਗਰੀਬਾਂ ਦੀ ਮਦਦ ਕਰਨਾ,ਉਹ ਆਪਣਾ ਪਰਮ-ਧਰਮ ਸਮਝਦੇ ਸਨ। ਮਨ ਵਿਚ ਚਾਓ ਤੇ ਲਗਨ, ਭਾਵਨਾ ਸੀ, ਇਸ ਤਰ੍ਹਾਂ ਸਤਿਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ, ਇਸੇ ਉਤਸ਼ਾਹ ਨਾਲ ਹਰ ਸਮੇਂ ਸੇਵਾ ਲਈ ਤੱਤਪਰ ਰਹਿੰਦੇ। ਕਦੀ ਭੀ ਮਨ ਵਿਚ ਦੂਜੇ ਲਈ ਨਫ਼ਰਤ ਨਾ ਲਿਆਉਂਦੇ, ਸਗੋਂ ਵਾਹਿਗੁਰੂ ਦੀ ਖਲਕਤ ਜਾਣਕੇ–

'ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥' [ਪ੍ਰਭਾਤੀ ਕਬੀਰ ਜੀ, ਪੰ: ੧੩੪੯

ਇਸੇ ਆਸ਼ੇ ਨੂੰ ਦ੍ਰਿੜ੍ਹ ਕਰਦਿਆਂ, ਮਨ ਵਿਚ ਨਿਸ਼ਚਿਤ ਕੀਤਾ ਕਿ–

'ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਉ ਸ੍ਰਬ ਠਾਂਈ॥' [ਪ੍ਰਭਾਤੀ ਕਬੀਰ ਜੀ, ਪੰਨਾ ੧੩੪੯

ਸ੍ਰ: ਕਰਮ ਸਿੰਘ ਜੀ 'ਬਾਣੀ ਗੁਰੂ' ਨੂੰ ਆਪਣਾ ਪੂਰਨ ਗੁਰੂ ਮੰਨਕੇ ਬਾਣੀ ਦੇ ਦਰਸਾਏ ਮਾਰਗ ਤੇ ਚਲਦਿਆਂ, ਹਿਰਦੇ ਵਿਚ ਭੈ-ਭਾਵ ਸਮਾਈ ਰਖਦੇ ਸਨ, ਜਿਸ ਕਰਕੇ ਭਾਈ ਨੰਦ ਲਾਲ ਜੀ ਦੇ ਕਥਨ ਪੂਰਤੀ ਲਈ ਕਦੀ ਢਿਲ ਨਾ ਕਰਦੇ–

ਖਲਕਤ ਖਾਲਿਕੁ ਕੀ ਜਾਣ ਕੈ, ਖਲਕ ਦੁਖਾਵੈ ਨਾਹਿ।
ਖਲਕ ਦੁਖੈ ਨੰਦ ਲਾਲ ਜੀ, ਖਾਲਿਕੁ (ਪ੍ਰਭੂ) ਕੋਪੈ ਤਾਂਹਿ। [ਭਾਈ ਨੰਦ ਲਾਲ ਜੀ

ਇਸੇ ਭੈ-ਭਗਤੀ ਨੂੰ ਧਾਰਨ ਕਰਦੇ ਹੋਇ ਸਭ ਨੂੰ ਇਕ ਸਮਾਨ ਪਿਆਰਦੇ, ਅਤੇ ਸਭ ਨੂੰ ਪ੍ਰਭੂ ਦੇ ਜੀਵ, ਕਰਤਾਰ ਦੀ ਰਚਨਾ ਅਤੇ ਭਾਈ ਘਨ੍ਹਯਾ ਜੀ ਦੀ ਸਮ ਦ੍ਰਿਸ਼ਟੀ (ਸੇਵਾ) ਸ੍ਰ: ਕਰਮ ਸਿੰਘ ਜੀ ਦਾ ਜੀਵਨ ਲਕਸ਼ ਬਣ ਚੁਕਿਆ ਸੀ।

## *ਪਲੇਗ ਦੀ ਬੀਮਾਰੀ ਅਤੇ ਸ੍ਰ: ਕਰਮ ਸਿੰਘ ਜੀ ਦਾ ਯੋਗ ਦਾਨ

ਕੁਦਰਤੀ ਕਹਿਰ ਆਮ ਜਨਤਾ ਤੇ ਨਾਜ਼ਲ ਹੋ ਗਿਆ, ਸੰਨ ੧੯੦੧ ਈਸਵੀ ਵਿਚ ਇਕ ਵਡੀ ਛੂਤ ਦੀ ਬੀਮਾਰੀ ਪਲੇਗ ਦੀ ਵਬਾ ਸਾਰੇ ਪੰਜਾਬ ਤੇ ਇਕ ਦਮ ਫੈਲ ਗਈ ਚਾਰੋ ਪਾਸੇ ਹਾ-ਹਾ ਕਾਰ ਮੱਚ



ਗਈ। ਅੰਗਰੇਜ਼ ਹਕੂਮਤ ਇਸ ਉਤੇ ਸ਼ੀਘਰ ਬਚਾਓ ਸਾਧਨ ਨਾ ਕਰ ਸਕੀ, ਜਿਸ ਤੇ ਘਰਾਂ ਦੇ ਘਰ ਇਸ ਬੀਮਾਰੀ ਦੀ ਲਪੇਟ ਵਿਚ ਆ ਕੇ ਬਰਬਾਦ (ਖਾਲੀ) ਹੋ ਗਏ।

ਮੰਡਿਆਣੀ ਪਿੰਡ ਤੇ ਆਸ ਪਾਸ ਦੇ ਪਿੰਡਾਂ ਤੋਂ ਇਸ ਭਿਆਨਕ ਬੀਮਾਰੀ ਦੀਆਂ ਖਬਰਾਂ 'ਹਵਾ ਦੇ, ਵਾ-ਵਰੋਲੇ ਵਾਂਗ' ਇਕ ਦੂਜੇ ਪਿੰਡਾਂ ਵਿਚ ਪਹੁੰਚਨ ਲਗ ਪਈਆਂ। ਜਿਸ ਤੇ ਆਮ ਜਨਤਾ ਵਿਚ ਭੈ (ਡਰ), ਸਹਿਮ ਛਾ ਜਾਣਾ ਕੁਦਰਤੀ ਸੀ। ਸਿਟੇ ਵਜੋਂ ਅਚਾਨਕ ਮੌਤਾਂ ਇਸ ਕਦਰ ਹੋਣ ਲਗ ਪਈਆਂ ਕਿ ਦਿਨਾਂ ਵਿਚ ਘਰਾਂ ਦੇ ਘਰ ਖਾਲੀ ਹੋਣ ਲਗ ਪਏ। ਸਭ ਨੂੰ ਆਪੋ-ਆਪਣੀ ਪੈ ਗਈ, ਕੋਈ ਕਿਸੇ ਨੂੰ ਸੰਭਾਲਨ ਵਾਲਾ ਨਹੀਂ ਸੀ, ਚਾਰੋ ਪਾਸੇ ਇਉਂ ਜਾਪਦਾ ਸੀ ਜਿਵੇਂ ਖੁਦਾਈ ਕਹਿਰ ਦੀ ਅੰਧੇਰੀ ਕਾਲੀ ਬੋਲੀ ਰਾਤ ਇਕ ਦਮ ਛਾ ਜਾਣ ਤੇ ਹਰ ਪਾਸੇ ਸਹਿਮ, ਡਰ, ਖਿਲਕਾਰੀਆਂ ਮਾਰ ਰਿਹਾ ਹੋਵੇ, ਅਤੇ ਸਾਰਿਆਂ ਲਈ 'ਆਫਤ' ਮੌਤ ਦਾ ਸੁਨੇਹਾ ਲੈ ਕੇ ਆਈ ਹੋਵੇ।

ਜਿਨ੍ਹਾਂ ਸਜਨਾਂ ਇਸ ਭਿਆਨਕ ਕਾਲ-ਚੱਕਰ ਅੱਖੀਂ ਡਿੱਠਾ ਹੈ, ਉਹ ਜਦ ਇਸ ਦੀ ਗਲ ਕਰਦੇ ਹਨ, ਤਾਂ ਤ੍ਰਾਸਦੇ ਤੇ ਕੰਬ ਉਠਦੇ ਹਨ (ਜਿਵੇਂ ਸਾਡੀ ਮਾਤਾ ਜੀ ਕਦੇ ਸੁਣਾਂਦੇ ਸਨ) ਭਾਵੇਂ ੧੯੪੭ ਦਾ ਉਜਾੜਾ ਭੀ ਉਸ ਨਾਲੋਂ ਭਿਆਨਕ ਸੀ, ਅੱਜ ਭੀ ਉਹ ਸੀਨ ਜੋ ਦਾਸ ਨੇ ਇਹ ਸਾਰਾ ਅੱਖੀਂ ਡਿੱਠਾ ਤੇ ਕਈ ਭਿਆਨਕ ਘਟਨਾਵਾਂ ਤੋਂ ਵਾਹਿਗੁਰੂ ਜੀ ਨੇ ਹੱਥ ਰਖਕੇ ਬਚਾਇਆ,। ਪਰ ਇਹ ਬੀਮਾਰੀ ਉਸ ਵਕਤ ਦਿਲ ਕੰਬਾਊ ਸੀ। ਜਦ ਕਿ ਸਰਕਾਰ ਅਗਰੇਜ਼ੀ ਅਸਮਰਥ (ਬੇਬਸ) ਸੀ, ਨਾ ਇਤਨੇ ਡਾਕਟਰ ਨਾ ਹਕੀਮ ਅਤੇ ਨਾ ਹੀ ਅੱਜ ਵਾਂਗ ਸੁਵਧਾ ਤੇ ਸਾਧਨ ਸਨ।

**ਸਭ ਨੇ ਆਪਣੀ ਜਾਨ ਬਚਾ ਕੇ ਨਸਣਾ**—ਉਸ ਵਕਤ ਅਜੇਹੀ ਭਿਆਨਕ ਸਥਿਤੀ ਤੋਂ ਉਤਪੰਨ ਹੋਇ ਹਾਲਾਤ ਸਨ ਜੋ ਇਕ-ਦੂਜੇ ਨੂੰ ਸੰਭਾਲਨ ਦਾ ਕਿਸੇ ਵਿਚ ਅਹਿਸਾਸ ਹੀ ਨਾ ਰਿਹਾ, ਸਗੋਂ ਤੜਪਦਿਆਂ, ਵਿਲਕਦਿਆਂ, ਪਾਣੀ ਤੋਂ ਤਿਹਾਇਆਂ ਨੂੰ ਚੁਲੂ ਪਾਣੀ ਦੇਣ ਤੋਂ ਕੰਨੀ ਕਤਰਾਂਦੇ, ਹਫੜਾ-ਦਫੜੀ ਇਸ ਤਰ੍ਹਾਂ ਪੈ ਗਈ ਕਿ ਜੋ ਬੀਮਾਰ ਹੈ, ਚਲ ਨਹੀਂ ਸਕਦਾ, ਉਸ ਨੂੰ ਛਡੋ। ਚਾਹੇ ਮਾਤਾ ਪਿਤਾ, ਪੁਤ, ਇਸਤ੍ਰੀ ਜਾਂ ਕੋਈ ਭੀ ਨਿਜ ਦਾ ਹੈ, ਬਸ ਆਪਣੀ ਜਾਨ ਬਚਾਓ। 'ਗੁਰਬਾਣੀ ਦੀ ਸੱਚੀ ਸਾਖ ਦੇਖੀ ਜਾ ਸਕਦੀ ਸੀ।' 'ਜਗਤ ਮੈ ਝੂਠੀ ਦੇਖੀ ਪ੍ਰੀਤ॥ ਆਪਨੇ ਹੀ ਸੁਖ ਸਿਉ ਸਭ ਲਾਗੇ,
ਕਿਆ ਦਾਰਾ ਕਿਆ ਮੀਤ ॥੧॥ਰਹਾਉ॥' [ਦੇਵਗੰਧਾਰੀ ਮ: ੯, ਪੰ: ੫੩੬

ਬੀਮਾਰ ਜਾਨਾਂ ਤੋੜ ਰਹੇ ਸਨ, ਕੋਈ ਸੰਭਾਲਨ ਵਾਲਾ ਭਲਾ ਕੌਣ ਹੁੰਦਾ। ਪਿੰਡ ਦਾ ਹਰ ਘਰ ਮੁਰਦਾ ਘਾਟ ਦੀ ਸ਼ਕਲ ਧਾਰਨ ਕਰੀ ਜਾ ਰਿਹਾ ਸੀ।

## "ਪਰਉਪਕਾਰੀ ਵਿਰਲੇ ਬੰਦੇ"

## ਸ੍ਰ: ਕਰਮ ਸਿੰਘ ਜੀ ਤੇ ਸਪੂਤ ਮਿੱਤ ਸਿੰਘ ਦਾ ਯੋਗਦਾਨ

ਗੁਰਸਿਖ ਹਿਰਦਾ 'ਖਾਲਕ ਖਲਕ ਮਹਿ' ਜਾਨਣ ਵਾਲੇ ਸ: ਕਰਮ ਸਿੰਘ ਜੀ, ਨਿਧੜਕ ਤੇ ਨਿਡਰ

---

***ਪਲੇਗ**—ਇਸ ਪਲੇਗ ਦੀ ਬਿਮਾਰੀ ਵਿਚ ਦਾਸ ਦੇ ਨਾਨਾ-ਨਾਨੀ ਅਤੇ ਸਾਡੇ ਮਾਮਾ ਜੀ ਦੇ ਹੋਰ ਭਾਈ ਭੈਣ ਭੀ ਇਸ ਲਪੇਟ ਵਿਚ ਆ ਗਏ ਸਨ, ਸਿਰਫ ਸਾਡੇ ਮਾਮਾ ਸ: ਮੰਗਲ ਸਿੰਘ ਚੀਮਾਂ ☞ ਤੇ ਸਾਡੀ ਮਾਤਾ ਮਹਿਤਾਬ ਕੌਰ (ਦੋਵੇਂ ਭੈਣ ਭਰਾ ਹੀ ਬਚੇ ਸਨ) ਜੋ ਗੋਂਦਲਾਂ ਵਾਲਾ ਵੜੈਚਾਂ ਜ਼ਿਲਾ ਗੁਜਰਾਂ ਵਾਲੇ ਰਹਿੰਦੇ ਸਨ। 'ਨਾਨਕੀ ਢੇਰੀ ਤੇ'

ਨਾਮੁ ॥' [ਪਾ: ੫ ਵੀਂ, ਸੁਖਮਨੀ ਸਾਹਿਬ, ਅਸਟ: ੯, ਪੰਨਾ ੨੭੪
ਹੋ– 'ਸਰਬ ਰੋਗ ਕਾ ਅਉਖਧੁ ਨਾਮੁ ॥' [ਪਾ: ੫ ਵੀਂ, ਸੁਖਮਨੀ ਸਾਹਿਬ, ਅਸਟ: ੯, ਪੰਨਾ ੨੭੪
ਦੀ ਟੇਕ ਮਨ ਵਿਚ ਰੱਖ, ਇਸ 'ਕਾਲ ਚੱਕਰ' ਛੂਤ ਦੀ ਬੀਮਾਰੀ ਵਿਚ ਪ੍ਰਭੂ ਖਲਕਤ ਦੀ ਸੇਵਾ ਵਿਚ
ਤਨੋ-ਮਨੋ ਕੁੱਦ ਪਏ। ਮਨ ਵਿਚ ਸਤਿਗੁਰੂ ਦੀ ਟੇਕ, ਭਰੋਸਾ, ਦਯਾ, ਦਰਯਾ-ਦਿਲ, ਗੁਰਬਾਣੀ ਤੇ ਦ੍ਰਿੜ੍ਹ
ਵਿਸਵਾਸ਼–'ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥
ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਇ॥' [ਮ: ੫ ਪਉੜੀ ੯,ਰਾਮਕਲੀ ਕੀ ਵਾਰ,ਪੰ: ੯੬੧-੬੨
ਆਪਣੇ ਗੁਰੂ ਦੇ ਹੁਕਮ ਦੀ ਪਾਲਨਾ ਕਰਦੇ, ਰੋਜ਼ਾਨਾ ਦੇ ਨਿਤਨੇਮ ਤੋਂ ਵੇਹਲੇ ਹੋ, ਅਰਦਾਸ ਇਕ
ਮਨ ਹੋ ਕੀਤੀ–'ਦਾਤਿਆ ! ਬਲ, ਬੁਧ, ਸ਼ਕਤੀ ਬਖਸ਼ੋ, ਜੋ ਤੇਰੇ ਜੀਵਾਂ-ਅਨਾਥਾਂ, ਨਿਆਸਰਿਆਂ ਦੀ ਸੇਵਾ
ਕਰ ਸਕਾਂ, ਆਪਣੇ ਨਾਮ ਦੀ ਟੇਕ, ਤੇ ਬਖਸ਼ਸ਼ਾਂ ਦਾ ਸਦਕਾ, ਸਤਿਗੁਰੂ ਇਹ ਸਭ ਤੇਰੇ ਸਰੂਪ–
'ਸਭ ਮਹਿ ਜੋਤਿ ਜੋਤਿ ਹੈ ਸੋਇ ॥' [ਧਨਾਸਰੀ ਮ: ੧, ਪੰਨਾ ੧੩] ਸਮਝ, ਇਸ ਭਿਆਨਕ ਅਗਨੀ
ਕਾਂਡ, ਜਮਦੂਤਾਂ ਨੇ ਪਲਾਂ ਵਿਚ ਨਿਰਦੋਸ਼ਿਆਂ ਜੀਵਾਂ ਤੇ ਬਾਜ ਵਾਂਗ–'ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ
ਪਏ ॥' [ਸਲੋਕ ਭਗਤ ਫਰੀਦ ਜੀ, ਪੰਨਾ ੧੩੮੩] ਝਪਟ ਮਾਰੀ ਹੈ। ਆਪਣੇ 'ਦਾਸ'–ਇਸ ਕੀਟ ਨੂੰ
ਮਾਨਵ ਸੇਵਾ ਕਰਨ ਲਈ ਆਪ ਰਖਵਾਲੀ ਕਰਨੀ। ਅਰਦਾਸ ਵਿਚ ਜੁੜਿਆਂ ਮਨ-ਨੇਤ੍ਰ ਮੁੰਦੇ, ਨੇਤ੍ਰਾਂ
ਚੋਂ ਪ੍ਰੇਮ ਝਰਨੇ (ਹੰਝੂ) ਪ੍ਰੇਮ ਸੋਮੇ ਚੋਂ ਵਹਿ ਰਹੇ ਹਨ, ਸਰੀਰ ਕਿਸੇ ਵਜਦ ਵਿਚ, ਬੁਲ੍ਹਾਂ ਦੀ ਨਿੰਮੀ
ਅਵਾਜ਼ ਵਿਚ– "ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥ ਚਉਗਿਰਦ ਹਮਾਰੈ ਰਾਮ ਕਾਰ ਦੁਖੁ
ਲਗੈ ਨਾ ਭਾਈ ॥ ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥ ਰਾਮ ਨਾਮੁ ਅਉਖਧੁ
ਦੀਆ ਏਕਾ ਲਿਵ ਲਾਈ ॥੧॥ਰਹਾਉ॥ ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ
ਮਿਟਾਈ ॥ ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥੨॥੧੫॥੭੯॥"
[ਬਿਲਾਵਲ ਮ: ੫, ਪੰਨਾ ੮੧੯

ਸਤਿਗੁਰੂ ਜੀ ਪਾਸੋਂ 'ਰਾਮ ਨਾਮੁ ਅਉਖਧੁ'(ਦੁਵਾਈ) ਦੀ ਯਾਚਨਾ ਕਰ ਰਹੇ ਹਨ–ਦਰਦੇ ਦਿਲ ਦੀ
ਪੁਕਾਰ, ਤੜਪਦੇ ਸੰਸਾਰ ਨੂੰ ਜਿਸ ਨਾਲ ਠੰਢ ਪਵੈ, ਅਤੇ ਇਹ 'ਕੀਟ ਦਾਸ' ਆਪ ਜੀ ਦੇ ਆਦਰਸ਼ ਦੀ
ਪੂਰਤੀ ਕਰ ਸਕੇ, ਦਾਤਾਰ ਜੀ ਅੰਗ-ਸੰਗ ਹੋ ਇਹ ਕਾਰ-ਸੇਵਾ ਆਪ ਕਰਾਉਣੀ।'
ਪਿਤਾ, ਪੁੱਤ ਤੇ ਬੀਬੀ ਕਰਮ ਕੌਰ ਸਤਿਗੁਰੂ ਅਗੇ ਹੱਥ ਜੋੜੀ ਬੁੱਤ ਵਾਂਗ ਖੜੇ, ਭਿਜੇ ਮਨ ਰਾਹੀਂ
ਸੇਵਾ ਕਰਨ ਲਈ ਬਲ-ਸ਼ਕਤੀ ਦੀ ਯਾਚਨਾ ਕਰ ਰਹੇ ਹਨ–'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ
ਸਰਬੱਤ ਦਾ ਭਲਾ' ਕਹਿ ਸਭ ਨੇ ਨਮਸ਼ਕਾਰ ਕਰ ਫਤਿਹ ਬੁਲਾਈ। ਜੈਕਾਰਾ ਗਜਾ–'ਕਮਰ ਕਸੇ ਕਰ
ਲੈ, ਮੂੰਹ ਨੱਕ ਢੱਕ ਲੈ' ਤਾਂ ਜੋ ਕਿਟਾਨੂੰ ਅੰਦਰ ਨਾ ਜਾ ਸਕਣ। ਪਿਉ-ਪੁਤ (ਸ: ਕਰਮ ਸਿੰਘ ਜੀ ਤੇ
ਬਾਬਾ ਮਿੱਤ ਸਿੰਘ ਜੀ ੯ ਸਾਲ ਦੀ ਉਮਰੇ) ਇਸ ਰਣ ਤੱਤੇ ਵਿਚ ਅਛੂਤ ਦੇ ਭਿਆਨਕ ਅਖਾੜੇ ਵਿਚ
ਕੁੱਦ ਪਏ। ਬਿਨਾ ਕਿਸੇ ਸ਼ਰੀਕਤ, ਭਿੰਨ-ਭੇਦ ਵਿਤਕਰੇ ਰਹਿਤ ਹੋ– 'ਨਾ ਕੋ ਬੈਰੀ ਨਹੀ ਬਿਗਾਨਾ ॥'
[ਕਾਨੜਾ ਮ: ੫, ੧੨੯੯] ਦੀ ਸਮ ਦ੍ਰਿਸ਼ਟੀ ਅਨੁਸਾਰ, ਜਿਥੇ ਘਰ ਵਿਚ ਜਾਂ ਜਿਥੇ ਪਿੰਡ ਵਿਚ
ਕਿਧਰੇ ਮੁਰਦਾ ਵੇਖਿਆ ਝੱਟ ਪਿੱਠ ਤੇ ਚੁਕਕੇ ਮੁਰਦੇ ਘਾਟ ਪਹੁੰਚਾ ਕੇ (ਮਿੱਤ ਸਿੰਘ) ਨੂੰ ਉਹਨਾਂ ਦੇ
ਰਖਵਾਲੀ ਲਈ ਖੜਾ ਕਰਦੇ, ਸ਼ਾਮ ਤਕ ਜਿਤਨੇ ਮੁਰਦੇ ਇਕੱਠੇ ਕਰਦੇ ਸਭ ਦਾ ਇਕੱਠਾ ਸਸਕਾਰ



ਕਰ ਦੇਂਦੇ। ਜਿਥੇ ਕੋਈ ਪਾਣੀ ਤੋਂ ਤੜਫਦਾ, ਉਹਨਾਂ ਨੂੰ ਇਹਨਾਂ ਦੀ ਘਰ ਵਾਲੀ ਜਲ ਤੇ ਲੰਗਰ ਪਕਾ ਕੇ ਦੇਂਦੀ, ਇਹ ਸੇਵਾ ਵਿਚ ਦਿਨ-ਰਾਤ, ਅਣਥੱਕ ਜੁਟੇ ਰਹੇ। ਜੇ ਚੁਕਨ ਤੋਂ ਅਸਮਰਥ ਹੋ ਜਾਂਦੇ, ਤਾਂ ਗਡੇ ਤੇ ਪਾ ਕੇ ਸ਼ਮਸ਼ਾਨ ਘਾਟ ਇਕੱਠੀਆਂ ਕਰਕੇ, ਦਾਹ ਸੰਸਕਾਰ ਕਰ ਦੇਂਦੇ। ਇਸ ਅਨੋਖੀ ਕਾਰ ਵਿਚ, ਸ੍ਰ: ਕਰਮ ਸਿੰਘ ਜੀ ਦੀ ਸੁਪੱਤਨੀ–ਬੀਬੀ ਕਰਮ ਕੌਰ ਜੀ ਭੀ ਕਮਰ ਕਸਾ ਕਰ ਲੰਗਰ ਪਕਾ ਕੇ, ਛਕਾਕੇ, ਪਤੀ ਦਾ ਪੂਰਾ ਪੂਰਾ ਹੱਥ ਵਟਾਉਣ ਵਿਚ ਜੁਟੇ ਰਹਿੰਦੇ।

## ਬਾਬਾ ਮਿੱਤ ਸਿੰਘ ਜੀ ਤੇ ਇਸ ਨਿਰਇੱਛਤ 'ਪ੍ਰਉਪਕਾਰ ਦਾ ਅਸਰ'

੯ ਸਾਲ ਦੇ ਕੋਮਲ, ਮਲੂਕ, ਨਿਰਵੈਰ, ਮਲੂਕੜੇ, ਫੁਲਾਂ ਵਾਂਗ ਸੁਹਿਰਦ ਹਿਰਦੇ ਵਾਲੇ–ਬਾਲਕ ਮਿੱਤ ਸਿੰਘ ਜੀ ਦੇ ਮਨ ਵਿਚ, ਜੋ ਪਹਿਲਾਂ ਹੀ ਉਦਾਰ ਚਿੱਤ ਸਨ, ਬੜਾ ਡੂੰਘਾ ਅਸਰ ਹੋ ਰਿਹਾ ਸੀ। ਮਾਤਾ-ਪਿਤਾ ਦੀ ਨਿਸ਼ਕਾਮ ਸੇਵਾ, ਅੰਨ-ਜਲ ਤੋਂ ਵਿਲਕਦੇ ਜੀਵਾਂ ਦੀ, ਹਾ - ਹਾ ਕਾਰ, ਹੋਰ ਭੀ ਪ੍ਰਭੂ ਦੀ ਅਸਚਰਜ ਲੀਲ੍ਹਾ, ਭਗਤੀ ਪ੍ਰੇਰਤ ਕਰ ਰਹੀ ਸੀ।

ਜਿਥੇ ਮਾਤਾ-ਪਿਤਾ, ਨਿਰਵੈਰਤਾ ਨਾਲ, ਬੇ ਸਹਾਰਿਆਂ ਨੂੰ ਸਹਾਰਾ ਦੇਂਦੇ, ਨਿਆਸਰਿਆਂ ਨੂੰ ਆਸਰਾ ਦੇ ਰਹੇ ਸਨ। ਉਸ ਅਮਲੀ ਕ੍ਰਿਆ ਦਾ (ਬਾਲਕ–ਮਿੱਤ ਸਿੰਘ) ਦੇ ਅੰਤਸ਼ਹ-ਕਰਣ ਵਿਚ ਕਥਨੀ ਦੀ ਥਾਂਵੇਂ 'ਕਰਨੀ' ਦੀ ਹੋਰ ਦ੍ਰਿੜ੍ਹਤਾ ਦਾ ਪ੍ਰਕਾਸ਼ ਉਜਾਗਰ ਹੋ ਰਿਹਾ ਸੀ, ਇਸ ਤਰ੍ਹਾਂ 'ਮਾਨਵ-ਸੇਵਾ ਨਿਰਇੱਛਤ' ਦੇ ਮਨੁਖੀ ਮੁਢਲੇ ਫ਼ਰਜ਼ 'ਕਰਮ' ਕਰਨ ਦੇ ਸੱਚੇ–ਸਾਂਚੇ 'ਚ ਢਲਦੇ ਜਾ ਰਹੇ ਸਨ। ਇਸੇ ਪ੍ਰੇਰਨਾ ਕਾਰਨ, ਮਾਤਾ-ਪਿਤਾ ਨਾਲ ਮਾਨਵ-ਸੇਵਾ ਵਿਚ ਬਿਨਾਂ ਡਰ (ਖ਼ੌਫ਼) ਦਿਨ ਰਾਤ ਜੁਟੇ ਰਹਿੰਦੇ।

**ਮਾਤਾ ਕਰਮ ਕੌਰ ਜੀ ਦਾ ਪ੍ਰਲੋਕ ਗਮਨ**—ਕਈ ਦਿਨ ਇਹ ਕਾਰ ਚਲਦੀ ਰਹੀ, ਇਸ ਭਿਆਨਕ ਪਲੇਗ ਦੀ ਬੀਮਾਰੀ ਦੀ ਵਬਾ ਵਧਦੀ ਹੀ ਗਈ, ਜਿਸ ਦੇ ਕਾਰਨ, ਬਾਲਕ ਮਿੱਤ ਸਿੰਘ ਜੀ ਦੀ ਮਾਤਾ 'ਬੀਬੀ ਕਰਮ ਕੌਰ ਜੀ' ਨੂੰ ਭੀ ਆਪਣੀ ਲਪੇਟ ਵਿਚ ਲੈ ਲਿਆ, ਤੇ ਉਹ ਭੀ ਇਸ ਕਾਲ ਚੱਕ੍ਰ ਦੀ ਗਫ਼ਿਰਤ ਵਿਚ ਆ ਗਏ, (ਅਕਾਲ ਚਲਾਣਾ ਕਰ ਗਏ।) ਇਸ ਛੋਟੀ ਉਮਰੇ ਬਾਲਕ–ਮਿੱਤ ਸਿੰਘ ਨੂੰ ਮਾਂ ਦੇ ਪਿਆਰ ਤੋਂ ਸਦਾ ਲਈ ਵੰਚਿਤ ਹੋਣਾ ਪਿਆ, ਉਸ ਵਕਤ ਦੇ ਭਾਰੀ ਦੁਖਾਂਤ ਭਰਿਆ ਪਿੰਡ ਦਾ ਵਾਤਾਵਰਨ, ਚਾਰੋਂ ਪਾਸੇ 'ਮੌਤ ਹੀ ਮੌਤ' ਮੁਰਦਿਆਂ ਦੇ ਢੇਰਾਂ ਦੇ ਢੇਰ ਇਸ ਵਡੇ ਭਿਆਨਕ ਦ੍ਰਿਸ਼ ਅਤੇ ਮਾਤਾ ਦਾ ਇਕ ਦੱਮ ਵਿਛੋੜਾ ? ਕੋਮਲ ਹਿਰਦੇ (ਮਿੱਤ ਸਿੰਘ) ਚੋਂ ਇਕ ਹੂਕ ਨਿਕਲੀ, ਹੈਂ– ਹੈਂ ! 'ਸਭਨਾ ਮਰਣਾ ਆਇਆ, ਵੇਛੋੜਾ ਸਭਨਾਹ ॥ ਪੁਛੋ ਜਾਇ ਸਿਆਣਿਆ, ਅਗੈ ਮਿਲਣੁ ਕਿ ਨਾਹ ॥' [ਸੋਰਠਿ ਮ: ੧, ਪੰਨਾ ੫੯੫] ਜੀ ਹਾਂ–ਵਡੇ ਵਡੇ ਦੁਨੀਦਾਰ ਭੀ ਇਸ ਸੰਸਾਰ ਤੋਂ ਚਲੇ ਗਏ ਹਨ।

ਦਰ ਘਰ ਮਹਲਾ ਹਸਤੀ ਘੋੜੇ, ਛੋਡਿ ਵਿਲਾਇਤ ਦੇਸ ਗਏ ॥
ਪੀਰ ਪੈਕਾਂਬਰ ਸਾਲਿਕ ਸਾਦਿਕ, ਛੋਡੀ ਦੁਨੀਆ ਥਾਇ ਪਏ ॥ [ਆਸਾ ਮ: ੧, ਪੰਨਾ ੩੫੮

**ਬਾਬਾ ਮਿੱਤ ਸਿੰਘ ਜੀ ਦੀ ਮਨੋ ਬਿਰਤੀ**—ਬਾਲਕ (ਮਿੱਤ ਸਿੰਘ) ਦੇ ਸੰਸਾਰ
ਚਾਓ, ਇਕ ਦੱਮ ਖਤਮ ਹੁੰਦੇ ਦਿਸ ਰਹੇ ਸਨ। 'ਇਹੁ ਸੰਸਾਰੁ ਸਭ ਆਵਣ ਜਾਣਾ, ਮਨ ਮੂਰਖ ਚੇ
ਅਜਾਣਾ॥ [ਸੋਰਠਿ ਮ: ੪, ਪੰਨਾ ੬੦੭] ਖਿੜਿਆ ਫੁੱਲੜਾ, ਮੁਰਝਾ ਗਿਆ ਤੇ ਵੈਰਾਗੀ ਦਿਸ਼ਾ ਧਾਰ
ਕਰ ਲਈ। ਇਕ ਪਾਸੇ 'ਮਾਤਾ' ਦਾ ਵਿਛੋੜਾ, ਦੂਜੇ ਪਾਸੇ ਪ੍ਰਭੂ ਦੀ ਅਸਚਰਜ ਖੇਡ ਤੇ ਪ੍ਰਭੂ ਵਿਛੋ
ਦਾ ਬ੍ਰਿਹਾ, ਜਿਸ ਕਰ 'ਬਹੁਤ ਨਾਹੀ ਬੋਲਣਾ' ਮਨ-ਬਚ-ਕਰਮ ਵਿਚ ਅਨੋਖਾ ਪਨ ਆ ਗਿਆ, ਸਦ
ਇਕਾਂਤ ਤੇ ਚੁਪ ਰਹਿਣ ਲਗ ਪਏ। ਪਿਤਾ ਜੀ ਬਥੇਰਾ ਦਿਲਾਸਾ ਦੇਂਦੇ, ਪਰ ਮਨ ਤੇ 'ਪ੍ਰੇਮ ਤੀਰ
ਵਿਜ ਗਏ, ਭਗਤੀ ਭਾਵ ਉਮਗ ਪਿਆ, ਪੁਰਾਤਨ ਸੰਸਕਾਰਾਂ ਦੇ ਉਜਾਗਰ ਹੋਣ ਦਾ ਕਾਰਨ, ਇ
ਦੁਖਾਂਤ ਦ੍ਰਿਸ਼–ਮਾਤਾ ਜੀ ਦਾ ਵਿਛੋੜਾ ਆ ਬਣਿਆ, ਅਤੇ ਜੀਵਨ ਦਾ ਅਸਲ ਮੂਲ ਸਿਧਾਂਤ, ਸਾਹਮ
ਆ ਦ੍ਰਿਸ਼ਟ ਮਾਨ ਹੋ ਆਇਆ। 'ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥' [ਆਸਾ ਮ: ੫, ਪੰ: ੧

ਪ੍ਰਭੂ ਭਗਤੀ, ਦਰਸ਼ਨਾਂ ਦੀ ਸਿੱਕ, ਤੇ ਮਿਲਾਪ ਵਲ ਵਧੇਰੇ ਰੁਚੀ ਹੋ ਗਈ। ਸੰਸਾਰ–ਪ੍ਰ
ਲੀਲਾ, ਮਿਥਿਆ ਭਾਸਨ ਲੱਗਾ, ਸਾਹਮਣੇ ਵੇਖ ਰਹੇ ਸਨ ਘੁੱਗ ਵਸਦਾ ਨਗਰ, ਦਿਨਾਂ ਵਿਚ ਸੁੰਨ
ਸਾਨ, ਉਜਾੜ, ਬੀਆ-ਬਾਨ, ਜੰਗਲ, ਡਰਾਉਣਾ ਦਿਸਣ ਲਗ ਪਿਆ। ਉਧਰ ਸ਼ਮਸ਼ਾਨ ਘਾਟ ਦੀਆਂ
ਉਚੀਆਂ ਅਸਮਾਨ ਛੋਂਹਦੀਆਂ ਜਵਾਲਾ ਦੀਆਂ ਲਾਟਾਂ, 'ਜਗਤ ਜਲੰਦਾ' ਨਜ਼ਰੀ ਆ ਰਿਹਾ ਸੀ, ਅੱਖ
ਸਾਹਮਣੇ, ਕਈ ਇਕੱਠੀਆਂ ਲਾਸ਼ਾਂ ਜਲਦੀਆਂ ਦੇਖ 'ਬਾਲ-ਅਵਸਥਾ' ਕੋਮਲ-ਹਿਰਦਾ, ਸੁੰਦਰ ਬਗੀਚੇ
ਦਾ ਅਮੋਲਕ ਖਿੜਦਾ ਫੁੱਲ, ਕਿਸੇ ਮੁਸਕਾਣ ਦੀ ਥਾਂਵੇਂ, ਮੁਰਝਾਨ ਤੇ ਉਦਾਸੀਨਤਾ ਨੇ ਖਿੜੇ ਚੇਹਰੇ
ਤੇ ਆ ਡੇਰੇ ਲਾਏ। ਪ੍ਰਭੂ ਦੀ ਅਸਚਰਜ ਲੀਲਾ, ਜੋ ਕਈ ਦਿਨਾਂ ਤੋਂ ਅੱਖੀਂ ਵੇਖ ਰਹੇ ਸਨ।

ਛਿਨ ਮਹਿ ਰਾਉ, ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ॥
ਰੀਤੇ ਭਰੇ, ਭਰੇ ਸਖਨਾਵੈ, ਯਹ ਤਾ ਕੋ ਬਿਵਹਾਰੇ ॥ ੧ ॥[ਬਿਹਾਗੜਾ ਮ: ੯, ਪੰਨਾ ੫੩੭

ਬਾਬਾ ਮਿੱਤ ਸਿੰਘ ਜੀ ਮਨ ਹੀ ਮਨ ਵਿਚ, ਕੀ ਇਹ ਸੱਚ ਹੈ ?–
ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ, ਕਿਹ ਬਿਚਾਰਿ॥੧॥ ਧਨੁ ਦਾਰਾ ਸੰਪਤਿ ਗ੍ਰਿਹ॥
ਕਛੁ ਸੰਗਿ ਨ ਚਾਲੈ ਸਮਝ ਲੇਹ॥੨॥ ਇਕ ਭਗਤਿ ਨਾਰਾਇਨ, ਹੋਇ ਸੰਗਿ॥ ਕਹੁ ਨਾਨਕ ਭਜੁ
[ਬਸੰਤ ਮ: ੯, ਪੰਨਾ ੧੧੮੭
ਤਿਹ ਏਕ ਰੰਗ॥ ੩॥ ੪॥

ਦਿਲ ਕੰਬ ਉਠਿਆ–ਉਸ ਪ੍ਰਭੂ ਸ਼ਕਤੀ-ਵਾਨ ਦੇ ਇਸ ਅਸਚਰਜ ਕੌਤਕ ਨੂੰ ਵੇਖ ਕੇ, ਜੋ ਪਲਾਂ
ਵਿਚ, ਕੁਝ ਦਾ ਕੁਝ ਕਰ ਵਖਾਇਆ। ਕੋਮਲ ਹਿਰਦਾ (ਬਾ: ਮਿੱਤ ਸਿੰਘ ਜੀ ਦਾ) ਦ੍ਰਵ ਗਿਆ, ਅਤੇ
ਨੇਤ੍ਰ ਮੁੰਦੀ–ਬੇਨਤੀ ਵਿਚ ਹੱਥ ਜੋੜੀ, 'ਤ੍ਰਾਹਿ ਤ੍ਰਾਹਿ, ਤੁਅ ਪਾ ਸਰਣਿ॥' ਪਉੜੀ॥ ਮੇਲਿ ਲੇਹੁ
ਦਇਆਲ, ਢਹਿ ਪਏ ਦੁਆਰਿਆ॥ ਰਖਿ ਲੇਵਹੁ, ਦੀਨ ਦਇਆਲ, ਭ੍ਰਮਤ ਬਹੁ ਹਾਰਿਆ॥ ਭਗਤਿ
ਵਛਲੁ ਤੇਰਾ ਬਿਰਦੁ, ਹਰਿ ਪਤਿਤ ਉਧਾਰਿਆ॥ ਤੁਝ ਬਿਨੁ ਨਾਹੀ ਕੋਇ, ਬਿਨਉ ਮੋਹਿ ਸਾਰਿਆ॥
ਕਰੁ ਗਹਿ ਲੇਹੁ 'ਦਇਆਲ', ਸਾਗਰ ਸੰਸਾਰਿਆ॥ ੧੬॥ [ਜੈਤਸਰੀ ਵਾਰ ਮ: ੫, ਪੰ: ੭੦੯



ਬਾਲ ਅਵਸਥਾ (ਬਾਬਾ ਮਿੱਤ ਸਿੰਘ ਜੀ) ਦੇ ਮਾਤਾ-ਪਿਤਾ ਦੀ ਅਦੁੱਤੀ ਮਾਨਵ ਸੇਵਾ, ਪ੍ਰਉਪਕਾਰੀ ਜੀਵਨ ਦੀ ਛਾਪ, ਕੋਮਲ-ਫੁੱਲ ਹਿਰਦੇ ਤੇ ਪੈਣੀ ਅਵਸ਼ਕ ਸੀ, ਬਾਬਾ ਜੀ ਦੇ ਹਿਰਦੇ ਤੇ ਇਸ ਦਾ ਡੂੰਘਾ ਅਸਰ ਪਿਆ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ (ਗੁਰਮਤ ਮਾਰਗ ਮਿਸ਼ਨ ਦੀ) ਮੁੱਢਲੀ ਮੰਥਾ 'ਨਿਸ਼ਕਾਮ ਸੇਵਾ ਨੂੰ ਚੰਗੀ ਤਰ੍ਹਾਂ ਦ੍ਰਿੜ੍ਹ ਕਰ,ਹਿਰਦੇ 'ਚ ਧਾਰਨ ਕਰ ਲਿਆ।'

## ਪਲੇਗ ਦੀ ਦੂਸਰੀ ਬੀਮਾਰੀ ਸੰਨ ੧੯੦੩ ਈਸਵੀ

ਪਲੇਗ ਦੀ ਭਿਆਨਕ ਬੀਮਾਰੀ ਦਾ ਅਜੇ ਮਸਾਂ ਸਮਾਂ, ਇਕ ਸਾਲ ਹੀ ਬੀਤਿਆ ਸੀ, ਅਤੇ ਅਜੇ ਸਾਰੇ ਲੋਕ, ਪੂਰੀ ਤਰ੍ਹਾਂ ਘਰਾਂ ਵਿਚ ਵਾਪਸ ਵੀ ਨਹੀਂ ਮੁੜੇ ਸਨ (ਪਹਿਲੀ ਬੀਮਾਰੀ ਤੋਂ ਡਰਦੇ ਲੋਕ ਘਰ ਛੱਡ ਬਾਹਰ ਖੇਤਾਂ 'ਚ ਜਾਂ ਕਿਧਰੇ ਸਾਕ-ਸਬੰਧੀਆਂ ਦੇ ਚਲੇ ਗਏ ਹੋਇ ਸਨ) ਭਿਆਨਕ ! ਹਾ - ਹਾ ਕਾਰ ਦੀਆਂ ਅਵਾਜ਼ਾਂ ਅਜੇ ਡਰਾਉਣੀਆਂ, ਕੰਨਾਂ ਵਿਚ ਸ਼ੂਕ ਰਹੀਆਂ ਸਨ, ਸਰਕਾਰੀ ਤੌਰ ਤੇ ਡਾਕਟਰੀ ਸਹੂਲਤਾਂ ਮੌਕੇ ਤੇ ਨਾ ਮਿਲਣ ਕਾਰਨ ਅਤੇ ਨਾ ਹੀ ਪਹਿਲੀ ਪਲੇਗ ਦੀ ਬੀਮਾਰੀ ਦੇ ਕਿਟਾਣੂਆਂ ਨੂੰ ਮਾਰਨ ਲਈ ਘਰਾਂ ਵਿਚ 'ਕੀਟ ਨਾਸ਼ਕ' ਦੁਆਈ ਦਾ ਛਿੜਕਾਓ ਹੀ ਕੀਤਾ ਗਿਆ ਸੀ।

ਸੰਨ ੧੯੦੩ ਈ: ਵਿਚ ਫਿਰ ਪਲੇਗ ਦੇ ਕਿਟਾਣੂਆਂ ਨੇ ਆ ਹਮਲਾ ਕੀਤਾ, ਇਸ ਬੀਮਾਰੀ ਨੇ ਮੁੜ ਜਨਮ ਲੈ ਲਿਆ। ਓਹੋ ਪਿਛਲਾ ਭਿਆਨਕ ਦ੍ਰਿਸ਼, ਮੁੜ ਤੋਂ ਸ਼ੁਰੂ ਹੋ ਗਿਆ।

## ਸੂ: ਕਰਮ ਸਿੰਘ ਜੀ ਤੇ ਬਾਲਕ ਮਿੱਤ ਸਿੰਘ ਜੀ ਦਾ ਰੋਲ

ਇਸ ਦੂਜੀ ਪਲੇਗ ਦੀ ਬੀਮਾਰੀ 'ਚ ਪਿਓ-ਪੁੱਤ ਹੀ, ਮਾਨਵ ਸੇਵਾ ਵਿਚ ਜੁਟ ਪਏ। (ਉਪਰਲੇ ਅੰਕੜਿਆਂ ਮੁਤਾਬਕ, ਬਾਬਾ ਮਿੱਤ ਸਿੰਘ ਜੀ ਦੀ ਉਮਰ ੧੧ ਸਾਲ ਦੀ ਹੋ ਚੁਕੀ ਸੀ।)

## ਬਾਬਾ ਮਿੱਤ ਸਿੰਘ ਜੀ ਤੇ ਦੂਸਰੀ ਵਾਰੀ ਬੀਮਾਰੀ ਦਾ ਪਿਆ ਪ੍ਰਭਾਵ

ਇਸ ਵਾਰੀ (ਬਾਬਾ ਜੀ) 'ਵਾਹਿਗੁਰੂ ਜੀ' ਦੀ ਅਦਭੁਤ, ਅਸਚਰਜ ਲੀਲਾ (ਖੇਡ) ਤੋਂ ਹੋਰ ਭੀ ਪ੍ਰਭਾਵਤ ਹੋਏ, ਇਸ ਭਿਆਨਕ ਕਾਲ-ਚੱਕ੍ਰ ਨੂੰ ਭਲੀ-ਭਾਂਤ ਅਨੁਭਵ ਕਰ ਰਹੇ ਸਨ। ਇਸ ਲਈ ਮੌਤ ਦੇ ਭੈ ਤੋਂ ਨਿਡਰ ਹੋ ਕੇ, ਇਹ ਸੇਵਾ ਲਗਨ ਨਾਲ ਕਰਨ ਵਿਚ ਮਨ ਪੱਕਾ ਕਰ ਲਿਆ, ਤੇ ਧਾਰਨ ਕਰ ਲਿਆ ਕਿ– 'ਕਬੀਰ ਮੁਹਿ ਮਰਨੇ ਕਾ ਚਾਉ ਹੈ॥' [ਸਲੋਕ ਕਬੀਰ ਜੀ, ਪੰਨਾ ੧੩੬੭
ਕਿਉਂਕਿ ਪ੍ਰਭੂ ਦਰ ਦਾਖਲੇ ਦੀ ਫ਼ੀਸ ਹੀ ਜੋ ਸਿਮਰਨ-ਭਗਤੀ ਮਾਰਗ ਲਈ ਆਪਾ ਮਾਰ ਕੇ ਮਰਨਾ ਲੋੜੀਏ, ਕਿਉਂਕਿ– 'ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥੨੦॥' [ਸਲੋਕ ਮ: ੧, ਪੰਨਾ ੧੪੧੨
'ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ, ਤਉ ਆਉ
ਹਮਾਰੈ ਪਾਸਿ॥ ੧॥' [ਸਲੋਕ ਮ: ੫, ਮਾਰੂ ਕੀ ਵਾਰ, ਪੰਨਾ ੧੧੦੨
'ਕਬੀਰ ਮਰਤਾ ਮਰਤਾ ਜਗੁ ਮੂਆ, ਮਰਿ ਭਿ ਨ ਜਾਨਿਆ ਕੋਇ॥ ਐਸੇ ਮਰਨੇ ਜੋ ਮਰੈ, ਬਹੁਰਿ
ਨ ਮਰਨਾ ਹੋਇ॥੨੯॥' [ਸਲੋਕ ਭਗਤ ਕਬੀਰ ਜੀ, ਪੰਨਾ ੧੩੬੬

ਬਾਬਾ ਜੀ ਦੇ ਅੰਤਸ਼ਹ - ਕਰਣ ਵਿਚ ਇਹ ਦ੍ਰਿੜ੍ਹਤਾ ਹੋ ਗਈ, ਕਿ ਸਭ ਨੇ ਸੰਸਾਰ ਤਿਆਗਣਾ ਹੈ, ਪਰ ਜੋ 'ਜੀਵਨ ਮਿਰਤਕ ਹੋਇ' ਤਾਂ ਪ੍ਰਭੂ-ਬਖਸ਼ਸ਼ ਦਾ ਜੀਵ ਪਾਤਰ ਬਣ ਸਕਦਾ ਹੈ। ਇਸ ਆਸ਼ੇ ਨਾਲ ਕਿ ਸੇਵਾ ਤੋਂ ਸਿਮਰਨ ਦੀ ਪ੍ਰਾਪਤੀ ਅਤੇ 'ਗੁਰੂ-ਸ਼ਬਦ' ਦੇ ਸਿਮਰਨ ਨਾਲ ਪ੍ਰਭੂ ਪ੍ਰਾਪਤੀ ਮਿਲਦੀ ਹੈ, ਇਸ ਲਈ ਮਾਨਵਤਾ ਦੀ 'ਸੇਵਾ' ਲਈ ਤੱਤਪਰ ਹੋ, ਜੁੱਟ ਪਏ, ਅਤੇ ਸੰਸਾਰੀ ਕੁਟੰਬ ਨੂੰ ਮਿਥਿਆ, ਤਨੁ ਧਨੁ, ਕੁਟੰਬ ਸਬਾਇਆ ॥ 'ਮਿਥਿਆ, ਹਉਮੈ ਮਮਤਾ ਮਾਇਆ ॥' [ਸੁਖਮਨੀ ਸਾ: ੨੬੮

ਇਹ ਭੀ ਮਨ ਨੇ ਨਿਸਚਿਤ ਦ੍ਰਿੜ੍ਹਤਾ ਹੋ ਗਈ ਕਿ–

'ਮਿਥਿਆ, ਤਨ ਨਹੀ ਪਰਉਪਕਾਰਾ ॥' [ਸੁਖਮਨੀ ਸਾ:, ਪ: ੫, ਪੰਨਾ ੨੬੮-੨੬੯

ਇਸ ਤਰ੍ਹਾਂ (ਬਾਬਾ ਜੀ) ਅੰਦਰ 'ਜੋਤਿ ਸਰੂਪ' ਦੇ ਮਿਲਾਪ ਦੀ ਤੀਬਰ ਇੱਛਾ, ਉਧਰ ਨਿਸ਼ਕਾਮ ਮਾਨਵਤਾ ਦੀ 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ' (ਅਕਾਲ ਉਸਤਤ ਪਾ: ੧੦) ਸੇਵਾ ਨੇ ਚੇਹਰੇ ਤੇ ਅਜੀਬ ਜਿਹਾ ਉਭਾਰ-ਉਮਾਹ-ਗੰਭੀਰਤਾ, ਵਿਲੱਖਣਤਾ, ਪ੍ਰਭੂ ਚਾਹ, ਭਉ-ਭਾਉ ਭਗਤੀ ਦੀ ਪ੍ਰਬਲ ਇੱਛਾ ਨੇ ਹੋਰ ਵਧੇਰੇ, ਪਲਾਂਘਾ ਪੁੱਟ ਲਈਆਂ।

## ਲੋਕਾਂ ਦੇ ਦੁਬਾਰਾ ਘਰ ਬਾਰ ਛੱਡਣੇ

ਪਹਿਲੀ ਪਲੇਗ ਦੀ ਬਿਮਾਰੀ ਵਾਂਗ, ਲੋਕ ਬੀਮਾਰੀ ਦੀ ਫਿਰ ਲਪੇਟ ਵਿਚ ਆਉਣੇ ਸ਼ੁਰੂ ਹੋ ਗਏ। ਮਾਂ-ਬਾਪ, ਬਿਰਧਾਂ, ਬੱਚਿਆਂ, ਧੀਆਂ-ਪੁੱਤਾ, ਸਾਰਿਆਂ ਵਿਚ ਹਰਫ਼ਾ-ਦਫ਼ਰੀ ਮੱਚ ਗਈ। ਪਤੀ ਪੱਤਨੀ ਨੂੰ, ਪੱਤਨੀ ਪਤੀ ਨੂੰ, ਮਾਂ-ਬਾਪ, ਧੀਆਂ ਪੁੱਤਾਂ ਨੂੰ, ਵਾਰਸ, ਬਿਰਧ ਮਾਂ ਬਾਪ ਨੂੰ ਛੱਡ ਕੇ ਆਪਣੀ ਜਾਨ ਬਚਾਣ ਲਈ, ਫਿਰ ਘਰ ਬਾਰ ਛੱਡ, ਨੱਸਣ ਲੱਗੇ। ਕੋਈ ਭੀ ਵਿਲਕਦੇ ਤੜਸਦੇ ਦੀ ਪੀੜਾ ਸੁਣ ਕੇ ਘੁੱਟ ਪਾਣੀ ਭੀ ਦੇਣ ਤੋਂ ਕੰਨੀ ਕਤਰਾ ਜਾਂਦੇ।

ਲੋਕਾਂ ਦਾ ਰੁੱਖਾ-ਪਨ, ਮੈਤ੍ਰੀ ਭਾਵ ਤੋਂ ਕੋਰੇ, ਦਯਾ-ਹਮਦਰਦੀ ਤੋਂ ਵਾਂਝੇ, ਇਹ ਨਿਰਦਈ ਦਸ਼ਾ ਵੇਖ, (ਬਾਬਾ ਜੀ) ਅਸਚਰਜ ਹੋ ਰਹੇ ਸਨ ਕਿ ਸਤਿਗੁਰਾਂ ਸੱਚ ਫ਼ੁਰਮਾਇਆ ਹੈ ਕਿ ਸੰਸਾਰ ਮਿਥਿਆ ਹੈ, ਕਿਸੇ ਦਾ ਕੋਈ ਨਹੀਂ। 'ਕੋਈ ਕਾਹੂ ਕੋ ਨਹੀ, ਸਭ ਦੇਖੀ ਠੋਕ ਬਜਾਇ ॥੧੧੩॥ (ਸ: ਭ: ਕਬੀਰ ਜੀ, ਪੰਨਾ ੧੩੭੦) ਅਤੇ 'ਜਗਤ ਮੈ ਝੂਠੀ ਦੇਖੀ ਪ੍ਰੀਤਿ ॥' (ਮ: ੯ ਪੰਨਾ ੫੩੬) ਇਹ ਪ੍ਰਤੱਖ ਵੇਖ, ਮਨ ਵਿਚ ਪ੍ਰਪੱਕਤਾ ਹੋ ਰਹੀ ਸੀ ਕਿ–'ਆਪਨੇ ਹੀ ਸੁਖ ਸਿਉ ਸਭ ਲਾਗੇ, ਕਿਆ ਦਾਰਾ ਕਿਆ ਮੀਤ ॥ ੧ ॥ ਰਹਾਉ ॥ ਮੇਰਉ ਮੇਰਉ ਸਭੈ ਕਹਤ ਹੈ, ਹਿਤ ਸਿਉ ਬਾਂਧਿਓ ਚੀਤ। ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥੧॥ ਮਨ ਮੂਰਖ ਅਜਹੂ ਨਹ ਸਮਝਤ, ਸਿਖ ਦੈ ਹਾਰਿਓ ਨੀਤ ॥ ਨਾਨਕ ਭਉਜਲੁ ਪਾਰਿ ਪਰੈ, ਜਉ ਗਾਵੈ ਪ੍ਰਭ ਕੇ ਗੀਤ ॥੨॥੩॥ [ਦੇਵਗੰਧਾਰੀ ਮ: ੯ ਪੰ: ੫੩੬॥੩੮॥੪੭॥

ਪਿਤਾ ਜੀ ਦੀ ਨਿਤ 'ਗੁਰਮਤ-ਮਾਰਗ' ਗੁਰਬਾਣੀ ਦੁਆਰਾ ਲਿਖਿਆ–ਪ੍ਰਤੱਖ ਅਖੀਂ ਵੇਖ ਬਾਬਾ ਜੀ ਦੇ ਹਿਰਦੇ ਵਿਚ 'ਸਚ' ਦੀ ਹੋਂਦ ਟਿਕਾਣੇ ਟਿਕਦੀ ਜਾ ਰਹੀ ਸੀ।



**ਬਾਬਾ ਜੀ ਦੀ ਮਨੋਂ ਕਲਪਣਾ**—ਕੀ ਇਹ ਸਭ ਸਾਕ-ਸਬੰਧੀ, ਮਿਤ੍ਰ-ਭਾਈ, ਮਰਦ-ਇਸਤ੍ਰੀ, ਬਾਲ-ਬੱਚੇ ਇਹ ਸਭੇ ਖਿੰਨ ਵਿਚ ਹੀ–'ਹਭੇ 'ਸਾਕ' ਕੂੜਾਵੇ ਡਿਠੇ' [ਵਾਰ ਰਾ:, ਮ: ੫, ੯੬੩ ਇਹ ਸਭ ਕੂੜ ਦਾ ਪਸਾਰਾ ਹੀ ਹੈ। ਸਲੋਕ ਮ: ੧ ॥ ਕੂੜੁ ਰਾਜਾ, ਕੂੜੁ ਪਰਜਾ, ਕੂੜੁ ਸਭੁ ਸੰਸਾਰੁ ॥

ਕੂੜੁ ਮੰਡਪ, ਕੂੜੁ ਮਾੜੀ, ਕੂੜੁ ਬੈਸਣਹਾਰੁ ॥ ਕੂੜੁ ਸੁਇਨਾ, ਕੂੜੁ ਰੁਪਾ, ਕੂੜੁ ਪੈਨਣਹਾਰੁ ॥ 'ਕੂੜੁ ਕਾਇਆ', ਕੂੜੁ ਕਪੜੁ, ਕੂੜੁ ਰੂਪੁ ਅਪਾਰੁ ॥ ਕੂੜੁ ਮੀਆ, ਕੂੜੁ ਬੀਵੀ, ਖਪਿ ਹੋਏ ਖਾਰੁ ॥ ਕੂੜਿ ਕੂੜੈ ਨੇਹੁ ਲਗਾ, ਵਿਸਰਿਆ ਕਰਤਾਰੁ ॥ ਕਿਸੁ ਨਾਲਿ ਕੀਚੈ ਦੋਸਤੀ, ਸਭੁ ਜਗ ਚਲਣਹਾਰੁ ॥ ਕੂੜੁ ਮਿਠਾ, ਕੂੜੁ ਮਾਖਿਓ, ਕੂੜੁ ਡੋਬੇ ਪੂਰੁ ॥ ਨਾਨਕ ਵਖਾਣੈ ਬੇਨਤੀ, 'ਤੁਧੁ ਬਾਝੁ' ਕੂੜੋ ਕੂੜੁ ॥ ੧ ॥ [ਆਸਾ ਦੀ ਵਾਰ, ਪੰਨਾ ੪੬੮

ਫਿਰ ਕਿਸ ਨਾਲ ਦੋਸਤੀ ਜਾਂ ਮੋਹ ਕੀਤਾ ਜਾਵੇ, ਕੋਈ ਕਿਸੇ ਦਾ ਨਹੀਂ। ਵਾਹ ! ਵਾਹ !! ਕੋਈ ਕਿਸੇ ਦੀ ਸੰਭਾਲ ਨਹੀਂ ਕਰ ਰਿਹਾ, ਆਪੋ-ਧਾਪ ਪੈ ਰਹੀ ਹੈ, ਇਹ ਅਸਚਰਜ ਰੀਤ ਹੈ, ਅਕਾਲ ਪੁਰਖ ਜੀ ਦੀ, ਬਾਬਾ ਜੀ ਅੰਦਰ ਅਜੇਹੇ ਹਜ਼ਾਰਾਂ 'ਪ੍ਰਸ਼ਨ-ਚਿੰਨ' ਉਘਰਦੇ ਅਤੇ ਪਿਤਾ ਜੀ ਨਾਲ ਅਜੇਹੇ ਪ੍ਰਸ਼ਨਾਂ ਦੀਆਂ ਵਿਚਾਰਾਂ ਕਰਦੇ ਰਹਿੰਦੇ।

## ਪਿਤਾ-ਪੁੱਤ੍ਰ ਦੀਆਂ–ਗੁਰਮੁਤ ਵਿਚਾਰਾਂ

**ਬਾਬਾ ਮਿੱਤ ਸਿੰਘ ਜੀ**—ਪਿਤਾ ਜੀ ! ਇਹ ਨਿਰੰਕਾਰ ਦੀ ਅਸਚਰਜ ਰਚਨਾ (ਲੀਲਾ) ਹੈ? ਇਤਨਾ ਭਿਆਨਕ ਦ੍ਰਿਸ਼ ਅਤੇ ਆਪਣੇ ਹੀ ਜੀਵਾਂ ਤੇ ਇਤਨੀ ਕਰੋਪੀ?

**ਪਿਤਾ-ਸ੍ਰ: ਕਰਮ ਸਿੰਘ ਜੀ**—ਠੰਢਾ ਸਾਹ ਲੈਂਦਿਆਂ, ਹਾਂ ! ਮੇਰੇ ਲਡਿਕੇ ਸਪੂਤ, ਨਿਰੰਕਾਰ ਆਪੇ ਸਾਜਦਾ, ਆਪੇ ਮਾਰਦਾ, ਇਹ ਉਸ ਦੀ ਅਜੇਹੀ ਰਚਨਾ ਹੈ–

'ਆਪੇ ਮਾਰਿ ਜਿਵਾਇਦਾ' [ਸੋਰਠਿ ਮ: ੪, ਪੰਨਾ ੬੦੬] ਜਿਵੇਂ ਕਿਰਸਾਨ ਖੇਤੀ ਬੀਜਦਾ ਹੈ, ਕੱਚੀ ਜਾਂ ਪੱਕੀ, ਅੱਧੀ ਜਾਂ ਸਾਰੀ, ਜਿੰਨਾ ਜੀਅ ਕਰਦਾ ਵੱਢ ਲੈਂਦਾ ਹੈ। ਇਸੇ ਤਰ੍ਹਾਂ ਅਸੀਂ ਜੀਵ-ਜੰਤੂ ਉਸ ਦੀ ਖੇਤੀ ਹਾਂ। ਪ੍ਰਭੂ ਜਦ ਚਾਹੇ, ਜਦੋਂ ਚਾਹੇ ਵੱਢ ਲੈਂਦਾ ਹੈ। ਇਸ ਵਿਚ ਸਾਨੂੰ ਕੋਈ ਕਿੰਤੂ ਜਾਂ ਇਤਰਾਜ਼ ਕਰਨ ਦੀ ਲੋੜ ਨਹੀਂ। ਕਿਉਂਕਿ ਜਿਵੇਂ– 'ਕਾਚੀ ਪਾਕੀ ਬਾਢਿ ਪਰਾਨੀ ॥੧॥' [ਪੰ: ੩੭੫

ਇਸੇ ਤਰ੍ਹਾਂ ਉਸ ਦੀ ਖੇਡ ਹੈ ਜਿਵੇਂ ਉਸ ਦੀ ਰਜ਼ਾ ਹੁੰਦੀ ਹੈ,ਕਰਦਾ ਹੈ, ਸਾਨੂੰ ਉਸ ਦੇ ਹੁਕਮ (ਰਜ਼ਾ) ਵਿਚ ਰਹਿਣਾ ਬਣਦਾ ਹੈ। ਜਦ ਸੰਸਾਰ ਸਭ ਦ੍ਰਿਸ਼ਟ-ਮਾਨ ਮਿਥਿਆ ਸਾਜ, ਸਭ ਕਾਲ ਦੇ ਵਸ 'ਸਭਨਾ ਮਰਨਾ ਆਇਆ, ਵਿਛੋੜਾ ਸਭਨਾਹ ॥' [ਸੋਰਠਿ ਮ: ੧, ਪੰਨਾ ੫੯੫] ਹਾਂ ! ਸਪੂਤ, ਅਸਾਂ ਪ੍ਰਭੂ ਨਾਲ ਇਕ ਵਾਇਦਾ ਕਰਕੇ (ਜਦ ਨੌਂ ਮਹੀਨੇ ਮਾਤਾ ਦੇ ਗਰਭ ਵਿਚ ਪੁੱਠੇ ਲਟਦੇ ਰਹੇ ਸਾਂ) ਆਏ ਸੀ ਇਸ ਸ਼ਰਤ ਤੇ, ਜਨਮ ਲਇਆ ਸੀ– ਚੇਤਾ ਈ ? ਤਾਂ ਚੇਤਿ–

'ਸਾਹਿਬੁ ਸਚਾ ਸੋ ਧਣੀ ॥' [ਸਲੋਕ ਮ: ੧, ਗਉੜੀ ਕੀ ਵਾਰ, ਪੰਨਾ ੩੧੮

ਅਤੇ– 'ਮਰਣੁ ਲਿਖਾਇ ਮੰਡਲ ਮਹਿ ਆਏ ॥ ਕਿਉਂ ਰਹੀਐ ਚਲਣਾ ਪਰਥਾਏ ॥' [ਮ: ੧, ਪੰ: ੧੦੨੨

ਸੰਸਾਰ ਤਾਂ ਚਲਣਹਾਰ ਸਰਾਂ ਹੈ– 'ਜੈਸੇ ਰੈਣਿ ਪ੍ਰਾਹੁਣੇ, ਉਠਿ ਚਲਸਹਿ ਪਰਭਾਤਿ ॥ ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥' [ਸਿਰੀ ਰਾਗੁ ਮ: ੫, ਪੰਨਾ ੫੦

ਪ੍ਰੰਤੂ ਵਾਹਿਗੁਰੂ ਜੀ ਨੇ ਮੋਹ, ਮਮਤਾ, ਮਾਇਆ ਦੇ ਜਾਲ ਬੰਧਨਾ ਵਿਚ ਜੀਵ ਨੂੰ ਅਜੇਹਾ ਬੱਧਾ ਹੋਇਆ ਹੈ ਕਿ ਅਸੀਂ ਕਰਣਹਾਰ, 'ਕਾਦਰ' ਦੀ ਕੁਦਰਤ ਨੂੰ ਨਹੀਂ ਸਮਝ ਸਕਦੇ, ਪਰ ਜੇ ਪ੍ਰਭੂ– ਹਾਂ ! ਉਸ ਦੀ ਕ੍ਰਿਪਾ

'ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥ [ਆਸਾ ਮ: ੪, ਪੰਨਾ ੧੧]

ਦ੍ਰਿਸ਼ਟੀ ਨਾਲ ਹੀ ਪ੍ਰਮੇਸ਼ਰ ਜਾਣਿਆ ਜਾ ਸਕਦਾ ਹੈ। ਅਸੀਂ ਇਤਨੇ ਹਰਾਮਖੋਰ ਹਾਂ ਕਿ–

'ਮੈ ਕੀਤਾ ਨ ਜਾਤਾ ਹਰਾਮ ਖੋਰੁ ॥ ਹਉ ਕਿਆ ਮੁਹੁ ਦੇਸੀ ਦੁਸਟੁ ਚੋਰੁ ॥' [ਮ: ੧, ਪੰਨਾ ੨੪

ਅਸੀਂ ਆਪਣੇ ਸੁਆਇ (ਮਤਲਬ) ਮੋਹ-ਮਾਇਆ, ਮਨ ਦੇ ਕੂੜ ਦਾਹਵਿਆਂ ਦੇ ਬਾਨ੍ਹੂੰ ਬੰਨ ਕੇ ਸਭ ਸਾਕ-ਸਬੰਧੀਆਂ ਨੂੰ ਆਪਣੇ ਸਮਝ, ਇਸੇ ਫੰਧੇ ਵਿਚ ਫਸ ਕੇ ਜਨਮ ਬਿਰਥਾ ਗਵਾ ਰਹੇ ਹਾਂ।

**ਬਾਬਾ ਮਿੱਤ ਸਿੰਘ ਜੀ**—ਪਿਤਾ ਜੀ ! ਇਹ ਸਾਰੇ ਆਪਣਿਆਂ ਨੂੰ ਤਰਸਦੇ ਵਿਲਕ- ਦਿਆਂ ਨੂੰ ਛਡ ਕੇ, ਆਪਣੀ ਜਾਨ ਬਚਾਣ ਲਈ ਨਸ ਰਹੇ ਹਨ। ਪਰ ਇਹਨਾਂ ਨਿਆਸਰਿਆਂ- ਨਿਤਾਨਿਆਂ ਦੀ ਸੇਵਾ ਦਾ ਕੀ ਇਹੋ ਚੰਗਾ ਫਲ ਮਿਲਣਾ ਸੀ ? ਕਿ ਮਾਤਾ ਦੇ ਪਿਆਰ ਤੋਂ ਵਿਰਵਾ ਕਰ ਦਿਤਾ ਹੈ ? ਕੀ ਸੇਵਾ ਦਾ ਇਹੋ ਮਹੱਤਵ ਹੈ ?

**ਸ੍ਰ: ਕਰਮ ਸਿੰਘ ਜੀ**—ਨਹੀਂ ਸਪੂਤ ! ਜਦ ਸੰਸਾਰ ਹੀ ਮਿਥਿਆ ਹੈ, ਨਾਵੰਸ਼ਤ ਹੈ ਅਤੇ ਸਾਰੇ ਰਿਸ਼ਤੇ ਹੀ ਝੂਠੇ ਹਨ, ਤਾਂ ਫਿਰ ਜਮਨ-ਮਰਨ ਦਾ ਅਤੇ ਵਿਛੋੜੇ ਦਾ ਹਰਖ-ਸੋਗ ਕਾਹਦਾ ਹੈ–

'ਕਉਨੁ ਮੂਆ ਰੇ, ਕਉਨੁ ਮੂਆ ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ, ਇਹੁ ਤਉ ਚਲਤ ਭਇਆ ॥੧॥ ਰਹਾਉ ॥ [ਰਾਮਕਲੀ ਮ: ੫, ਪੰਨਾ ੮੮੫

ਹਰ ਇਕ ਨੇ ਆਪਣੀ ਵਾਰੀ ਤੇ ਸੰਸਾਰ ਤਿਆਗਣਾ ਹੈ।

'ਰਾਣਾ ਰਾਉ ਨ ਕੋ ਰਹੈ, ਰੰਗੁ ਨ ਤੁੰਗੁ ਫਕੀਰ ॥ ਵਾਰੀ ਆਪੋ ਆਪਣੀ, ਕੋਇ ਨ ਬੰਧੈ ਧੀਰ ॥' [ਦਖਣੀ ਓਅੰਕਾਰੁ ਮ: ੧, ਪੰਨਾ ੯੩੬

(ਮਾਤਾ-ਪਿਤ ਅਕਾਲ ਪੁਰਖ ਹੈ) ਤਾਂ ਤੇ ਉਸ ਨਾਲ ਫਿਰ ਚਿੰਤਾ ਕਾਹਦੀ ? ਜੋ ਸਦਾ ਥਿਰ ਰਹਿਣ ਵਾਲਾ ਪ੍ਰੀਤੀ ਕਰਨ, ਅਰਾਧਨ ਨਾਲ, ਸੇਵਾ ਕਰਨ ਨਾਲ ਹੀ ਸਦਾ ਥਿਰਤਾ ਹੈ, ਅਤੇ ਇਹ ਸੰਸਾਰ ਤਾਂ–

'ਇਹੁ ਆਵਾ ਗਵਣੁ ਰਚਾਇਓ, ਕਰਿ ਚੋਜ ਦੇਖੰਤਾ ॥ ਬਾਹੁੜਿ ਗਰਭਿ ਨ ਪਾਵਹੀ, ਜਿਸ ਦੇਵਹਿ, ਗੁਰ ਮੰਤਾ ॥' [ਵਾਰ ਮਾਰੂ ਮ: ੫–ਪਉੜੀ, ਪੰਨਾ ੧੦੯੫

**ਸੇਵਾ ਕਰਨ ਦਾ ਫਲ**—ਹਾਂ ! ਜੋ ਆਪ ਨੇ ਸੇਵਾ ਦੇ ਫਲ ਲਈ, ਪ੍ਰਭੂ ਦੇ ਨਿਯਮਾਂ ਤੇ ਕਿੰਤੂ ਕੀਤਾ ਹੈ, ਸਤਿਗੁਰਾਂ ਦਾ ਫੁਰਮਾਨ ਹੈ–'ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥' [ਸੁਖਮਨੀ ਸਾਹਿਬ] ਪ੍ਰਭੂ ਪ੍ਰਾਪਤੀ ਲਈ ਜੋ ਸੁਖੈਣ ਮਾਰਗ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰਮਲ ਪੰਥ ਚਲਾਇਆ ਹੈ, ਇਸ ਦੀ ਸਭ ਤੋਂ ਵੱਡੀ ਮਹੱਤਤਾ ਪ੍ਰਭੂ ਪ੍ਰਸੰਨਤਾ ਲਈ ਮੁਖ ਰੂਪ



'ਸੇਵਾ' ਹੀ ਹੈ, ਉਹ ਭੀ ਨਿਸ਼ਕਾਮ ਕਰਨ ਦਾ ਹੀ ਰਾਹ ਦਰਸਾਇਆ ਹੈ।

ਜਿਸ (ਵਾਹਿਗੁਰੂ) ਦੀ ਪ੍ਰਾਪਤੀ ਲਈ ਅਨੇਕਾਂ ਜੋਗੀ, ਜਤੀ-ਸਤੀ, ਹੱਠੀ-ਤਪੀ, ਬ੍ਰਹਮਚਾਰੀਯ, ਰਿਸ਼ੀ-ਮੁਨੀ, ਦੇਵਤੇ ਕਈ ਜੁਗਾਂਤ੍ਰ, ਜਪ-ਤੱਪ, ਹਠ-ਯੋਗ ਕਈ ਤਰ੍ਹਾਂ ਦੇ ਕਰਮ, ਨਿਊਲੀ ਕਰਮ, ਜਲ ਅਹਾਰ–ਧੂਨੀਆਂ ਤਾ ਕੇ, ਕਲਵਤ੍ਰ ਤੇ ਚੜ੍ਹ ਅਜੇਹੇ ਹਜ਼ਾਰਾਂ ਕਰਮ ਕਰਨ ਤੋਂ ਭੀ 'ਪ੍ਰਮੇਸ਼ਰ' ਦੀ ਪ੍ਰਾਪਤੀ ਨਹੀਂ ਹੁੰਦੀ ਰਹੀ। ਸਤਿਗੁਰੂ ਮਾਰਗ ਜੋ ਦਸਮੇਸ਼ ਜੀ ਨੇ ਫੁਰਮਾਇਆ–

'ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ, ਬਿਚਾਰ ॥੨੦॥੫੦॥' [ਅਕਾਲ ਉਸਤਤ, ਪਾ: ੧੦

ਤਾਂ ਤੇ ਸ੍ਰੀ ਗੁਰੂ ਅਮਰਦਾਸ ਜੀ ਦਾ ਅਟਲ ਫੁਰਮਾਨ, ਜਿਨ੍ਹਾਂ ਖੁਦ, ਸ੍ਰੀ ਗੁਰੂ ਅੰਗਦ ਦੇਵ ਜੀ ਪਾ: ੨ (ਦੂਜੀ) ਦੀ ਅਣਥੱਕ ਤੇ ਅਤੁਟ ਸੇਵਾ ਕਰਕੇ ਰਿਝਾਇਆ ਅਤੇ ੧੨ ਸਾਲ (ਲੋਕ-ਲਾਜ ਛੱਡ ਕੇ ਕੁੜਮਾ- ਚਾਰੀ ਤਿਆਗ ਕੇ) ਨਿਸ਼ਕਾਮ–ਅੰਮ੍ਰਿਤ ਵੇਲੇ ਨਿਤਨੇਮ ਅਨੁਸਾਰ, ਗੋਇੰਦਵਾਲ (ਬਾਉਲੀ ਵਾਲੇ ਥਾਵੇਂ) ਵਗਦੇ ਦਰਿਆ 'ਬਿਆਸ' ਤੋਂ ਜਲ ਦੀ ਗਾਗਰ ਲਿਆ ਕੇ ਆਪਣੇ ਇਸ਼ਟ ਸਤਿਗੁਰੂ ਜੀ ਨੂੰ ਠੀਕ ਦੋ ਵਜੇ ਰੋਜ਼ਾਨਾ ਇਸ਼ਨਾਨ ਕਰਾਇਆ ਕਰਦੇ ਸਨ। ਤਾਂ ਤੇ ਸੇਵਾ ਦਾ ਫਲ–ਨਾਮ ਪ੍ਰਾਪਤੀ ਤੋਂ 'ਜੋਤਿ ਸਰੂਪ' ਨਾਲ ਮਿਲ ਗੁਰ ਪਦਵੀ ਪ੍ਰਾਪਤ ਕਰਕੇ–ਸੰਸਾਰਕ ਪੂਜਯ ਬਣ ਗਏ।

ਗੁਰਬਾਣੀ ਦੁਆਰਾ ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ–

'ਗੁਰ ਸੇਵਾ ਤੇ ਹਰਿ ਨਾਮ ਧਨੁ ਪਾਵੈ ॥ ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ ॥ ਰਹਾਉ ॥ ਗੁਰ ਤੇ ਸਾਂਤਿ ਸਹਿਜ ਸੁਖ ਬਾਣੀ ॥ 'ਸੇਵਾ ਸਾਚੀ' ਨਾਮਿ ਵਖਾਣੀ ॥ ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ ॥ ਸਾਚ ਨਾਮਿ ਵਡਿਆਈ ਪਾਏ ॥ ੩ ॥ ਆਪੇ ਕਰਤਾ ਜੁਗਿ ਜੁਗਿ ਸੋਇ ॥ ਨਦਰਿ ਕਰੇ ਮੇਲਾਵਾ ਹੋਇ ॥ 'ਗੁਰਬਾਣੀ' ਤੇ ਹਰਿ ਮੰਨਿ ਵਸਾਏ ॥ ਨਾਨਕ ਸਾਚਿ ਰਤੇ, ਪ੍ਰਭਿ ਆਪਿ ਮਿਲਾਏ ॥੪॥੩॥ [ਧਨਾਸਰੀ ਮ: ੩, ਪੰਨਾ ੬੬੪

ਸੇਵਾ ਤੋਂ ਨਾਮ ਤੇ ਨਾਮ ਜਪਨ ਨਾਲ ਜੀਵ ਨਿਰਮਲ ਤੇ ਪਵਿੱਤ੍ਰ ਹੋ ਜਾਂਦਾ ਹੈ। ਇਸ ਦੇ ਮਨ ਤੇ ਲਗੀ ਜਨਮਾਂ ਜਨਮਾਂ ਦੀ ਮੈਲ ਲੱਥ ਜਾਂਦੀ ਜਿਵੇਂ– 'ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥ ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥ [ਜਪੁਜੀ ਸਾਹਿਬ

ਇਸੇ ਤਰ੍ਹਾਂ ਪਾਪਾਂ ਨਾਲ ਮਲੀਨ ਹੋਈ ਮਤ ਨੂੰ ਸਾਫ ਕਰਨਾ ਇਉਂ ਦਰਸਾਇਆ ਹੈ–

'ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥' [ਜਪੁਜੀ ਸਾਹਿਬ, ਪੰਨਾ ੪

ਇਸ ਤਰ੍ਹਾਂ ਜੀਵ ਨਿਰਮਲ ਨਾਮ ਜਪਨ ਨਾਲ ਹੁੰਦਾ ਹੈ। ਗੁਰਬਾਣੀ–

'ਗੁਰ ਸੇਵਾ ਤੇ ਜਨੁ ਨਿਰਮਲ ਹੋਇ ॥ ਅੰਤਰ ਨਾਮ ਵਸੈ ਪਤਿ ਊਤਮ ਹੋਇ ॥ਰਹਾਉ॥' [ਪੰਨਾ ੬੬੪

ਇਸ ਸੁਖੈਣ ਗੁਰੂ-ਮਾਰਗ ਦੀ ਦਰਸਾਈ ਜੁਗਤ ਨਾਲ, ਸੇਵਾ–ਪ੍ਰਉਪਕਾਰ, ਜੋ ਨਿਰਇੱਛਤ ਕਰਨ ਤੇ ਪ੍ਰਭੂ ਪ੍ਰਸੰਨਤਾ ਤੋਂ ਨਾਮ, ਤੇ ਨਾਮ ਜਪਨ ਨਾਲ ਜੀਵ ਨਿਰਮਲ ਹੋ, ਪ੍ਰਭੂ ਪ੍ਰਾਪਤੀ ਨੂੰ ਪ੍ਰਾਪਤ ਕਰ ਲੈਂਦਾ ਹੈ। ਨਾਮ ਜਪਣ ਵਾਲਾ–ਫਿਰ ਆਵਾ-ਗਉਣ ਦੇ ਚੱਕ੍ਰ ਤੋਂ ਸਦਾ ਲਈ ਛੁਟ ਜਾਂਦਾ ਹੈ।

ਸੇਵਾ ਬਿਨਾਂ ਭਗਤੀ ਹਉਮੈ ਦਾ ਕੰਡਾ ਬਣ ਸਕਦੀ ਹੈ, ਅਤੇ ਹਉਮੈ ਦੀ ਅਗਨੀ, ਅੰਤਰ ਆਤਮੇ ਦੀ ਤ੍ਰਿਸ਼ਨਾ ਨਹੀਂ ਬੁੱਝਦੀ, ਚਾਹੇ ਹੋਰ ਕਿੰਨੇ ਲੋਕ ਵਿਖਾਵੇ ਦੇ ਸਾਧਨ ਕਿਉਂ ਨਾ ਕਰਦਾ ਰਹੇ- 'ਗੁਰ ਸੇਵਾ' ਬਿਨੁ

'ਅੰਤਰਿ ਅਗਨਿ ਨ ਗੁਰ ਬਿਨੁ ਬੂਝੈ, ਬਾਹਰਿ ਪੂਅਰ ਤਾਪੈ ॥
ਭਗਤਿ ਨ ਹੋਵਈ ਕਿਉ ਕਰਿ ਚੀਨਸਿ ਆਪੈ ॥ [ਮਾਰੂ ਮ: ੧, ਪੰ: ੧੦੧੩

ਇਸੇ ਤਰ੍ਹਾਂ ਸਾਰੀ ਪ੍ਰਿਥਵੀ ਜਲਦੀ ਨਜ਼ਰ ਆਈ–'ਜਲਤੀ ਸਭ ਪ੍ਰਿਥਵੀ ਦਿਸ ਆਈ ॥' (ਭਾ: ਗੁਰਦਾਸ ਜੀ) ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਰੋਗੀ ਵੇਖ ਕੇ, ਸਭ ਨੂੰ ਸਾਂਝੀਵਾਲਤਾ-'ਨਾਮ - ਦਾਰੂ' ਦਿਤਾ–'ਸੰਸਾਰ ਰੋਗੀ ਨਾਮ ਦਾਰੂ, ਮੈਲੁ ਲਾਗੈ ਸਚ ਬਿਨਾ ॥' ( ਮ: ੧ ਛੰਤ–੬੮੭)

ਜੀਵਾਂ ਅੰਦਰ ਹਉਮੈ ਦਾ ਦੀਰਘ ਰੋਗ–

'ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ ॥ ਕਿਰਪਾ ਕਰੇ ਜੇ ਆਪਣੀ, ਤਾ ਗੁਰ ਕਾ
ਸਬਦੁ ਕਮਾਹਿ ॥ ਨਾਨਕੁ ਕਹੈ ਸੁਣਹੁ ਜਨਹੁ, ਇਤੁ ਸੰਜਮਿ ਦੁਖ ਜਾਹਿ ॥੨॥
[ਆਸਾ ਦੀ ਵਾਰ ਪੰਨਾ ੪੬੬

ਕੇ ਦੀਨ - ਦੁਖੀਆਂ ਅਤੇ ਹਉਮੈ ਤੋਂ ਰਹਿਤ, ਛੁਟਕਾਰਾ ਦਿਵਾਉਣ ਲਈ ਸਾਰੇ ਸੰਸਾਰ ਦਾ ਗਵਨ ਕਰ ਕੇ ਦੀਨ - ਦੁਖੀਆਂ ਅਤੇ ਹਉਮੈ ਦੇ ਰੋਗੀਆਂ–ਸਿਧਾਂ, ਪੀਰਾਂ, ਨਾਥਾਂ, ਜੋਗੀਆਂ, ਸੰਨਿਆਸੀਆਂ, ਪੰਡਤਾਂ, ਹਾਜੀਆਂ, ਕਾਜ਼ੀਆਂ–ਭਾਵ ਜੋ ਭੀ ਕੋਈ ਭਾਵੇਂ ਉਹ ਕਿਸੇ ਮਜ਼ਹਬ ਦਾ ਹੈ, ਪਰ ਹਉਮੈ ਰੋਗ ਵਿਚ ਗ੍ਰਸਿਆ ਹੋਇਆ ਹੈ, ਪ੍ਰਭੂ ਦੇ ਮਿਲਾਪ ਲਈ ਇਸੇ ਅਟਕਣ ਵਿਚ ਫਸਿਆ ਹੋਇਆ ਹੈ। ਅਨੋਖੇ ਢੰਗ ਤਰੀਕਿਆਂ ਨਾਲ ਕੌੜੇ ਬੋਲ ਜਾਂ ਵਰ-ਸਰਾਪ ਦੇ ਕੇ ਨਹੀਂ ? ਅਤੇ ਨਾ ਹੀ ਸ਼ਕਤੀ ਦੇ ਵਿਖਾਵੇ ਦਾ ਪ੍ਰਯੋਗ ਕਰ ਕੇ ਕਿਸੇ ਨੂੰ ਅਧੀਨ ਕਰਨ ਦੀ ਮਨੋਂ ਭਾਵਨਾ ਕਰ ਕੇ ਨਹੀਂ, ਸਗੋਂ ਸੱਚ ਦਾ ਮਾਰਗ–ਲੋਕ ਸੇਵਾ, ਪਰਉਪਕਾਰ ਕਰਨਾ ਮਨੁੱਖੀ ਫਰਜ਼ ਹੀ ਦਰਸਾਇਆ। ਇਸ ਤਰ੍ਹਾਂ ਸਤਿਗੁਰਾਂ ਦੇ ਦਸੋ ਸਰੂਪ ਹੀ ਇਸੇ ਮਿਸ਼ਨ ਦੀ ਪੂਰਤੀ ਲਈ, ਦੁਖੀ ਆਤਮਾਵਾਂ ਦੀ 'ਸੱਚ - ਸੁੱਚ' ਨਿਰਇੱਛਤ ਸੇਵਾ ਰਾਹੀਂ, ਪ੍ਰਭੂ ਪ੍ਰਾਪਤੀ ਦੀ 'ਸੱਚ' ਹੋਂਦ ਨੂੰ ਸੁਰਜੀਤ ਕੀਤਾ। ਭੁੱਲੇ ਭਟਕੇ ਜੀਵਾਂ ਨੂੰ, ਜੀਵਨ ਮੁਕਤ ਹੋਣ ਦਾ ਸੁਖੈਣ 'ਗਾਡੀ ਰਾਹੁ' ਮਾਰਗ ਦਰਸਾਇਆ। ਰਹਿਮਤਾਂ ਦੇ ਮਾਲਕ, ਸ੍ਰੀ ਗੁਰੂ ਅਮਰਦਾਸ ਜੀ ਆਪਣੇ ਸੰਸਾਰ ਦੀ ਤਰਾਸਦੀ–ਹਾਲਤ ਨੂੰ ਵੇਖ ਕੇ ਹੀ ਰਹਿਮਤਾਂ ਦੇ ਮਾਲਕ, ਸ੍ਰੀ ਗੁਰੂ ਅਮਰਦਾਸ ਜੀ ਆਪਣੇ ਪ੍ਰੀਤਮ [ਵਾਹਿਗੁਰੂ ਜੀ] ਅਗੇ ਕਿਵੇਂ ਜੋਦੜੀ ਕੀਤੀ–

ਜਗਤੁ ਜਲੰਦਾ ਰਖ ਲੈ, ਆਪਣੀ ਕਿਰਪਾ ਧਾਰਿ ॥ ਜਿਤੁ ਦੁਆਰੈ ਉਬਰੈ, ਤਿਤੈ ਲੇਹੁ
ਉਬਾਰਿ ॥ [ਸਲੋਕ ਮ: ੩–(੫੩)

ਮੇਰੇ ਲਾਡਲੇ ਸਪੂਤ ! ਮੇਰੇ ਗੁਰੂ ਬਾਬੇ ਨੇ ਇਸ ਨਿਸ਼ਕਾਮ ਸੇਵਾ ਦਾ, ਸੰਸਾਰ ਦੇ ਝੂਠੇ ਪਦਾਰਥਾਂ ਦੀ ਕੋਈ ਮੰਗ ਨਹੀਂ ਮੰਗੀ, ਸਗੋਂ ਸੱਚ ਦੀ ਮੰਗ ਮੰਗੀ ਹੈ–

ਮੰਗਣਾ ਤ ਸਚੁ ਇਕੁ, ਜਿਸੁ ਤੁਸਿ ਦੇਵੈ ਆਪਿ ॥ ਜਿਤੁ ਖਾਧੈ ਮਨੁ ਤ੍ਰਿਪਤੀਐ, ਨਾਨਕ
ਸਾਹਿਬ ਦਾਤਿ ॥ ੨ ॥ [ਗਉੜੀ ਕੀ ਵਾਰ, ਸ: ਮ: ੫–੩੨੧

ਮ: ੫ ॥ ਵਿਣੁ ਤੁਧੁ ਹੋਰੁ ਜਿ ਮੰਗਣਾ, ਸਿਰਿ ਦੁਖਾ ਕੈ ਦੁਖ ॥ ਦੇਹਿ ਨਾਮੁ ਸੰਤੋਖੀਆ,



ਉਤਰੈ ਮਨ ਕੀ ਭੁਖ ॥ ਗੁਰਿ ਵਣੁ ਤਿਣੁ ਹਰਿਆ ਕੀਤਿਆ, ਨਾਨਕ ਕਿਆ ਮਨੁਖ ॥ ੨ ॥
[ਵਾਰ ਰਾਮਕਲੀ, ਪੰਨਾ ੯੫੮

ਗੁਰ ਸੇਵਾ ਦਾ ਫਲ– ਗੁਰ ਸੇਵਾ ਦਾ ਫਲੁ ਘਣਾ, ਕਿਨਿ ਕੀਮਤਿ ਹੋਈ ॥ ਰੰਗੁ ਸੁਰੰਗ ਅਚਰਜੁ
ਹੈ, ਵੇਖਾਲੇ ਸੋਈ ॥ ਸਾਦੁ ਵਡਾ ਵਿਸਮਾਦੁ ਹੈ, ਰਸੁ ਗੁੰਗੇ ਗੋਈ ॥ ਉਤਭੁਜ ਵਾਸ ਨਿਵਾਸੁ
ਹੈ, ਕਰਿ ਚਲਤੁ ਸਮੋਈ ॥ ਤੋਲੁ ਅਤੋਲੁ ਅਮੋਲੁ ਹੈ, ਜਰੈ ਅਜਰੁ ਕੋਈ ॥ ਪੀਰ ਮੁਰੀਦਾਂ
ਪਿਰਹੜੀ, ਜਾਣੈ ਜਾਣੋਈ ॥੨੦॥ [ਭਾਈ ਗੁਰਦਾਸ, ਵਾਰ ੨੭

ਸਪੂਤ ! ਇਹ ਅਮੁੱਲੀ ਦਾਤ, ਸਾਨੂੰ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਤੋਂ ਸਹਿਜੇ ਪ੍ਰਾਪਤ ਹੋਈ ਹੈ, ਜਿਨ੍ਹਾਂ ਇਕ ਕੋੜ੍ਹੀ, ਕੁਚੀਲ ਜਿਸ ਦੇ ਕੋਈ ਲਾਗੇ ਜਾਣ ਲਈ ਤਿਆਰ ਨਹੀਂ ਸੀ। ਪਾਕ ਨਾਲ ਭਰਿਆ, ਅੰਗੂਠਾ ਆਪਣੇ ਮੂੰਹ ਵਿਚ ਪਾ ਕੇ, ਉਸ ਦਾ ਸਾਰਾ ਕੋਹੜ ਚੂਸ ਕੇ, ਉਸ ਦੇ ਜਨਮਾਂ-ਜਨਮਾਂ ਦੇ ਪਾਪਾਂ ਦਾ ਕੋਹੜ ਦੂਰ ਕਰ, ਸਦਾ ਅਰੋਗ ਕਰ ਦਿਤਾ, ਨਾਮ-ਬਾਣੀ ਦੀ ਦਾਤ ਬਖਸ਼ ਸੇਵਾ-ਸਿਮਰਨ ਵਿਚ ਜੋੜ ਦਿਤਾ।

ਹਾਂ ਲਾਡਲੇ ! ਕੀ ਸਤਿਗੁਰਾਂ ਕੋਈ ਇਸ ਦਾ ਕੋਹੜੀ ਪਾਸੋਂ ਫਲ ਮੰਗਿਆ ? ਨਹੀਂ, ? ਸਗੋਂ ਨਾਮ ਦੀ ਦਾਤ ਹੋਰ ਪੱਲੇ ਪਾ, ਸਦਾ ਹਉਮੈ ਦੇ ਰੋਗ ਤੋਂ ਅਰੋਗ ਕਰ, ਜੀਵਨ ਮੁਕਤ ਕਰ ਦਿਤਾ।

ਇਸ ਲਈ ਦੁਖੀਏ, ਲੋੜਵੰਦ, ਗਰੀਬ, ਨਿਤਾਣੇ-ਨਿਆਸਰੇ ਦਾ ਆਸਰਾ ਬਣ ਉਸਦੀ ਨਿਰ-ਇੱਛਤ ਸੇਵਾ ਦਾ ਫਲ, ਉਸ ਦੀਆਂ ਸ਼ੁਭ ਅਸੀਸਾਂ ਹੀ ਹੁੰਦੀਆਂ ਹਨ। ਜਿਸ ਨਾਲ ਜਦ ਕਿਸੇ ਦੀ ਦੁਖੀ ਆਤਮਾ ਨੂੰ ਸੁਖੀ ਕਰਨ ਦਾ ਉਪਕਾਰ ਕੀਤਾ ਜਾਂਦਾ ਹੈ, ਤਾਂ ਪ੍ਰਮਾਤਮਾ ਭੀ ਉਸ ਪਰਉਪਕਾਰੀ ਜੀਵ ਨੂੰ ਬਿਨਾਂ ਮੰਗਿਆ 'ਅਚਿੰਤ ਦਾਤ' ਪ੍ਰਦਾਨ ਕਰਕੇ ਸਦਾ ਸੁਖੀ ਕਰ ਦੇਂਦਾ ਹੈ।

ਕਿਉਂਕਿ ! ਕਿਸੇ ਉਪਕਾਰ ਬਦਲੇ, ਉਸ ਦੇ ਫਲ ਦੀ ਇੱਛਾ, ਸਾਡਾ ਸ਼ੰਕਾ-ਨਿਰਮੂਲ ਹੈ, ਹੋ ਸਕਦਾ ਹੈ, ਜੀਵ ਦੇ ਉਪਕਾਰ ਦਾ ਫਲ 'ਵਾਹਿਗੁਰੂ' ਨੇ ਬੇਅੰਤ ਖਜ਼ਾਨੇ ਬਖਸ਼ਸ਼ ਕਰਨੇ ਹੋਵਨ, ਜਿਹਾ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾ: ੬–ਤਾਂ ਸ਼ੁਧ 'ਜਪੁਜੀ ਸਾਹਿਬ' ਪੜ੍ਹਨ ਵਾਲੇ ਤੇ ਇਤਨੇ ਪ੍ਰਸੰਨ ਹੋਇ ਕਿ ਗੱਦੀ ਭੀ ਦੇਣ ਲਈ ਤਿਆਰ ਹੋ ਬੈਠੇ, ਪਰ ਰਾਹ ਵਿਚ ਹੀ ਸਿੱਖ ਨੇ ਸ਼ੁਧ ਪਾਠ ਦੀ ਮੰਗ ਦਿਲ ਵਿਚ ਧਾਰ ਲਈ, ਤੇ ਇਸ ਖੁਸ਼ੀ ਵਿਚ ਕਿ ਸਤਿਗੁਰੂ ਜੀ ਆਪਣੀ ਸਵਾਰੀ ਵਾਲਾ ਘੋੜਾ ਮੈਨੂੰ ਬਖਸ਼ਸ਼ ਕਰ ਦੇਣ। ਵਡੀ ਅਚਿੰਤ ਦਾਤ ਸਤਿਗੁਰਾਂ ਦੀ ਅਪਾਰ ਬਖਸ਼ਸ਼ ਸੀ, ਪਰ ਸਿੱਖ ਦਾ ਮਨ ਤੁੱਛ ਫਲ ਮੰਗਨ ਵਲ ਮੁੜ ਗਿਆ।

ਤਾਂ ਤੇ ਪਰਉਪਕਾਰ ਕਰਨ ਲਈ ਨਾ ਦੇਰੀ ਕਰੋ, ਨਾ ਉਸ ਦੇ ਫਲ ਦੀ ਇੱਛਾ ਹੀ ਮਨ ਵਿਚ ਕਰੋ ਅਤੇ ਨਾ ਹੀ ਲੋਕ-ਲਾਜ ਦੀ ਜਕੜ ਵਿਚ ਫਸੋ, ਸਗੋਂ–'ਪਰਉਪਕਾਰ ਕੇ ਕਾਰਨੇ, ਮੋਹਿ ਨ ਆਵੈ ਲਾਜ ॥'

ਦਸਮੇਸ਼ ਜੀ ਦਾ ਸ੍ਰੀ ਸਰਬਲੋਹ ਗ੍ਰੰਥ 'ਚ ਫੁਰਮਾਨ ਹੈ–

'ਆਇਆ ਤਾ ਕਾ ਸਫਲ ਹੈ, ਪ੍ਰਉਪਕਾਰੀ ਹੋਇ ॥
ਦੁਖ ਸਹੈ ਸਿਰਿ ਆਪਣੈ, ਸੁਖਦਾਈ ਸਭ ਕੋਇ ॥'

**ਪਰਉਪਕਾਰੀ ਵਿਰਲੈ ਬੰਦੇ**—ਤਾਂ ਤੇ ਹੇ ਸਪੂਤ ! ਧਰਮ-ਕਰਮ ਪ੍ਰਉਪਕਾਰ ਕਰਨ
ਕਰੋ, ਕਿਉਂਕਿ–ਸੰਤ-ਭਗਤ ਦਾ ਮਾਰਗ ਹੀ ਕੇਵਲ ਪਰ-
ਦੀ ਕਦੀ ਭੀ ਇੱਛਾ ਨਾ ਮਨ ਵਿਚ ਧਾਰਨ
ਉਪਕਾਰੀ ਧਰਮ ਹੈ।

ਕੋਟਿ ਜਨਮ ਕੇ ਕਿਲਵਿਖ ਨਾਸੇ,
ਸੰਤ ਕਾ ਮਾਰਗੁ, ਧਰਮ ਕੀ ਪਉੜੀ, ਕੋ ਵਡਭਾਗੀ ਪਾਏ ॥ [ਸੋਰਠਿ ਮ: ੫, ਪੰਨਾ ੬੨੨
ਹਰਿ ਚਰਣੀ, ਚਿਤੁ ਲਾਇ ॥੨।

ਸੋ ਅਜੇਹੇ ਮਾਰਗ ਤੇ ਚਲਦਿਆਂ–ਧਰਮ ਦੀ ਪਉੜੀ ਤੇ ਚੜਦਿਆਂ, ਆਖਰ ਜੀਵ ਮੰਜ਼ਲੇ-ਮਕਸੂਦ (ਪ੍ਰਭੂ ਪ੍ਰਾਪਤੀ) ਤੇ ਪਹੁੰਚ ਜਾਂਦਾ ਹੈ, ਅਤੇ– 'ਸਚੈ ਮਾਰਗਿ ਚਲਦਿਆਂ, ਉਸਤਤਿ ਕਰੇ ਜਹਾਨੁ ॥
ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥' [ਬਾਰਾ ਮਾਹਾ ਮਾਝ, ਪੰ: ੧੩੬

ਤਾਂ ਤੇ ਪ੍ਰਭੂ ਬਖਸ਼ਸ਼– ਐਥੈ ਮਿਲਹਿ ਵਡਾਈਆ, ਦਰਗਹਿ ਪਾਵਹਿ ਥਾਉ ॥੩॥ [ਮ: ੫, ਪੰਨਾ ੪੯
ਜੀ ਹਾਂ ਸਪੂਤ–ਗੁਰੂਬਾਣੀ ਹੋਰ ਉਸ ਜੀਵ ਨੂੰ ਦ੍ਰਿੜ੍ਹ ਵਿਸ਼ਵਾਸ ਦੁਵਾਉਂਦੀ ਹੈ, ਜੋ ਨਿਸ਼ਕਾਮ ਹੋ ਕੇ ਪਰਉਪਕਾਰ ਤੇ ਸੇਵਾ ਕਰਦਾ ਹੈ– 'ਸਤਿਗੁਰ ਕੀ ਸੇਵਾ ਚਾਕਰੀ, ਸੁਖੀ ਹੂੰ ਸੁਖ ਸਾਰ ॥
ਐਥੈ ਮਿਲਨਿ ਵਡਿਆਈਆ, ਦਰਗਹ ਮੋਖ ਦੁਆਰੁ ॥ [ਸਲੋਕ ਮ: ੩, ਪੰਨਾ ੫੯੬

ਕਿਉਂਕਿ– 'ਦੂਜੀ ਸੇਵਾ ਜੀਵਨ ਬਿਰਥਾ ॥' [ਬਸੰਤ ਮ: ੫, ਪੰਨਾ ੧੧੯੨

ਮੇਰੇ ਸਪੂਤ ! ਨਿਰਇੱਛਤ ਸੇਵਾ, ਤੇ ਪ੍ਰਉਪਕਾਰ ਹੀ ਤਾਂ ਸਿੱਖ ਕੌਮ ਲਈ ਸਤਿਗੁਰਾਂ ਅਮੁਲੀ ਦਾਤ ਬਖਸ਼ੀ ਹੈ। ਦਸੇ ਪਾਤਸ਼ਾਹੀਆਂ ਦੇ ਜੀਵਨ ਦੀ ਹਰ ਝਲਕ, ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਸੂਰਜ ਵਾਂਗ ਚਮਕਾਂ ਮਾਰਦੀ ਦਰਸਾ ਰਹੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਪਾ: ਦੂਜੀ ਨੇ ਕਿੰਨੀ ਨਿਰਇੱਛਤ ਸੇਵਾ ਤੇ ਬਚਨ ਸਤਿ ਮੰਨਣ ਦੇ ਅਧਿਕਾਰੀ ਹੋਣ ਤੇ ਜੋ–

ਸਤਿ ਬਚਨ ਸਾਧੂ ਉਪਦੇਸ਼ ॥ ਸਤਿ ਤੇ ਜਨ, ਜਾ ਕੈ ਰਿਦੈ ਪ੍ਰਵੇਸ ॥ [ਸੁਖਮਨੀ ਸਾਹਿਬ–੨੮੪

ਗੁਰਦੇਵ ਦਾ ਬਚਨ 'ਸੱਤ'–ਅਸੱਤ, ਨੂੰ ਭੀ ਸੱਤ ਕਰ ਮੰਨਣ ਤੇ ਹੀ ਪ੍ਰਸੰਨਤਾ ਪ੍ਰਾਪਤ ਹੀ ਨਹੀਂ ਕੀਤੀ, ਸਗੋਂ–ਨਾਨਕ ਰੂਪ ਹੀ ਹੋ ਗਏ। ਸ੍ਰੀ ਗੁਰੂ ਅਮਰਦਾਸ ਜੀ ਨੇ ਅਣਥੱਕ ਸੇਵਾ ਕੀਤੀ, ਪ੍ਰਭੂ ਮਿਲਣ ਦੀ ਨਿਸ਼ਾਨੀ ਇਉਂ ਦਰਸਾਈ ਹੈ– 'ਪ੍ਰਭ ਮਿਲਣੈ ਕੀ, ਏਹ ਨਿਸਾਣੀ ॥
ਮਨਿ ਇਕੋ ਸਚਾ ਹੁਕਮ ਪਛਾਣੀ ॥' [ਮ: ੫–੧੦੬

ਸ੍ਰੀ ਗੁਰੂ ਰਾਮਦਾਸ ਜੀ ਨੇ ਤਾਂ ਭਗਤੀ ਭਾਵ ਤੇ ਸੇਵਾ ਦੀ ਅਜੇਹੀ ਸਾਖ ਦਰਸਾਈ, ਜੋ ਰਹਿੰਦੀ ਦੁਨੀਆਂ ਤੱਕ ਸੁਰਜੀਤ ਰਹੇਗੀ। ਚਹੁੰ ਜੁਗਾਂ ਦੇ ਨਿਬੇੜੇ–ਉਧਾਰ ਲਈ ਕਿਤਨਾ ਵਡਾ ਪਰ-ਉਪਕਾਰ ਕਰਕੇ 'ਤਾਲ' ਖਟਾਇਆ, ਤੇ ਇਕ ਕੋਹੜੀ ਦਾ ਕੋਹੜ ਹੀ ਨਹੀਂ, ਬਲਕਿ–ਹਰ ਪ੍ਰਾਣੀ ਦੇ ਅੰਦਰਲੇ ਤੇ ਬਾਹਰਲੇ ਦੁਖਾਂ ਦੀ ਨਵਿਰਤੀ ਲਈ ਕਿਤਨਾ ਵਡਾ ਪਰਉਪਕਾਰ ਕੀਤਾ।

ਇਹ 'ਰਾਮਦਾਸ ਸਰੋਵਰ' ਹੀ ਨਹੀਂ ? ਸਗੋਂ–'ਬਧਹੁ ਪੁਰਖੁ ਬਿਧਾਤੇ' ਨੇ ਸਰਬੱਤ ਲੋਕਾਈ ਦੇ ਭਲੇ ਲਈ ਆਪ ਆ ਕੇ ਟੋਕਰੀ ਢੋਈ। ਤੇ ਸਰਬ ਜੀਆਂ ਦੀ ਕਲਿਆਣ ਲਈ ਵਰ ਬਖਸ਼ਿਆ–
'ਰਾਮ ਦਾਸਿ' ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥' [ਸੋਰਠਿ ਮ: ੫, ਪੰਨਾ ੬੨੪



ਥਾ– 'ਰਾਮਦਾਸ' ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥' [ਸੋਰਠਿ ਮ: ੫, ਪੰਨਾ ੬੨੫

ਇਸ ਮਹਾਨ ਪਰਉਪਕਾਰ ਦੀ ਸਹੀ ਤਸਵੀਰ ਪੰਚਮ ਪਾਤਸ਼ਾਹ ਜੀ ਨੇ ਗੁਰਬਾਣੀ ਰਾਹੀਂ ਇਉਂ
ਰਸਾਈ ਹੈ– 'ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ 'ਪੁਰਖਿ ਬਿਧਾਤੈ' ਤਾਂ ਤੂ ਸੋਹਿਆ ॥
ਵਸਦੀ ਸਘਨ ਅਪਾਰ, ਅਨੂਪ ਰਾਮਦਾਸ ਪੁਰ ॥ ਹਰਿਹਾਂ ਨਾਨਕ ਕਸਮਲ ਜਾਹਿ,
ਨਾਈਐ ਰਾਮ ਦਾਸ ਸਰ ॥੧੦॥' [ਫੁਨਹੇ ਮ: ੫, ਪੰਨਾ ੧੩੬੨

ਹੇ ਮੇਰੇ ਲਾਡਲੇ ਸਪੂਤ ! ਸਤਿਗੁਰਾਂ ਦਾ ਸਾਰਾ ਇਤਿਹਾਸ ਹੀ ਪ੍ਰਉਪਕਾਰ ਦਾ ਭਰਿਆ
ਇਆ ਹੈ–ੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ (ਦੂਸਰੇ ਹਿੰਦੂ
ੱਤ ਦੇ ਧਰਮ ਦੀ ਖਾਤਰ) ਨਾ ਜੰਞੂ ਪਹਿਣਦੇ ਸਨ, ਨਾ ਧੋਤੀ, ਟਿੱਕਾ, ਬੋਦੀ, ਫਿਰ ਭੀ ਇਸ ਧਰਮ ਦੇ
ਰਯਾਦੀਆਂ ਦੀ ਫ਼ਰਯਾਦ ਸੁਣ ਕੇ ਕੁਰਬਾਨੀ ਦੇ ਕੇ ਕਿਤਨਾ ਵਡਾ ਪਰਉਪਕਾਰ ਕੀਤਾ, ਅੱਜ ਦਾ
ਹੰਦੂ ਭਾਵੇਂ ਇਸ ਕੁਰਬਾਨੀ ਨੂੰ ਅਨਗੌਲਿਆ ਕਰ ਰਿਹਾ ਹੈ।

ਅਫ਼ਸੋਸ ! ਅੱਜ ਅਸੀਂ ਭੀ ਆਪਣੇ ਵਿਰਸੇ ਦੀ ਵਡਮੁਲੀ ਦਾਤ ਨੂੰ ਭੁਲਕੇ ਕੁਰਾਹੇ ਪੈ *ਧਰਮ
ਹਾਰਦੇ ਜਾ ਰਹੇ ਹਾਂ। ਜਦ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ– 'ਤਿਲਕ ਜੰਞੂ ਰਾਖਾ ਪ੍ਰਭ
ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥ ਸਾਧਨਿ ਹੇਤਿ ਇਤੀ ਜਿਨਿ ਕਰੀ ॥ ()ਸੀਸ ਦੀਆ ਪਰ
ਸੀ ਨ ਉਚਰੀ ॥੧੩॥' ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰ ਸਿਰਰੁ ਨ ਦੀਆ ॥

---

***ਧਰਮ ਹਾਰਦੇ**—ਧਰਮ ਇਕ ਪਰਪੱਕ ਤੇ ਨਿਸਚਿਤ ਇਰਾਦਾ ਹੈ, ਜਿਸ ਲਈ ਸਿਰ-ਧੜ ਦੀ ਬਾਜ਼ੀ ਲਗ ਜਾਵੇ, ()'ਸੀਸ ਦੀਆ' ਪਰ ਧਰਮ ਨਹੀਂ ਹਾਰਿਆ, ਅੱਜ ਦੀ ਨੌਜਵਾਨ ਪੀੜੀ, ਇਕ ਮਾਇਕ ਲਾਲਚ ਜਾਂ ਕੁਸੰਗਤਿ ਦੇ ਦਬਾਓ ਥਲੇ, ਅਪਣੇ ਵਿਰਸੇ ਦੀ ਘੋਖ ਤੋਂ ਸਖਣੇ, ਆਪਣਾ ਧਰਮ ਹਾਰ, ਪਤਿਤ ਹੁੰਦੇ ਜਾ ਰਹੇ ਹਨ। ਜਿਥੇ ਆਪਣੀ ਖਾਨਦਾਨੀ ਨੂੰ ਕਲੰਕਤ ਕਰ ਰਹੇ ਹਨ, ਉਥੇ–
'ਖਸਮੁ ਛੋਡਿ ਦੂਜੈ ਲਗੇ, ਡੁਬੇ ਸੇ ਵਣਜਾਰਿਆ ॥' [ਆਸਾ ਦੀ ਵਾਰ, ਪੰਨਾ ੪੭੦

ਜੇ ਨੌਜਵਾਨ ਪੀੜੀ ਜ਼ਰਾ, ਦਸਮੇਸ਼ ਦੇ ਚਾਰ ਸਾਹਿਬਜ਼ਾਦਿਆਂ ( ੧੩, ੧੧, ੯, ੭, ) ਸਾਲ ਦੇ ਹੋਣਹਾਰ ਸਪੂਤਾਂ [ਬਾ: ਅਜੀਤ ਸਿੰਘ ਜੀ, ਬਾ: ਜੁਝਾਰ ਸਿੰਘ ਜੀ, ਬਾ: ਜੋਰਾਵਰ ਸਿੰਘ ਜੀ, ਬਾ: ਫਤਹਿ ਸਿੰਘ ਜੀ ਅਤੇ ਬਿਰਧ ਮਾਤਾ ਗੁਜਰ ਕੌਰ ਜੀ]ਦੀ ਮਹਾਨ ਕੁਰਬਾਨੀ ਨੂੰ ਅੱਖਾਂ ਸਾਹਮਣੇ ਰਖਣ, ਜਿਨ੍ਹਾਂ ਸਿੱਖ ਧਰਮ ਤੋਂ ਮੁਸਲਮਾਨ ਬਨਣ ਤੇ (ਲੱਖਾਂ ਔਹੁਦੇ-ਇਜ਼ਰਤ ਦੇ ਚਕਮੇ ਦਿਤੇ ਜਾਣ ਤੇ ਭੀ) ਸਿੱਖ ਧਰਮ ਨਹੀਂ ਹਾਰਿਆ, ਨਾ ਮੁਸਲਮਾਨ ਹੀ ਹੋਏ ਕੇਸ ਕਤਲ ਕਰਾਨ ਦੀ ਬਜਾਏ, 'ਸੀਸ ਦੀਆ ਪਰ ਸਿਰਰ ਨ ਦਿਤਾ।' ਸ਼ਹਾਦਤ ਕਬੂਲੀ ਪਰ ਰਾਜ-ਤਖਤੋ ਤਾਜ ਨੂੰ ਇਸ ਦੇ ਤੁਲ, ਤੁੱਛ ਮਾਤਰ ਸਮਝ ਲੱਤ ਮਾਰੀ। ਇਸ ਦੇ ਫਲ ਸਰੂਪ ਨੂੰ ਸਾਡੀ ਨੌਜਵਾਨ ਪੀੜੀ ਜੇ ਝਾਤ ਮਾਰੇ–ਗਹੁ ਨਾਲ ਤੱਕੇ, ਤਾਂ ਅੱਜ, ਕਿਸੇ ਦੇ ਮਜ਼ਬ ਨੂੰ ਧੱਕੇ ਸ਼ਾਹੀ ਨਾਲ ਤਬਦੀਲ ਕਰਨ ਵਾਲਿਆਂ ਦਾ ਕੀ ਹਸ਼ਰ ਹੈ, ਅਤੇ ਧਰਮ ਤੇ ਪਰਪੱਕ ਉਹਨਾਂ ਛੋਟੀਆਂ ਜਿੰਦਾਂ–ਜਿਨ੍ਹਾਂ ਵਡਾ ਸਾਕਾ ਕਰਕੇ ਅੱਜ ਉਹਨਾਂ ਦੇ ਸ਼ਹੀਦੀ ਅਸਥਾਨ ਤੇ ਮੇਲੇ ਲਗਦੇ, ਦੇਸੀ ਘਿਓ ਦੀਆਂ ਜੋਤਾਂ ਜਗਦੀਆਂ ਤੇ ਅਨੇਕਾਂ ਸ਼ਰਧਾਲੂ, ਆਪਣੀਆਂ ਭੇਟਾ ਲੈ ਸ਼ਰਧਾ ਨਾਲ ਪ੍ਰਣਾਮ ਕਰਦੇ ਹਨ।ਉਧਰ ਜ਼ਾਲਮ–ਜ਼ੁਲਮ ਕਮਾਨ ਵਾਲਿਆਂ ਦੀਆਂ ਕਬਰਾਂ ਤੇ ਚਰਾਗ ਭੀ ਨਹੀਂ ਕੋਈ ਜਗ ਰਿਹਾ। ਸੋ ਧਰਮ ਤਿਆਗਨ ਵਾਲਿਆਂ ਦਾ ਇਹੀ ਹਾਲ ਹੁੰਦਾ ਹੈ। ਅੱਜ ਅਫ਼ਸੋਸ ਨਾਲ

ਦਸ਼ਮੇਸ਼ ਪਿਤਾ ਦੀ ਅਦੁਤੀ ਕੁਰਬਾਨੀ, ਆਪਣੀ ਹੀ ਨਹੀਂ, ਸਗੋਂ–ਸਰਬੰਸ ਧਰਮ ਤੋਂ ਕੁਰਬਾ
ਕਰਕੇ, ਸਾਰੇ ਦੁਨੀਆਂ ਦੇ ਇਤਿਹਾਸ ਤੇ ਨਵੀਂ ਮੋਹਰ ਛਾਪ ਲਗਾ ਦਿਤੀ, ਤੇ ਸਾਂਝੀਵਾਲਤਾ ਅ
'ਨਾ ਕੋ ਬੈਰੀ ਨਹੀ ਬਿਗਾਨਾ' ਦੀ ਉਸ ਵਕਤ ਅਦੁਤੀ ਮਿਸਾਲ ਕਾਇਮ ਕਰ ਵਖਾਈ। ਜਦ ਅਨੰਦਪੁ
ਸਤਿਗੁਰਾਂ ਦੀਆਂ–ਸਾਡੀ ਸਰਦਾਰੀ ਲਈ ਅਨੇਕਾਂ ਕੁਰਬਾਨੀਅ

ਕਹਿਣਾ ਪੈਂਦਾ ਹੈ ਕਿ ਅਸੀਂ ਸਤਿਗੁਰਾਂ ਦੀਆਂ–ਸਾਡੀ ਸਰਦਾਰੀ ਲਈ ਅਨੇਕਾਂ ਕੁਰਬਾਨੀਅ ... 'ਸਰਦਾਰੀ ਤੋਂ ਰੋਂਡ-ਮੋਂਡ ਲਾਲੇ' ਅਖਵਾਉ
ਨੂੰ ਅਖੋਂ ਓਹਲੇ ਕਰਕੇ, ਬੁਰੀ ਸੰਗਤ ਦੇ ਸ਼ਿਕਾਰ ਹੋ ਕੇ, ਨਾ ਬਖਸ਼ੇ ਜਾਣ ਵਾਲੇ ਰਸਤੇ ਪੈ ਕੇ–
ਨੂੰ–ਕਿਵੇਂ ਸਤਿਗੁਰੂ ਦੀ ਸਿੱਖੀ ਨੂੰ ਬੇਦਾਹਵਾ ਦੇ ਕੇ, ਨਾ ਬਖਸ਼ੇ ਜਾਣ ਵਾਲੇ ਰਸਤੇ ਪੈ ਕੇ–

'ਵੇਮੁਖ ਹੋਇ ਰਾਮ ਤੇ ਲਗਨਿ ਜਨਮ ਵਿਜੋਗ ॥' [ਬਾਰਹ ਮਾਹ

ਖੁਦ ਨਰਕਾਂ ਤੇ ਚੌਰਾਸੀ ਦੇ ਗੇੜ ਦਾ ਰਾਹ ਫੜ ਰਹੇ ਹਾਂ, ਤੇ ਸਿਰ ਮੂੰਹ ਮੁਨਾ ਕੇ, ਸੱਚ ਦੇ ਪਹਿਰੇਦਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੂਰਨਿਆਂ ਤੋਂ ਕੋਹਾਂ ਦੂਰ ਜਾ ਕੇ ਨਰਕ ਦੇ ਅਧਿਕਾਰੀ ਬਣ ਰਹੇ ਹਾਂ। ਦੇਸਾਂ-ਬਦੇਸਾਂ ਵਿਚ ਕੇਵਲ ਐਸ਼ੋ-ਇਸ਼ਰਤ ਜਾਂ ਅਮੀਰ ਬਣਨ ਦੇ ਲਾਲਸਾ ਨੂੰ ਹੀ ਮੁਖ ਰਖ ਕੇ, ਅਸੀਂ ਆਪਣੀ ਹੋਂਦ ਸ਼ਕਤੀ ਦਾ ਦੂਸਰਿਆਂ ਤੇ ਪ੍ਰਭਾਵ ਪਾਣ ਦੇ ਬਜਾਏ–ਆਪ ਉਹਨਾਂ ਦੇ ਪ੍ਰਭਾਵ ਹੇਠ ਸਿਰ-ਮੂੰਹ ਮੁਨਾ ਲੈਂਦੇ ਹਾਂ। ਕਈ ਨਵ ਪੀੜੀ, ਅੰਮ੍ਰਿਤ ਪਾ ... ਕਈ ਖਾਜ-ਅਖਾਜ, ਨਾ ਖਾਣ ਵਾਲੇ ਪਦਾਰਥ ਖਾਣ ਕਰ ਕਰਕੇ, ਕੁਸੰਗਤ ਦਾ ਸ਼ਿਕਾਰ ਹੋ ਕੇ, ਆਪਣਾ ਮਨੁਸ਼ ਜਨਮ ਭਰਿਸ਼ਟ ਕਰ ਰਹੇ ਹਨ।

ਵਿਰਸੇ ਦੀ ਸੰਭਾਲ, ਜਿਥੇ ਗੁਰਸਿੱਖ ਘਰਾਨਿਆਂ ਦੀ ਜਿੰਮੇਵਾਰੀ ਬਣਦੀ ਹੈ, ਉਥੇ ਹਰ ਸਿੱ ... ਧਾਰਮਕ ਸੰਸਥਾਵਾਂ, ਸੰਤ-ਸਮਾਜ ਸੰਪ੍ਰਦਾਵਾਂ, ਟਕਸਾ ਸਮਾਜ ਦੇ ਪ੍ਰਬੰਧਕਾਂ–ਸ਼੍ਰੋ: ਗੁ: ਪ੍ਰਬੰਧਕ ਕਮੇਟੀ, ... ਸਿੱਖ ਫੁਲਵਾੜੀ ਨੂੰ ਪ੍ਰਫੁਲਤ ਕਰਨ ਵਿਚ ਲਗੀਆਂ ਜਥੇਬੰਦੀਅ ਸੰਪ੍ਰਦਾਵਾਂ ਅਤੇ ਹੋਰ ਗੁਰਸਿੱਖ, ... ਸਰਕਾਰੀ ਅੰਕੜਿਆਂ ਵਾਂ ਗੁਰਦੁਆਰਿਆਂ ਦੇ ਪ੍ਰਬੰਧਕਾਂ ਦੇ ਸਿਰ ਭਾਰੀ ਜ਼ੁਮੇਂਵਾਰੀ ਆਉਂਦੀ ਹੈ। ... ਕਿਐਨੇ ਪ੍ਰਾਣੀਆਂ ਨੂੰ ਅੰਮ੍ਰਿਤ-ਪਾਣ ਕਰਵਾਇਅ ਅਖਬਾਰਾਂ, ਰਸਾਲਿਆਂਆਦਿਵਿਚਛਪਵਾਇਆ ਜਾਂਦਾਹੈ, ... ਉਹਨਾਂ ਕੋਮਲ ਫੁੱਲਾਂ–ਸਿੱਖੀ ਵਿਚ ਪ੍ਰਵੇਸ਼ ਹੋ ਗਿਆ–ਪ੍ਰੰਤੂ ਉਸ ਤੋਂ ਬਾਹਦ ਕਿਸੇ ਸੰਸਥਾ ਨੇ ਕਦੀ ... ਨਾ ਹੀ ਕਦੇ ਜਾ ਕੇ ਉਹਨਾਂ ਨੂੰ ਸਿੱਖੀ ਦੇ ਅਮੂਲਾਂ, ਰਹਿ ਜੀਵਾਂ ਦੀ ਦੇਖ-ਭਾਲ, ਸੰਭਾਲ ਨਹੀਂ ਕੀਤੀ, ... ਇਤਿਹਾਸ ਦੀ ਜਾਣਕਾਰੀ, ਮਰਯਾਦਾ ਵਿਚ ਪ੍ਰਪੱ ਵਿਚ ਤਿਆਰ ਬਰ ਤਿਆਰ ਅਤੇ ਇਸ ਦੇ ਗੁਣਾਂ, ... ਬਹੁਤੇ ਲੋਕ ਵੇਖਣ ਵਿਚ ਆਏ ਹਨ ਕਿ ਰਹਿਤ ਰੱਖਣੀ ਤ ਰਹਿਣ ਦੀ ਜਾਣਕਾਰੀ ਹੀ ਦਿੱਤੀ ਹੈ। ... ਕਈ ਤਾਂ ਜਰਦੇ, ਤਮਾਕੂ ਕਿਧਰੇ ਰਹੀ, ਕੁਸੰਗਤ ਦੇ ਅੱਡੇ ਚੜ੍ਹ ਕੇ ਕੇਸ-ਦਾੜ੍ਹੀ ਮੁਨਾ ਦੇਂਦੇ ਹਨ, ... ਜਿਥੇ ਅੰਮ੍ਰਿਤ ਦੀ ਬੇਅਦਬੀ ਕਰ ਸਿਗਰਟਾਂ, ਸ਼ਰਾਬ, ਕੁੱਠਾ ਆਦਿ ਦਾ ਖੁਲੇਆਮ ਵਰਤੋਂ ਕਰਕੇ' ... ਉਹਨਾਂ ਦੀ ਭੈੜੀ ਕ੍ਰਿਆ ਵੇਖ ਉਂਗਲਾ ਹਨ, ਉਥੇ ਅੰਮ੍ਰਿਤ ਛਕਾਉਣ ਵਾਲਿਆਂ ਵਲ ਦੂਸਰੇ ਲੋਕ, ... ਸਗੋਂ ਅਜੇਹੇ ਲੋਕਾਂ ਦੀਆਂ ਕਰਤੂਤਾਂ ਕਰਦੇ ਤੇ ਮਨ ਆਈ ਬਕਵਾਸ ਭੀ ਕਰਦੇ ਹਨ ਅਤੇ ਹੋਰਨਾਂ ਨੂੰ ... ਸਭ ਤੋਂ ਜ਼ਿਆਦਾ ਉਹਨਾਂ ਦਾ ਫ਼ਰਜ਼ ਬਣਦਾ ਅੰਮ੍ਰਿਤ ਛਕਣਗੁਰੂ ਵਾਲੇਬਨਣ ਤੋਂ, ਰੋਕਦੀਆਂ ਹਨ। ... ਉਹਨਾਂ ਪਾਸ ਜਾ ਕੇ ਦੇਖ ਭਾਲ ਭੀ ਕਰਨ ਜੋ ਅੰਮ੍ਰਿਤ ਛਕਾਂਦੇ ਹਨ, ਇਸ ਫੁਲਵਾੜੀ ਦੀ ਸਮੇਂ ਸਮੇਂ ... ਹਰ ਸੰਸਥਾ ਵਲੋਂ ਅਜੇਹੇ ਦਰਸ਼ਕ ਸਿੰਘ ਭੇਜੇ ਜਾ ਸਿੱਖੀ ਵਿਚ ਪ੍ਰਪੱਕ ਰਹਿਣ ਦੇ ਉਪਦੇਸ਼ ਭੀ ਦੇਣ, ... ਮਿਲ ਕੇ ਸਿਖੀ ਸਿਧਾਂਤਾਂ ਦੀ ਜੋ ਹਰ ਪਿੰਡ, ਸ਼ਹਿਰ, ਕਸਬੇ ਜਿਥੇ ਕਿਸੇ ਅੰਮ੍ਰਿਤ-ਪਾਣ ਕੀਤਾ ਹੋਵੇ ... ਉਹਨਾਂ ਪਾਸ ਸਭ ਅੰਮ੍ਰਿਤ–ਧਾਰੀਆਂ ਦੀਆਂਲਿਸਟਾਂ ਹੋਣੀਆਂ ਚਾਹੀਦਾ ਜਾਣਕਾਰੀ ਤੇ ਦ੍ਰਿੜ੍ਹਤਾ ਕਰਾਨ ... ਹਨ। ਚਾਹੇ ਕਿਸੇ ਸੰਸਥਾ ਤੋਂ ਅੰਮ੍ਰਿਤ–ਪਾਣ ਕੀਤਾ ਹੋਵੇ।



ਸਾਹਿਬ ਦੇ ਜੰਗ ਵਿਚ ਭਾਈ ਘਨ੍ਹਈਆ ਜੀ ਦੇ ਉੱਤਰ ਤੇ (ਸਾਹਿਬ ਜੀ, ਮੈਂ ਤਾਂ ਤੇਰੇ ਹੀ ਮੁਖੜੇ 'ਚ ਪਾਣੀ ਪਾਂਦਾ ਹਾਂ, ਮੈਨੂੰ ਤਾਂ ਸਾਰਿਆਂ ਵਿਚ ਤੂੰ ਹੀ ਨਜ਼ਰ ਆਉਂਦਾ ਹੈਂ।) ਲੈ ਫਿਰ ਭਾਈ ਘਨ੍ਹਈਆ ਜੀ, ਜੇ ਤੂੰ ਹਰ ਇਕ (ਹਿੰਦੂ, ਮੁਸਲਮਾਨ, ਸਿੱਖ, ਈਸਾਈਆਂ ਸਾਰੇ ਮਜ਼ਬਾਂ ਦੇ ਬੰਦਿਆਂ) ਵਿਚ ਮੈਨੂੰ ਸਮਝ ਰਿਹਾ ਹੈਂ, ਤੇ ਲੈ ਮਲ੍ਹਮ ਦੀ ਡੱਬੀ ਤੇ ਮੇਰੇ ਜ਼ਖਮਾਂ ਤੇ ਮਲ੍ਹਮ ਭੀ ਲਾ ਦਿਆ ਕਰੀਂ।

ਹਾਂ ਮੇਰੇ ਹੋਣਹਾਰ ਸਪੂਤ ਮਿੱਤ ਸਿੰਘ! ਅੱਜ ਅਸੀਂ ਸਾਰੇ ਉਪਕਾਰ ਭੁੱਲ ਗਏ ਹਾਂ, ਅਸੀਂ ਲਾਲਚੀ, ਨਿਜ ਸ੍ਵਾਰਥੀ ਹੁੰਦੇ ਜਾ ਰਹੇ ਹਾਂ, ਜਦ ਕਿ ਗੁਰਮਤ ਦਾ ਸਿਧਾਂਤ–ਕਥਨੀ ਹੀ ਨਹੀਂ ? ਸਗੋਂ 'ਕਰਨੀ' ਵਿਚ ਵਧੇਰੇ ਪ੍ਰਪੱਕ ਹੈ, ਤਾਂ ਹੀ ਗੁਰਸਿੱਖ ਗੁਰ-ਉਪਦੇਸ਼ ਦੀ ਸੱਚੀ ਕਮਾਈ ਕਰਕੇ, ਗੁਰ-ਚਰਨਾਂ ਦੇ ਭੌਰੇ ਬਣ, ਸੂਰਜ ਵਾਂਗ ਚਮਕਦੇ ਹਨ।

ਮਿੱਤ ਸਿਹਾਂ! ਮੈਂ ਤੈਨੂੰ ਗੁਰ-ਇਤਿਹਾਸ ਇਤਨਾ ਲੰਬਾ ਤਾਂ ਸੁਣਾਇਆ ਹੈ, ਜੋ ਤੇਰੀ ਖਾਹਸ਼ ਹੈ, ਕਿ ਤੇਰੇ ਅੰਦਰ, ਜੋ ਪ੍ਰਭੂ ਭਾਵਨਾ ਦਿਸ ਰਹੀ ਹੈ, ਉਸ ਤੇ ਹੋਰ ਦ੍ਰਿੜ੍ਹ ਹੋ–ਆਪਣੇ ਸਤਿਗੁਰਾਂ ਦੇ ਪ੍ਰਉਪਕਾਰ ਨੂੰ ਸਦਾ ਚੇਤੇ ਰੱਖੇਂ, ਤੂੰ ਭੀ ਆਪਣਾ ਜੀਵਨ ਲਕਸ਼ ਪ੍ਰਉਕਾਰ ਕਰਨ ਵਲ ਢਾਲ ਲਵੇਂ। ਭਾਵੇਂ ਕਿਤਨੀਆਂ ਔਕੜਾਂ ਆਵਣ, ਮਾਨਵ-ਸੇਵਾ, ਪਰਉਪਕਾਰੀ ਗੁਣਾਂ ਦਾ, ਕਦੇ ਤਿਆਗਣ ਨਹੀਂ ਕਰਨਾ। 'ਚੰਮ ਦ੍ਰਿਸ਼ਟੀ' ਤੋਂ ਉਤਾਂਹ ਉੱਠ ਕੇ 'ਗੁਰ ਉਪਦੇਸ਼'–ਨਾ ਕੋ ਬੈਰੀ, ਦੀ ਦ੍ਰਿੜ੍ਹ ਧਾਰਨਾ ਧਾਰ, 'ਸਮ ਦ੍ਰਿਸ਼ਟੀ' ਜਿਸ ਤਰ੍ਹਾਂ ਤੀਜੀ ਪਾਤਸ਼ਾਹੀ ਨੇ ਫੁਰਮਾਇਆ ਹੈ–

'ਏ ਨੇਤ੍ਰਹੁ ਮੇਰਿਹੋ, ਹਰਿ ਤੁਮ ਮਹਿ ਜੋਤਿ ਧਰੀ, ਹਰਿ ਬਿਨੁ ਅਵਰੁ ਨ ਦੇਖਹੁ ਕੋਈ॥ ਹਰਿ ਬਿਨੁ ਅਵਰੁ ਨ ਦੇਖਹੁ ਕੋਈ, ਨਦਰੀ ਹਰਿ ਨਿਹਾਲਿਆ॥ ਏਹੁ ਵਿਸੁ ਸੰਸਾਰ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ, ਹਰਿ ਰੂਪ ਨਦਰੀ ਆਇਆ॥ ਗੁਰ ਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ, ਹਰਿ ਬਿਨੁ ਅਵਰੁ ਨ ਕੋਈ॥ ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ, ਸਤਿਗੁਰ ਮਿਲਿਐ, ਦਿਬ ਦ੍ਰਿਸਟਿ ਹੋਈ॥੩੬॥ [ਅਨੰਦ ਸਾਹਿਬ, ਪੰਨਾ ੯੨੨

ਮਾਨਵ-ਸੇਵਾ ਤਾਂ ਹੀ ਜੀਵ ਕਰ ਸਕਦਾ ਹੈ, ਜੇ ਸਾਡੇ ਨੇਤ੍ਰਾਂ ਵਿਚ ਸਮ-ਦ੍ਰਿਸ਼ਟੀ ਤੇ ਹਰ ਵਿਅਕਤੀ ਨੂੰ 'ਹਰਿ ਕਾ ਰੂਪ' ਸਮਝੀਏ, ਹਰ ਇਕ ਵਿਚ ਪ੍ਰਭੂ ਦੀ ਜੋਤਿ ਜਾਣੇ, ਗੁਰਮਤਿ ਦਾ ਅਸਲ ਸਿਧਾਂਤ ਤਾਂ ਇਹ ਹੀ ਹੈ–ਪ੍ਰਉਪਕਾਰੀ ਭੀ ਤਾਂ ਸਫਲ ਹੋ ਸਕਦਾ ਹੈ, ਜਦ ਜੀਵ ਆਪਣੀ ਹੋਂਦ, ਵਡਿਤਨ, ਹਉਮੈ, ਪ੍ਰਭਤਾ (ਵਡਿਆਈ), ਹਵਸ ਤਿਆਗੇ।

ਜਿਸ ਸੇਵਾ ਜਾਂ ਪ੍ਰਉਪਕਾਰ ਦੇ ਕੀਤੇ ਕੰਮ ਦਾ ਫਲ (ਮੁੱਲ) ਮਜ਼ਦੂਰੀ ਜਾਂ ਇਵਜ਼ਾਨਾ ਹੀ ਲੈ ਲਿਆ, ਤਾਂ ਤੇ ਉਹ ਕੰਮ ਇੱਛਾ ਨਾਲ, ਚਾਹੇ ਸੇਵਾ-ਸਿਮਰਨ ਭਗਤੀ, ਤੀਰਥ-ਯਾਤਰਾ, ਸ਼ੁਭ-ਕਰਮ, ਪ੍ਰਉਪਕਾਰ ਕੀਤਾ, ਸਾਰੇ ਨਿਸਫਲ ਚਲੇ ਜਾਂਦੇ ਹਨ। ਸੋ– 'ਕਰਮੁ ਹੋਵੈ ਤਾਂ ਸੇਵਾ ਕਰੈ॥' [ਪੰ: ੧੧੭੨

ਸੋ ਪੁੱਤਰ! (ਮਿੱਤ ਸਿੰਘ) ਸਤਿਗੁਰਾਂ ਜੋ ਇਹ ਸੋਝੀ ਬਖਸ਼ੀ ਹੈ, ਅਸਾਂ ਨੂੰ– 'ਹਉ ਮੂਰਖੁ ਕਾਰੈ ਲਾਈਆ, ਨਾਨਕ ਹਰਿ ਕੰਮੇ॥' [ਮ: ੪ ਛੰਤ, ਪੰਨਾ ੪੪੮] ਭਾਵੇਂ ਘਾਲ ਤਾਂ ਅਤਿ ਕਠਨ ਹੈ, ਪਰ ਉਸ ਦੀ ਬਖਸ਼ਸ਼, ਰਹਿਮਤ ਸਦਕਾ ਬਲ-ਉਦਮ ਭੀ ਤਾਂ ਉਸ ਨੇ ਬਖਸ਼ਿਆ ਹੈ।

ਕੋਈ ਪੌੜੀ ਨਹੀਂ ਸੀ। ਆਖਰ ਸੋਚਿਆ ! ਕਿ ਛੱਤ ਪਾੜ ਕੇ ਮਘੋਰਾ ਕਰ ਲਿਆ ਜਾਵੇ। ਕਿਉਂ
ਕਮਰੇ ਦੇ ਦਰਵਾਜ਼ੇ ਭੀ ਬੰਦ ਸਨ, ਤੋੜਨੇ ਔਖੇ ਸਨ। ਭਲਾ ਜੇ ਕੀਮਤੀ ਜਿੰਦਾਂ ਬੱਚ ਸਕਨ, ਤਾਂ ਬ
ਲਈਆਂ ਜਾਵਣ। ਝੱਟ ਕਹੀ ਲੈ, ਛੱਤ ਪਾੜ, ਮਘੋਰੇ ਵਿਚੋਂ ਰੱਸੇ ਨਾਲ ਹੇਠਾਂ ਉਤਰੇ, ਜੋ ਉਪਰੋਂ (ਬਾ
ਮਿੱਤ ਸਿੰਘ ਜੀ) ਨੇ ਫੜ ਰਖਿਆ ਸੀ।

ਅੰਦਰ ਘੁੱਪ ਹਨੇਰਾ, ਕੁਝ ਦਿਸ ਨਾ ਆਵੇ, ਟਟੋਲਦੇ ਹੋਇ, ਇਕ ਕੋਠੜੀ ਵਿਚ ਵੇਖਿਆ
ਸ੍ਰ: ਬੂਟਾਸਿੰਘ,ਉਸ ਦੀ ਪੱਤਨੀ ਤੇ ਪੁੱਤ੍ਰ ਮਰੇ ਪਏ ਹਨ, ਦਾਤਾਰ ਦੇ ਇਸ ਅਸਚਰਜ ਕੌਤਕ ਨੂੰ ਵੇਖ ਕੇ
ਕਰਮ ਸਿੰਘ ਜੀ ਦਾ ਕੋਮਲ-ਦਯਾਵਾਨ ਹਿਰਦਾ ਦ੍ਰਵ ਗਿਆ, ਨੇਤ੍ਰ ਸਜਲ ਹੋ ਗਏ, ਸਿਸਕੀਆਂ ਲੈਂਦੇ
ਥਿੜਕੀ ਆਵਾਜ਼ ਵਿਚ, ਹੇ ਪ੍ਰਭੂ ! ਇਹਨਾਂ ਜਿੰਦਾਂ ਦੀ ਸੇਵਾ ਦਾ ਸੁਭਾਗ ਨਾ ਬਖਸਿਆ ? ਇਹ
ਅਮੋਲਕ ਜਿੰਦਾਂ ਦਾ ਜੇ ਭਲਾ ਸਮੇਂ ਸਿਰ, ਸੇਵਾ ਦਾ ਮੌਕਾ ਪ੍ਰਦਾਨ ਕਰਦੇ ਤਾਂ ਸ਼ਾਇਦ ਇਹਨਾਂ ਵਿ
ਕੋਈ ਬਚ ਨਿਕਲਦਾ ? ਪਰ ਵਾਹ ! ਵਾਹ !! ਮੇਰੇ ਸਾਈਆਂ, ਤੇਰੇ ਚੋਜ ਨਿਰਾਲੇ–ਜਿਵੇਂ ਤੇਰੀ ਰਜ਼ਾ
ਹੇ ਦਾਤਿਆ ! ਇਹ ਬਿਨਾਂ ਸੇਵਾ-ਸੰਭਾਲ ਤੋਂ ਸੰਸਾਰ ਤੋਂ ਕੂਚ ਕਰ ਗਏ ਨੇ, ਕੀ ਬੀਤੀ ਹੋਵੇਗੀ, ਇ
ਤੇ, ਜੋ ਕਿਸੇ ਨੂੰ ਖਬਰ ਨਹੀ ? ਇਕ ਦਮ ਸਾਰਾ ਘਰ ਸੁੰਞਾ ਹੋ ਗਿਆ ਏ ?

**ਬਾਬਾ ਮਿੱਤ ਸਿੰਘ ਜੀ**—ਪਿਤਾ ਜੀ ! ਬੂਹਾ ਤਾਂ ਖੋਹਲੋ, ਕੀ ਇਕੱਲੇ ਹੀ ਸੇਵਾ ਵਿ
ਜੁੱਟ ਗਏ ਹੋ, ਮੈਨੂੰ ਭੀ ਸੇਵਾ ਦਾ ਮੌਕਾ ਦਿਓ ? ਅਚਾਨਕ ਬੂਹਾ ਖੁਲਿਆ ਸ੍ਰ: ਕਰਮ ਸਿੰਘ ਜੀ ਸ੍ਰ: ਬੂ
ਸਿੰਘ ਦੀ ਲਾਸ਼ ਪਿੱਠ ਤੇ ਚੁੱਕੀ ਬਾਹਰ ਆਏ।

ਪਿਤਾ ਜੀ ! ਇਹ ਕੀ ? ਬਿਨਾ ਸੇਵਾ ਕਰਵਾਈ, ਇਹ ਕੀ ਭਾਣਾ ਵਰਤਿਆ ਏ ? ਕੋਈ ਹੋਰ
ਲਾਸ਼ ਪਈ ਏ ?

**ਸ੍ਰ: ਕਰਮ ਸਿੰਘ ਜੀ**—ਹਾਂ ਸਪੂਤ ! ਦੋ ਲਾਸ਼ਾਂ ਹੋਰ ਪਈਆਂ ਹਨ,ਸਾਰਾ ਘਰ ਹੀ ਉ
ਗਿਆ ਏ ? ਹਾਉਕਾ ਭਰਦਿਆਂ, ਵਾਹ ! ਵਾਹ !! ਚੋਜੀ ਪ੍ਰੀਤਮ ਦੇ ਰੰਗ।

**ਬਾਬਾ ਮਿੱਤ ਸਿੰਘ ਜੀ** -ਫਿਰ ਲਾਸ਼ ਮੈਨੂੰ ਚੁਕਾ ਦਿਓ, ਮੈਂ ਭੀ ਸੇਵਾ ਦਾ ਭਾਗ
ਸਕਾਂ। ਤੇ ਆਪਣਾ ਜੀਵਨ ਮਨੋਰਥ ਸਫਲ ਕਰਾਂ ?

**ਸ੍ਰ: ਕਰਮ ਸਿੰਘ ਜੀ**—ਪੁੱਤ ! ਨਾ ਜਾਣੇ ਕਦੋਂ ਦੇ ਸ੍ਵਾਸ ਤਿਆਗ ਗਏ ਹੋਇ ਹਨ,
ਲਾਸ਼ਾਂ ਭਾਰੀਆਂ ਹਨ, ਤੂੰ ਛੋਟਾ ਏਂ, ਚੁੱਕ ਨਹੀਂ ਸਕੇਂਗਾ, ਪਰ ਮੇਰੇ ਨਾਲ ਸ਼ਮਸ਼ਾਨ ਘਾਟ ਚੱਲ, ਜਿ
ਇਹ ਲਾਸ਼ ਰਖਾਂਗਾ, ਉਸਦੀ ਨਿਗਰਾਨੀ ਕਰੀਂ ਕਾਂ–ਕੁੱਤਿਆਂ ਤੋਂ ਸੰਭਾਲ ਕਰੀਂ, ਮੈਂ ਹੁਣੇ ਇਹ ਬਾ
ਲਾਸ਼ਾਂ ਨੂੰ ਲਿਆ ਕੇ ਇਕੱਠਿਆਂ ਕਰਕੇ ਅਤੇ ਹੋਰ ਭੀ ਨਗਰ'ਚ ਗੇੜਾ ਮਾਰਕੇ ਜੇ ਕੋਈ,ਸ੍ਵਾਸ ਤਿਆਗਗਿ
ਹੋਇਆ ਤਾਂ ਲਿਆ ਕੇ ਇਕੱਠਿਆਂ ਦਾਹ ਸੰਸਕਾਰ ਕਰ ਦਿਆਂ ਗੇ।ਪਿਉ-ਪੁੱਤ ਨੂੰ ਤਾਂ ਰੋਟੀ ਖਾਣੀ ਭੀ ਨ
ਸੁੱਝਦੀ ਸੀ, ਨਾ ਆਰਾਮ ਕਰਨਾ,ਇਨ੍ਹਾਂ ਮੁਰਦਿਆਂ ਦੀ ਸੰਭਾਲ,ਤੇ ਸਿਸਕਦਿਆਂ ਦੀ ਸੇਵਾ ਇਕੋ ਲਗਣ



**ਬਾ: ਮਿੱਤ ਸਿੰਘ ਜੀ**—ਪਿਤਾ ਜੀ ! ਜਿਵੇਂ ਆਪ ਜੀ ਦਾ ਹੁਕਮ ?

ਹੁਣ ਪਿਓ-ਪੁੱਤ ਦੋਵੇਂ ਇਕ ਲਾਸ਼(ਬੂਟਾ ਸਿੰਘ ਦੀ)ਲੈ ਕੇ ਸ਼ਮਸ਼ਾਨ ਘਾਟ ਪੁਜੇ,ਤੇ(ਮਿੱਤ ਸਿੰਘ)ਨਗਰਾਨੀ ਤੇ ਬੈਠ ਗਏ, ਅਤੇ ਪਿਤਾ ਨੇ ਦੋਵੇਂ ਰਹਿੰਦੀਆਂ ਲਾਸ਼ਾਂ, ਤੇ ਹੋਰ ਜੋ ਕੋਈ ਮਿਲੀਆਂ, ਚੁਕ ਚੁਕ ਕੇ ਲਿਆ ਕੇ, ਸਾਰਿਆਂ ਦਾ ਇਕੱਠਾ ਸਸਕਾਰ ਕਰ ਦਿਤਾ ।

## ਸ੍ਰ: ਕਰਮ ਸਿੰਘ ਤੇ ਬੰਦ ਮਕਾਨ ਤੇ ਇਹਨਾਂ ਲਾਸ਼ਾਂ ਦਾ ਅਸਰ

ਨਾ ਜਾਣੇ ਇਹ ਮਕਾਨ ਕਿੰਨੇ ਦਿਨਾਂ ਤੋਂ ਬੰਦ ਹੋ ਚੁਕਾ ਸੀ ਅਤੇ ਕਦੋਂ ਤੋਂ ਇਹ ਤਿੰਨੇ ਸਰੀਰ ਪ੍ਰਾਣ ਤਿਆਗ ਗਏ ਹੋਇ ਸਨ, ਬੰਦ ਮਕਾਨ ਵਿਚ ਪਈਆਂ ਲਾਸ਼ਾਂ ਦੀ ਬਦਬੂ ਅਤੇ ਪਲੇਗ ਕਿਟਾਣੂਆਂ ਦਾ, ਬੰਦ ਕਮਰੇ ਵਿਚ ਫੈਲ ਜਾਣ ਨਾਲ ਅੰਦਰ ਖਲੋਣਾ ਤੇ ਸਾਹ ਲੈਣਾ ਭੀ ਔਖਾ ਸੀ।

## ਪਲੇਗ ਦੇ ਕਿਟਾਣੂਆਂ ਦਾ ਸ੍ਰ: ਕਰਮ ਸਿੰਘ ਤੇ ਹਮਲਾ

ਭਾਵੇਂ ਸ੍ਰ: ਕਰਮ ਸਿੰਘ ਜੀ ਨੇ ਮੂੰਹ-ਨੱਕ ਢੱਕਿਆ ਹੋਇਆ ਸੀ, ਫਿਰ ਭੀ ਬੰਦ ਕਮਰਿਆਂ 'ਚ ਲਾਸ਼ਾਂ ਦੀ ਭੜਾਸ, ਕਾਰਨ ਪਲੇਗ ਦੇ ਕਿਟਾਣੂਆਂ ਦਾ ਹਮਲਾ ਹੋ ਗਿਆ, ਫਿਰ ਭੀ ਅੰਤਮ ਸ੍ਵਾਸਾਂ ਤੱਕ ਭਾਵੇਂ ਸ੍ਰ: ਕਰਮ ਸਿੰਘ ਜੀ, ਪ੍ਰਉਪਕਾਰ-ਸੇਵਾ ਵਿਚ ਲੱਗੇ ਰਹੇ, ਪਰ ਇਸ ਬੀਮਾਰੀ ਦੇ ਅਸਰ ਕਾਰਨ ਨਿਰਬਲ ਤੇ ਕਮਜ਼ੋਰ ਹੁੰਦੇ ਜਾ ਰਹੇ ਸਨ। ਜੇ ਕੋਈ ਪੁੱਛਦਾ, ਕਿ ਆਪ ਅਗੇ ਨਾਲੋਂ ਕਮਜ਼ੋਰ ਦਿਸ ਰਹੇ ਹੋ, ਕਿਧਰੇ ਆਪ ਇਸ ਲਪੇਟ ਵਿਚ ਨਾ ਆ ਜਾਇਓ ਜੇ, ਆਪਣੀ ਸੇਹਤ ਦਾ ਖਿਆਲ ਰਖੋ ?

ਸ੍ਰ: ਕਰਮ ਸਿੰਘ ਜੀ ਉੱਤਰ ਵਿਚ ਕਹਿੰਦੇ, ਹਾਂ ਭਾਈ ! ਕੁਝ ਇਉਂ ਹੀ 'ਵਾਹਿਗੁਰੂ' ਦੀ ਖੇਡ ਜਾਪਦੀ ਹੈ– 'ਜਿਉ ਭਾਵੈ ਤਿਉ ਰਖਸੀ, ਆਪੇ ਕਰੇ ਰਜਾਇ ॥੮॥੧॥' [ਮ: ੩, ਪੰਨਾ ੫੬੫

'ਤਿਸ ਬਿਨ ਅਵਰ ਨਹੀ ਮੈ ਕੋਇ ॥ ਜਿਉ ਭਾਵੈ, ਤਿਉ ਰਾਖੈ ਸੋਇ ॥੧॥' [ਬਸੰਤ ਮ: ੩–੧੧੭੨

ਜਿਵੇਂ ਮਾਲਕ ਦੀ ਰਜ਼ਾ ? ਆਖਰ ! ਜੋ ਘੜਿਆ ਉਸ ਨੇ ਭਜਨਾ ਹੈ, ਜਾਪਦਾ ਏ ! ਉਸ ਕਈ ਦਿਨਾਂ ਦੇ ਬੰਦ ਕਮਰੇ ਦੇ ਹਨੇਰੇ ਵਿਚ ਲਾਸ਼ਾਂ ਭਾਲਦਿਆਂ, ਹਵਾੜ ਅੰਦਰ ਚਲੀ ਗਈ ਹੋਵੇ, ਇਤਯਾਤ ਤੇ ਬਹੁਤ ਸੀ, ਪਰ ਜਦੋਂ ਸਰੀਰ ਤਿਆਗਣ ਦਾ ਸਮਾਂ ਆ ਜਾਂਦਾ ਹੈ, ਤਾਂ– 'ਕਾਲ ਆਪਣਾ ਨਾਮ ਛਪਾਈ ॥ ਅਉਰਨ ਕੇ ਸਿਰ ਦਈ ਬੁਰਾਈ ॥' [ਦਸਮ ਗ੍ਰੰਥ, ਪਾ: ੧੦] ਕੋਈ ਬਹਾਨਾ-ਕਾਰਨ ਬਨ ਜਾਂਦਾ ਹੈ। ਵਾਹਿਗੁਰੂ ਆਪਣਾ ਨਾਮ ਛਪਾ ਕੇ ਉਸ ਰੋਗ ਨੂੰ ਘਟਨਾ ਜਾਂ ਹੋਰ ਕੋਈ ਕਾਰਨ ਬਣਾਕੇ ਉਸ ਸਿਰ ਬੁਰਾਈ ਮੜ੍ਹ ਦੇਂਦਾ ਹੈ ।

ਜਾਪਦਾ ਸਜਨੋ ! ਸਾਡਾ ਭੀ ਅੰਤਮ ਸਮਾਂ ਨੇੜੇ ਆ ਰਿਹਾ ਹੈ, ਇਉਂ ਪ੍ਰਭੂ ਰਜ਼ਾ–ਸ਼ੁਕਰਾਨੇ ਵਿਚ ਨੈਣ ਮੁੰਦੀ ਕੁਝ ਦਿਲ ਹੀ ਦਿਲ ਵਿਚ– ਵਾਹਿਗੁਰੂ ਜੀ, ਹੈ ਤਾਂ ਤੇਰੀ ਰਜ਼ਾ ਵਿਚ ਇਹ ਕਾਰ, ਭਲਾ ਜੇ ਕੁਝ ਸਮਾਂ ਹੋਰ ਬਖਸ਼ਦੇ, ਤਾਂ ਇਸ ਮਾਨਵ-ਸੇਵਾ ਦਾ ਸੁਭਾਗ ਹੋਰ ਪ੍ਰਾਪਤ ਕਰ ਲੈਂਦੇ, ਪਰ ਵਾਹ ! ਵਾਹ !!– 'ਜੋ ਤੁਧੁ ਭਾਵੈ, ਸਾਈ ਭਲੀ ਕਾਰ ॥' [ਜਪੁਜੀ ਸਾਹਿਬ, ਪਾ: ੧

ਇਉਂ ਸਰੀਰ ਦੀ ਨਿਰਬਲਤਾ ਵਧਦੀ ਗਈ ਅਤੇ ਸੇਵਾ ਤੋਂ ਅਸਮਰਥ ਹੋਣ ਲਗੇ, ਪਿਤਾ ਜੀ ਦੀ

ਪੁਤ ! ਵੇਖਿਆ ਜੇ, ਜਿਨ੍ਹਾਂ ਭੁਖਿਆਂ-ਪਿਆਸਿਆਂ ਨੂੰ ਅੰਨ-ਜਲ ਛਕਾਂਦੇ ਸਾਓ, ਉਹਨਾਂ ਦੀ ਆਤਮਾਵਾਂ, ਕਿਤਨੀਆਂ ਅਸੀਸਾਂ ਦੇਂਦੀਆਂ ਸਨ, ਜੋ ਜੀਵ ਬੱਚ ਜਾਂਦੇ ਸਨ, ਉਹਨਾਂ ਦੀ ਆਤਮਾ ... ਸ਼ੁਕਰਾਨੇ ਵਿਚ, ਦਾਤਾਰ ਪ੍ਰਭੂ ਅਗੇ ਸਾਡੇ ਲਈ ਅਰਦਾਸਾਂ ਕਰਦੀਆਂ ਹਨ ।

ਬੱਸ ! ਇਹ ਹੈ ਪ੍ਰਭੂ ਮੇਹਰ, ਸਭ ਤੋਂ ਵਡਾ ਦਾਨ–

'ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਇ ॥੨॥' [ਸੂਹੀ ਮ: ੫, ਪੰਨਾ ੭੪੯

'ਸਚੈ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨੁ ॥ ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥' [ਬਾਰਹ ਮਾਹ, ਮ: ੫

ਪਰ ਇਹ ਜਿਸ ਤੇ ਪ੍ਰਭੂ ਪ੍ਰਸੰਨ ਹੋਵੈ–'ਜਿਸ ਨੋ ਦੇਵੈ ਦਇਆ ਕਰਿ, ਸੋਈ ਪੁਰਖੁ ਸੁਜਾਨੁ ॥' [ਪੰ: ੧੩

ਜਿਸ ਜੀਵ ਅੰਦਰ ਦਇਆ ਨਹੀਂ । ਉਸ ਪਾਸ ਧਰਮ ਨਹੀਂ ? ਧਰਮ ਨਹੀਂ ? ਤਾਂ ਭਗਤੀ ... ਦਾ ਕਰਮ (ਨਿਯਮ) ਨਹੀਂ ? ਨਿਤਨੇਮ ਦਾ ਕਰਮ ਨਹੀਂ ਤਾਂ ਪ੍ਰਭੂ ਦੀ ਸ਼ਰਮ (ਭੈ) ਨਹੀਂ ? ਭਾਉ ਨਹੀਂ ਤਾਂ ਭਗਤੀ ਨਹੀਂ (ਸ਼ਬਦ-ਸੁਰਤ ਵਿਚ ਲੀਣਤਾ–ਸਿਮਰਨ) ਤਾਂ ਸ਼ਕਤੀ ਨਹੀਂ ? ਸ਼ਕਤੀ ਨਹੀਂ ਤਾਂ ਪ੍ਰ... ਮਿਲਾਪ ਨਹੀਂ ? ਸਤਿਗੁਰਾਂ ਫੁਰਮਾਇਆ– 'ਭੈ ਬਿਨ ਭਗਤਿ ਨ ਹੋਇ ॥' ਤਥਾ– 'ਧੌਲ ਧ... ਦਇਆ ਕਾ ਪੂਤ ॥' [ਜਪੁਜੀ ਸਾਹਿਬ] ਕਿਸੇ ਜੀਵ ਤੇ ਦਯਾ ਕਰਨੀ, ਸੁਖ ਦੇਣਾ, ਭਗਤੀ ... ਪਹਿਲਾ ਅੰਗ (ਮੰਜ਼ਲ) ਹੈ । ਤਾਂ ਤੇ ਹੇ ਸਪੂਤ ! ਦੀਨ-ਦੁਖੀਆਂ ਦੀ ਸੇਵਾ ਕਰਨੀ, ਆਪਣੇ ਜੀਵ... ਦਾ ਮੁੱਖ ਫਰਜ਼ ਸਮਝਦਿਆਂ–ਇਸ ਨੂੰ ਪਰਮ-ਧਰਮ ਸਮਝੋ ।

## ਇਸ ਉਪਦੇਸ਼ ਦਾ ਬਾਬਾ ਜੀ ਤੇ ਅਸਰ

ਪਿਤਾ ਸ੍ਰ: ਕਰਮ ਸਿੰਘ ਜੀ ਦੀ 'ਕਥਨੀ ਤੇ ਕਰਨੀ' ਦਾ–ਕੋਮਲ, ਨਿਰਛੱਲ, ਨਿਰਵੈਰ ਹਿ... (ਬਾਬਾ ਮਿੱਤ ਸਿੰਘ ਜੀ) ਤੇ ਡੂੰਘਾ ਘਾਉ ਕਰ ਗਈ, ਜਿਵੇਂ–

'ਕਬੀਰ ਸਤਿਗੁਰ ਸੂਰਮੇ, ਬਾਹਿਆ ਬਾਨੁ ਜੁ ਏਕੁ ॥ ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕੁ ॥'

[ਸਲੋਕ ਭਗਤ ਕਬੀਰ ਜੀ ੧੩੭੪

ਬਾਣੀ ਦੇ ਬਾਣ ਨੇ 'ਕਥਨੀ ਨੂੰ ਕਰਨੀ' ਵਿਚ ਮਹੱਤਤਾ ਦਰਸਾਇਆ । ਪਿਤਾ ਦੇ ਗੁਰਮਤਿ ਉਪਦੇਸ਼ਾਂ ਨੇ ਬਾਬਾ ਜੀ ਦੇ ਜੀਵਨ ਵਿਚ ਵਡਾ ਮੋੜ ਲੈ ਆਂਦਾ । ਪ੍ਰਭੂ ਭਗਤੀ, ਸੇਵਾ-ਸਿਮਰਨ ਦੀ ਡਾਢੀ ਲਾਲਸ... ਤੇ ਉਮੰਗ ਨੇ ਵੈਰਾਗੀ ਦਸ਼ਾ ਬਣਾ ਦਿਤੀ ।

ਬਾਬਾ ਜੀ ਹੁਣ ਹਰ ਵਕਤ ਸੰਸਾਰਕ ਪਦਾਰਥਾਂ, ਮੋਹ-ਮਮਤਾ ਦੀ ਪਕੜ ਤੋਂ ਛੁਟਕਾਰਾ ਪਾ... ਉੱਚ-ਮੰਡਲਾਂ ਦੀਆਂ ਉਡਾਰੀਆਂ ਵਿਚ ਦਿਨੇ ਰਾਤ ਵਿਚਰਨ ਲਗੇ । ਮਨ ਦੀ ਬੇਹਬਲਤਾ ਲੋਚ–

'ਕਦਿ ਪਾਵਉ ਸਾਧ ਸੰਗੁ, ਹਰਿ ਹਰਿ ਸਦਾ ਅਨੰਦੁ, ਗਿਆਨ ਅੰਜਨਿ ਮੇਰਾ ਮਨ ਇਸਨਾਨੇ ॥'

[ਧਨਾਸਰੀ ਮ: ੫, ਪੰਨਾ ੬੮੭

'ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ ਰਹਾਉ ॥'

[ਬਸੰਤੁ–ਰਾਮਾ ਨੰਦ ਜੀ, ਪੰਨਾ ੧੧੯੫



ਅਜੇਹੀ ਬਿਰਤ (ਸੁਰਤ) ਵਿਚ ਪਲਟਾ ਆ ਗਿਆ ਕਿ ਇਕਾਂਤ, ਪ੍ਰਭੂ ਭਗਤੀ ਦੇ ਗੂੜ੍ਹੇ ਲਾਲ ਰੰਗ ਦੀ ਰੰਗਨ ਵਿਚ ਰੰਗੇ ਜਾਣ ਲਗੇ । ਇਸ ਤਰ੍ਹਾਂ ਪਿਉ-ਪੁੱਤ ਦੇ ਅੰਦਰ ਇਕ ਸੁਰਤਾ, ਨਿਰਇੱਛਤ ਸੇਵਾ ਕਰਨ ਦੀ ਲਗਨ ਹੋਰ ਵਧੇਰੇ ਮਘਣ ਲਗ ਪਈ, ਭਾਵੇਂ ਚਾਰੋਂ ਪਾਸੇ ਮੌਤ ਦੇ ਭਿਆਨਕ ਬਦਲ ਮੰਡਲਾ ਰਹੇ ਨਜ਼ਰੀ ਆ ਰਹੇ ਸਨ, ਬੇ-ਖੌਫ, ਦਲੇਰੀ ਨਾਲ, ਜਨ ਸੇਵਾ ਦਾ ਚਾਉ ਹੋਰ ਚਮਕਾਂ ਮਾਰਨ ਲਗਾ, ਅਤੇ ਮਨ ਵਿਚ ਇਤਨਾ ਉਤਸ਼ਾਹ ਵਧ ਗਿਆ, ਕਿ ਜਿਤਨੀ ਭੀ ਵਧ ਤੋਂ ਵਧ, ਨਿਆਸਰਿਆਂ-ਨਿਤਾਣਿਆਂ ਦੀ ਸੇਵਾ ਹੋ ਸਕੇ,(ਜਿਸ ਨਾਲ ਸਾਡੇ ਮਾਨਸ ਜਨਮ ਦਾ ਲਾਹਾ ਪ੍ਰਾਪਤ ਹੋ ਸਕੇ) ਕੀਤੀ ਜਾਵੇ।

ਇਹ ਸੀ ਪਿਤਾ ਦੀ ਮੁਢਲੀ ਸਿਖਿਆ–ਜੋ ਬਾਬਾ ਜੀ ਦੀ ਜੀਵਨੀ ਵਿਚ ਅੰਤਿਮ ਸੁਆਸਾਂ ਤੱਕ ਘਰ ਕਰ ਗਈ, ਇਸੇ ਤੇ ਜੀਵਨ ਨੂੰ ਹਰ ਸਮੇਂ ਢਾਲਣਾ ਕੀਤਾ ਅਤੇ ਕਦੀ ਭੀ 'ਆਪਾ' ਨ ਜਤਾਇਆ, ਅਤੇ ਸਾਰਾ ਜੀਵਨ 'ਨਿਸ਼ਕਾਮ ਸੇਵਾ' ਕਰਦੇ ਰਹੇ ।

## ਸ੍ਰ: ਕਰਮ ਸਿੰਘ ਜੀ ਤੇ ਪਲੇਗ ਦਾ ਅਸਰ–ਕਾਲ ਦੀ ਝਪਟ

ਸ੍ਰ: ਕਰਮ ਸਿੰਘ ਜੀ–ਗਲੀ ਗਲੀ, ਘਰ-ਘਰ ਜਾ ਕੇ ਦੁਖੀ ਪ੍ਰਵਾਰ ਦੀ ਸਾਰ ਲੈਂਦੇ, ਸੁਖ-ਸਾਂਦ ਪੁਛਦੇ, ਲੰਗਰ-ਜਲ ਆਦਿ ਛਕਾਉਂਦੇ, ਬੀਮਾਰਾਂ ਦੀ ਸਾਰ ਲੈਂਦੇ, ਭਾਵੇਂ ਦੁਵਾਈਆਂ ਤਾਂ ਮਿਲ ਨਹੀਂ ਰਹੀਆਂ ਸਨ, ਪਰ ਫਿਰ ਭੀ ਜੋ ਓੜ-ਪੋੜ ਹੁੰਦਾ ਕਰਦੇ, ਗੰਦੇ ਬਸਤ੍ਰ ਧੋਂਦੇ, ਘਰਾਂ ਦੀ ਸਫ਼ਾਈ 'ਬੁਹਾਰੀ' ਦੇਂਦੇ, ਪਾਣੀ ਨਾਲ ਫ਼ਰਸ਼ ਸਾਫ਼ ਕਰਦੇ, ਤਾਂ ਜੋ ਸਫ਼ਾਈ ਕਰਨ ਤੇ ਜੇ ਭਲਾ ਅਮੋਲਕ ਜ਼ਿੰਦਗੀਆਂ ਬੱਚ ਜਾਵਣ, ਵਧ ਤੋਂ ਵਧ ਜਿੰਨੀ ਭੀ ਸੇਵਾ ਹੋ ਸਕਦੀ ਕਰਨ ਵਿਚ, ਦਿਨ-ਰਾਤ ਜੁਟੇ ਰਹਿੰਦੇ । ਨਾ ਅੱਕਦੇ ਨਾ ਥੱਕਦੇ, ਇਹ ਕਾਰ ਕਈ ਦਿਨ ਚਲਦੀ ਰਹੀ ।

**ਅਸਚਰਜ ਭਿਆਨਕ ਦ੍ਰਿਸ਼**—ਅਚਾਨਕ ਇਕ ਦਿਨ ਗਲੀ ਵਿਚੋਂ ਲੰਘ ਰਹੇ ਸਨ, ਕਿ ਸ੍ਰ: ਬੂਟਾ ਸਿੰਘ ਜੀ ਦੇ ਘਰ ਅਗੇ ਖਲੋ ਗਏ, ਦਰਵਾਜ਼ਾ ਬੰਦ ਸੀ,ਖੱਟ-ਖਟਾਇਆ ਪਰ ਕੋਈ ਆਵਾਜ਼ ਅੰਦਰੋਂ ਨ ਆਈ, ਸੋਚਿਆ ! ਕਈ ਦਿਨਾਂ ਤੋਂ ਇਸ ਪ੍ਰਵਾਰ ਦੇ ਕਿਸੇ ਜੀਅ ਨੂੰ ਬਾਹਰ ਆਉਂਦੇ ਨਹੀਂ ਵੇਖਿਆ, ਸੁਖ ਹੋਵੇ ਸਹੀ ?

ਕਈ ਵਾਰ ਦਰਵਾਜ਼ਾ ਖਟਕਾਇਆ–ਪਰ ਅੰਦਰੋਂ ਕਿਸੇ ਬੂਹਾ ਨਾ ਖੋਹਲਿਆ, ਉੱਚੀ ਆਵਾਜ਼ ਦਿਤੀ–ਅੰਦਰ ਹੈ ਕੋਈ ? ਦਰਵਾਜ਼ਾ ਬੰਦ ਹੈ–ਕੋਈ ਬੋਲਦਾ ਭੀ ਨਹੀਂ ? ਸ਼ਾਇਦ ਉਹਨਾਂ ਵਿਚ ਉਠਨ ਦੀ ਹਿੰਮਤ ਨਾ ਹੋਵੇ, ਸੋਚੀਂ ਪੈ ਗਏ, ਕਿਵੇਂ ਕਰੀਏ ?

**ਬਾਬਾ ਮਿੱਤ ਸਿੰਘ ਜੀ**—ਪਿਤਾ ਜੀ, ਦਰਵਾਜ਼ਾ ਤੋੜ ਦਿਓ, ਮੁੜ ਬਣ ਜਾਵੇਗਾ, ਨਾ ਜਾਣੇ ਉਹ ਅੰਦਰ ਕਿਸ ਹਾਲਤ ਵਿਚ ਹੋਵਨ, ਤੇ ਕਿੰਨੀ ਕੁ ਲੋੜ ਜਲ-ਪਾਣੀ ਦੀ ਹੋਵੇ, ਜਲਦੀ ਕਰੋ ? ਅਮੋਲਕ ਜ਼ਿੰਦਾਂ ! ਸਾਡੀ ਦੇਰੀ ਕਾਰਨ ਕਿਧਰੇ ਕਾਲ ਦੀ ਝੱਪਟ ਵਿਚ ਨਾ ਆ ਜਾਵਨ ।

ਦਰਵਾਜ਼ਾ ਤੋੜਨ ਦਾ ਹਰ ਸੰਭਵ ਯਤਨ ਕੀਤਾ, ਪਰ ਪੁਖਤਾ ਸੀ, ਨਾ ਟੁੱਟਾ, ਆਖਰ ਸ੍ਰ: ਕਰਮ ਸਿੰਘ ਜੀ ਦੂਸਰੇ ਕਿਸੇ ਦੇ ਘਰੋਂ ਕੋਠੇ ਤੇ ਚੜ੍ਹੇ, ਪਰ ਸ੍ਰ: ਬੂਟਾ ਸਿੰਘ ਦੇ ਘਰ ਵੇਹੜੇ ਵਿਚ ਉਤਰਨ ਨੂੰ

ਅਜੇਹੀ ਹਾਲਤ ਵੇਖਕੇ (ਮਿੱਤ ਸਿੰਘ ਜੀ)ਨਿਰੰਕਾਰ ਦੀ ਇਸ ਖੇਡ ਨੂੰ ਵੇਖ–ਵਿਸਮਾਦ ਸਨ, ਇਹ ਅਜੇ
ਖੇਡ ਹੈ,ਮਾਤਾ ਭੀ ਵਿਛੋੜਾ ਦੇ ਗਏ ਤੇ ਹੁਣ ਪਿਤਾ ਜੀ ਭੀ ਵਿਛੋੜੇ ਦੀਆਂ ਤਿਆਰੀਆਂ ਕਰੀ ਜਾ ਰਹੇ
ਵਾਹ ! ਵਾਹ !! ਚੋਜੀ ਦੇ ਚੋਜ ? ਜਿਵੇਂ ਉਸ ਨੂੰ ਭਾਵੇ, ਉਸੇ ਦੀ ਰਜ਼ਾ ਵਿਚ ਹੀ ਰਹਿਣਾ ਹੈ, ਕੀ ਮੈਂ
ਯਤੀਮ–ਨਿਆਸਰਾ ਕਰ ਜਾਓਗੇ? ਫਿਰ ਇਸ ਭਿਆਣਕ ਬੀਮਾਰੀ ਦੇ ਭਾਰੀ ਤੂਫਾਨ ਵਿਚ?

## ਸੂ: ਕਰਮ ਸਿੰਘ ਜੀ ਦਾ ਬਾਬਾ ਜੀ ਪ੍ਰਤੀ–ਗੁਰਮਤਿ ਉਪਦੇਸ਼

ਪੁਤ੍ਰ ਦੇ ਮਨੋਂ ਭਾਵਾਂ ਨੂੰ ਸਮਝਦੇ ਹੋਇ, ਗੁਰਮੁੱਖ–ਸੂ: ਕਰਮ ਸਿੰਘ ਜੀ ਨੇ, ਹੌਲੀ ਜੇਹੀ ਆ
ਵਿਚ, ਪੁੱਤ ਮਿੱਤ ਸਿਆਂ ! ਕੀ ਸੋਚਦਾ ਏਂ ? ਤੈਨੂੰ ਯਤੀਮ ਕਰ ਜਾਵਾਂਗਾ, ਨਹੀਂ ਪੁੱਤ੍ਰ ! ਤੇਰਾ ਸਤਿਗੁ
ਰਖਵਾਲਾ ਜੂ ਹੈ। ਕਿਉਂਕਿ ਸਾਨੂੰ ਦਰਗਾਹੀ ਹੁਕਮ (ਸੱਦਾ) ਆ ਗਿਆ ਹੈ, ਜਿਸ ਕਰਕੇ–

'ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥ ਘਲੇ ਆਵਹਿ ਨਾਨਕਾ, ਸਦੇ ਉਠੀ ਜਾਹਿ ॥'
[ਸਾਰੰਗ ਮ: ੪, ਪੰਨਾ ੧੨੩੯

ਹੁਣ ਸਾਡਾ ਪ੍ਰਲੋਕ ਗਮਨ ਕਰਨਾ ਜ਼ਰੂਰੀ ਹੈ, ਸੱਦਾ ਜੂ ਆ ਗਿਆ। ਪਰ ਸਪੂਤ ! ਤੂੰ ਸਿੱਖੀ-ਸ
ਵਿਚ ਸੰਪੂਰਨਤਾ ਨਾਲ ਦਲ ਕੇ, ਸਿਖਰ ਤੇ ਪੁੱਜਣ ਲਈ ਕਦੀ ਹਿੰਮਤ ਨਹੀਂ ਹਾਰਨੀ।

੨. 'ਮਤ ਮੈ ਪਿਛੈ ਕੋਈ ਰੋਵਸੀ ॥' [ਰਾਮਕਲੀ ਸਦ–੯੨੩] ਗੁਰੂ ਉਪਦੇਸ਼ ਨੂੰ ਕ
ਦਿਲੋਂ ਨਹੀਂ ਵਿਸਾਰਨਾ, ਇਹ ਤਾਂ– 'ਭਾਣੇ ਆਵੈ ਜਾਏ' ਦੀ ਖੇਡ ਹੈ। ਸਤਿਗੁਰਾਂ ਜਿੰਨੀ ਸੇਵਾ ਸੇ
ਸੀ ਕੀਤੀ ਹੈ, ਜੀਵਨ ਕਾਲ ਵਿਚ ਹੋਈਆਂ ਭੁਲਾਂ ਸਤਿਗੁਰੂ ਬਖਸ਼ੰਦ ਹਨ ਬਖਸ਼ਣਗੇ।

੩. ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਦਸ਼ਮੇਸ਼ ਪਿਤਾ ਤੱਕ, ਦਸੇ ਪਾਤਸ਼ਾਹੀਆਂ ਨੂੰ ਇਕੋ ਜੋਤ ਸ੍ਵ
ਮੰਨਣਾ– 'ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥' [ਗਉੜੀ ਕੀ ਵਾਰ–੯੬
ਸਿਰਫ ਕਾਂਇਆ ਦਾ ਹੀ ਪਲਟਾ ਸੀ, ਜੋਤਿ ਉਹੋ ਹੀ ਸਮਝਣਾ।

੪. ਧੁਰ ਕੀ ਬਾਣੀ, ਜੋ– (ੳ) 'ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ, 'ਮਹਾ ਪੁਰਖ' ਕੀ, ਨਿਜ ਘਰਿ ਵਾਸਾ ਹੋਇ ॥੪੦॥' [ਮ: ੧, ਪੰਨਾ ੯੩
(ਅ) 'ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥' [ਸੋਰਠਿ ਮ: ੫, ਪੰਨਾ ੬੨
(ੲ) 'ਬਾਣੀ ਮੰਤ੍ਰ, ਮਹਾਪੁਰਖਨ ਕੀ, ਮਨਹਿ ਉਤਾਰਨ ਮਾਨ ਕਉ ॥' [ਸ: ਮ: ੫, ਪੰਨਾ ੧੨੦
(ਸ) ਸਚੀ ਬਾਣੀ, ਸਚੁ ਮਨਿ, ਸਚੇ ਨਾਲਿ ਪਿਆਰੁ ॥੧॥' [ਸਿਰੀ ਰਾਗੁ ਮ: ੩, ਪੰਨਾ ੩
(ਹ) 'ਬਾਣੀ ਵਜੀ ਚਹੁ ਜੁਗੀ, ਸਚੋ ਸਚੁ ਸੁਣਾਏ ॥' [ਸਿਰੀ ਰਾ: ਮ: ੩, ਪੰਨਾ ੩
(ਕ) 'ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰ ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥੫॥' [ਨਟ ਮ: ੪, ਪੰ: ੯੮

ਤਾਂ ਤੇ ਹੇ ਸਪੂਤ ! ਦਸੇ ਪਾਤਸ਼ਾਹੀਆਂ ਦੀ ਆਤਮਕ ਜੋਤ, ਸ਼ਬਦਾਵਤਾਰ ਗੁਰਬਾਣੀ, ਜੋ ਧੁ
ਦਰਗਾਹ–ਨਿਰੰਕਾਰ ਦੇ ਹੁਕਮ, ਰੱਬੀ ਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਜੋ ਆਤਮਕ ਪ੍ਰਬੰਧ (ਭਗਤੀ
ਸ਼ਕਤੀ) ਪ੍ਰਦਾਨ ਕਰਦੀ ਹੈ, ਅਤੇ ਇਸ ਦਾ ਸਤਿਕਾਰ, ਗੁਰੂ ਸਰੂਪ ਹਾਜ਼ਰ-ਨਾਜ਼ਰ ਜਾਣ ਕੇ ਸੇਵ



ਪੂਜਾ ਕਰਨੀ, ਤੇ ਇਸ ਨੂੰ ਇਸ਼ਟ ਜਾਣ ਕੇ, ਸਤਿ ਗੁਰੂ ਜੀ ਦੇ ਹੁਕਮਾਂ ਦੀ ਸਦਾ ਪਾਲਣਾ ਕਰਨੀ ਅਤੇ
'ਸ਼ਬਦ' ਬਾਣੀ ਜੋ ਫੁਰਮਾਵੈ–ਉਸ ਮੁਤਾਬਕ ਜੀਵਨ ਯਾਤਰਾ ਕਰਨ ਦਾ ਯਤਨ ਕਰਨਾ–

'ਪ੍ਰਭ ਬਾਣੀ ਸਬਦੁ ਸੁਭਾਖਿਆ ॥
ਗਾਵਹੁ ਸੁਣਹੁ, ਪੜਹੁ ਨਿਤ ਭਾਈ, ਗੁਰ ਪੂਰੈ ਤੂ ਰਾਖਿਆ ॥ਰਹਾਉ॥' [ਸੋ: ਮ: ੫–੬੧੧

ਦਸਮੇਸ਼ ਜੀ ਨੇ 'ਖਾਲਸਾ ਜੀ' ਨੂੰ ਰਾਜ ਤੇ ਜੋਗ (ਇਕ ਸੂਰ) ਵਿਚ ਹਰ ਮਨੁਸ਼ ਨੂੰ ਬਖਸ਼ਸ਼ ਕੀਤਾ ਹੈ। ਪਹਿਲੇ ਜੁਗਾਂ ਵਿਚ, ਜੇ ਰਾਜਾ ਹੈ ਤਾਂ ਜੋਗ–ਇਕੱਠਾ ਨਹੀਂ ਕਰ ਸਕਦਾ ਸੀ, ਜੇ ਜੋਗ-ਸਾਧਨਾ ਕਰਦਾ ਹੈ ਤਾਂ ਰਾਜ ਨਹੀਂ ਕਰ ਸਕਦਾ ਸੀ। ਪਰ ਧੰਨ ਗੁਰੂ ਨਾਨਕ ਜੀ ਮਹਾਰਾਜ ਨੇ ਰਾਜ-ਜੋਗ ਦੀ ਸ਼ਕਤੀ ਤੇ ਵਰਤੋਂ ਇਕ ਆਮ ਮਨੁਸ਼ ਨੂੰ ਭੀ ਪ੍ਰਦਾਨ ਕਰ ਦਿਤੀ। ਰਾਜ ਨਾਲ ਜੋਗ–ਜੋਗ ਨਾਲ ਰਾਜ ਭੀ ਕਰ ਸਕਦਾ ਹੈ। ਇਸ ਲਈ ਜੋਗ (ਭਗਤੀ ਸਿਮਰਨ ਦੀ ਲੱਖਤਾ ਲਈ) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ, ਇਸੇ ਤਰ੍ਹਾਂ ਰਾਜ ਪ੍ਰਾਪਤੀ ਭੀ ਸ਼ਸ਼ਤ੍ਰ-ਸ਼ਕਤੀ ਲਈ ਜੋ ਦਸਮੇਸ਼ ਜੀ ਨੇ 'ਦਸਮ ਗ੍ਰੰਥ' ਸਾਹਿਬ ਵਿਚ ਫੁਰਮਾਇਆ ਹੈ–

'ਅਸਿ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰੁ ਤੀਰ ॥
ਸੈਫ ਸਰੋਹੀ ਸੈਹਥੀ, ਯਹੈ ਹਮਾਰੈ ਪੀਰ ॥ ੩॥' [ਦਸਮ ਗ੍ਰੰਥ
'ਤੀਰ ਤੁਹੀ ਸੈਥੀ ਤੁਹੀ, ਤੁਹੀ ਤਬਰ ਤਲਵਾਰ ॥
ਨਾਮ ਤਿਹਾਰੋ ਜੋ ਜਪੈ, ਭਏ ਸਿੰਧ ਭਵ ਪਾਰ ॥ ੪॥' [ਸ਼ਸ਼ਤ੍ਰ ਨਾਮ ਮਾਲਾ, ਪਾ:੧੦
'ਜਿਤੇ ਸ਼ਸ਼ਤ੍ਰ ਨਾਮੰ ॥ ਨਮਸਕਾਰ ਤਾਮੰ ॥
ਜਿਤੇ ਅਸਤ੍ਰ ਭੇਯੰ ॥ ਨਮਸਕਾਰ ਤੇਯੰ ॥੯੧॥' [ਬਚਿੱਤ੍ਰ ਨਾਟਕ ਪਾ: ੧੦

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੂਰਨ-ਪੁਰਖੁ ਦੇ ਹੁਕਮ ਨਾਲ ਜੋ ਪੂਰਨ ਮਨੁਖ 'ਖਾਲਸਾ' ਦੀ ਸਾਜਨਾ ਕੀਤੀ ਹੈ, ਉਹ 'ਰਾਜ ਤੇ ਜੋਗ' ਦਾ ਇਕੋ ਸਮੇਂ ਸ਼ਸ਼ਤ੍ਰ ਤੇ ਸ਼ਾਸ਼ਤ੍ਰ ਦਾ ਪੂਜਕ, ਸਾਜਨ ਕੀਤਾ ਹੈ, ਭਗਤੀ ਭੀ ਤੇ ਸ਼ਕਤੀ ਭੀ ਦੋਹਾਂ ਦਾ ਸੁਮੇਲ ਇਕੋ ਸਮੇਂ ਮਨੁਸ਼ ਨੂੰ ਇਕੱਠਾ ਕਰ ਦਿਤਾ ਹੈ। ਇਸ ਲਈ ਆਦਿ ਸਰੂਪ ਦੀ ਬਾਣੀ, ਆਤਮਕ ਸ਼ਕਤੀ ਲਈ ਅਤੇ ਦਸਮ ਸਰੂਪ ਦੀ ਬਾਣੀ ਸ਼ਸ਼ਤ੍ਰ ਸ਼ਕਤੀ ਲਈ–ਦੋਨਾਂ ਦਾ ਸਨਮਾਨ ਸਤਿਕਾਰ ਕਰਨਾ, ਆਦਿ ਬਾਣੀ–ਆਤਮਾਂ ਨੂੰ ਪ੍ਰਮੇਸ਼ਰ ਨਾਲ ਮੇਲਨ (ਭਗਤੀ-ਸ਼ਕਤੀ ਲਈ) ਅਤੇ ਦਸਮੇਸ਼ ਦੀ ਦਸਮ ਗ੍ਰੰਥ ਦੀ ਬਾਣੀ ਰਾਜ ਸ਼ਕਤੀ ਲਈ ਸਦਾ ਇਹਨਾਂ ਦਾ ਹੀ ਲੜ ਫੜਣਾ, 'ਗੁਰੂ' ਸਮਝ ਸੇਵਾ-ਪੂਜਾ ਤੇ ਸਤਿਕਾਰ ਕਰਨਾ।

੫. ਸਦਾ (ਇਕ ਓਅੰਕਾਰ) ਇਕ ਪ੍ਰਮੇਸ਼ਰ ਦੀ ਹੀ ਉਪਾਸ਼ਨਾਂ ਕਰਨੀ, ਕਿਸੇ ਦੂਸਰੇ ਨੂੰ 'ਵਾਹਿਗੁਰੂ, ਭਗਵਾਨ, ਅੱਲਾ, ਖੁਦਾ ਜਾਂ ਸਰਬ ਸ਼ਕਤੀ-ਮਾਨ' ਨਹੀਂ ਸਮਝਣਾ ਤੇ ਨਾ ਹੀ ਕਿਸੇ ਹੋਰ ਦੀ ਪੂਜਾ-ਉਪਾਸ਼ਨਾ ਕਰਨੀ।

ਹਾਂ, ਸਭ ਧਰਮਾਂ ਦਾ ਸਤਕਾਰ-ਅਦਬ ਕਰਨਾ, ਦੁਬਦਾ ਦ੍ਰਿਸ਼ਟੀ ਨਾਲ ਕਿਸੇ ਨੂੰ ਤ੍ਰਿਸਕਾਰਨਾ ਨਹੀਂ?

(ੳ) ਉਪਾਸ਼ਨਾਂ–ਇਕ 'ਅਕਾਲ ਪੁਰਖ' ਦੀ। (ਅ) ਟੇਕ–ਸ਼ਬਦ ਦੀ।
(ੲ) ਪਰਚਾ–ਗੁਰਬਾਣੀ ਦਾ ਰਖਣਾ।

ਸਪੂਤ ! ਸਦਾ ਸਤਿਗੁਰਾਂ ਦੇ ਦਰਸਾਏ ਮਾਰਗ ਤੇ ਚਲਣਾ, ਜਿਹਾ ਕਿ–

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ, ਕੋਊ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ ॥ ਹਿੰਦੂ ਤੁਰਕ ਕੋਊ, ਰਾਫ਼ਜੀ ਇਮਾਮ ਸਾਫ਼ੀ, ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥ ਕਰਤਾ ਕਰੀਮ ਸੋਈ, ਰਾਜ਼ਕ ਰਹੀਮ ਓਈ, ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥ 'ਏਕ ਹੀ ਕੀ ਸੇਵ' ਸਭ ਹੀ ਕੋ 'ਗੁਰਦੇਵ' ਏਕ, ਏਕ ਹੀ ਸਰੂਪ ਸਬੈ, ਏਕੈ ਜੋਤ ਜਾਨਬੋ ॥੧੫॥੮੫॥

ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ, ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ॥ ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ, ਨਿਆਰੇ ਨਿਆਰੇ ਦੇਸਨ ਕੇ, ਭੇਸ ਕੋ ਪ੍ਰਭਾਉ ਹੈ ॥ ਏਕੈ ਨੈਨ ਏਕੈ ਕਾਨ, ਏਕੈ ਦੇਹ, ਏਕੈ ਬਾਨ, ਖਾਕ ਬਾਦ ਆਤਸ਼, ਔ ਆਬ ਕੋ ਰਲਾਉ ਹੈ ॥ ਅਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ, ਏਹ ਹੀ ਸਰੂਪ ਸਬੈ, ਏਕ ਹੀ ਬਨਾਉ ਹੈ ॥੧੬॥੮੬॥

ਜੈਸੇ ਏਕ ਆਗ ਤੇ, ਕਨੂਕਾ ਕੋਟ ਆਗ ਉਠੇ, ਨਿਆਰੇ ਨਿਆਰੇ ਹੁਇਕੈ, ਫੇਰਿ ਆਗ ਮੈ ਮਿਲਾਹਿਗੇ ॥ ਜੈਸੇ ਏਕ ਧੂਰ ਕੇ, ਅਨੇਕ ਧੂਰ ਪੂਰਤ ਹੈ, ਧੂਰ ਕੇ ਕਨੂਕਾ, ਫੇਰ ਧੂਰ ਹੀ ਸਮਾਹਿੰਗੇ ॥ ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ, ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ ॥ ਤੈਸੇ ਬਿਸ੍ਵ ਰੂਪ ਤੇ, ਅਭੂਤ ਭੂਤ ਪ੍ਰਗਟ ਹੋਇ, ਤਾਹੀ ਤੇ ਉਪਜ ਸਬੈ, ਤਾਹੀ ਮੈ ਸਮਾਹਿੰਗੇ ॥੧੭॥੮੭॥

[ਅਕਾਲ ਉਸਤਤਿ–ਪਾ: ੧੦

ਤਾਂ ਤੇ ਹੇ ਸਪੂਤ ! ਉਸ ਪ੍ਰਮੇਸ਼੍ਵਰ ਨੂੰ ਹਰ ਥਾਂ ਜਾਣ, ਹਰ ਇਕ ਵਿਚ ਉਸ ਦੀ ਜੋਤ ਜਾਣ ਕੇ ਇਕ ਸਮਾਨ ਸੇਵਾ ਕਰਨੀ, ਕਲਗੀਧਰ ਜੀ ਫੁਰਮਾਂਦੇ ਹਨ–

'ਜਿਮੀ ਜਮਾਨ ਕੇ ਬਿਖੈ, ਸਮਸਤਿ ਏਕ ਜੋਤਿ ਹੈ ॥ ਨ ਘਾਟਿ ਹੈ, ਨ ਬਾਢਿ ਹੈ, ਨ ਘਾਟਿ ਬਾਢਿ ਹੋਤ ਹੈ ॥ ਨ ਹਾਨ ਹੈ, ਨ ਬਾਨ ਹੈ, ਸਮਾਨ ਰੂਪ ਜਾਨੀਐ ॥ ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ ॥੬॥੧੬੬॥'

[ਅਕਾਲ ਉਸਤਤਿ–ਪਾਤਸ਼ਾਹੀ ਦਸਵੀਂ

੬. ਸਦਾ ਸੇਵਾ-ਸਿਮਰਨ, ਜੀਅ ਦਯਾ, ਸ਼ੁਭ ਗੁਣਾਂ ਦੀ ਦਾਤ ਹੀ ਵਾਹਿਗੁਰੂ ਤੋਂ ਮੰਗਣੀ, ਝੂਠੇ ਪਦਾਰਥਾਂ ਦੀ ਭੁਲ ਕੇ ਭੀ ਕਦੀ ਮੰਗ ਨਹੀਂ ਮੰਗਣੀ, ਵੈਸੇ ਤਾਂ ਸਤਿਗੁਰੂ ਜਾਣੀਜਾਣ ਹਨ, ਮੰਗਣ ਦੀ ਕੋਈ ਲੋੜ ਹੀ ਨਹੀਂ ? ਕਿਉਂਕਿ–

'ਊਚਾ ਨਹੀ ਕਹਿਣਾ, ਮਨ ਮਹਿ ਰਹਿਣਾ, ਆਪੇ ਜਾਣੈ ਜਾਣੋ ॥' [ਵਡਹੰਸ ਮ: ੧, ਪੰਨਾ ੫੮੦

ਜਾਣੀਜਾਣ ਸਤਿਗੁਰੂ ਪਾਸੋਂ ਤਾਂ ਮੰਗਣ ਦੀ ਲੋੜ ਹੀ ਨਹੀਂ ? ਸੁਤੇ ਸਿੱਧ ! ਜੋ ਅਚਿੰਤ ਦਾਤ ਬਖਸ਼ਣ ਉਸੇ ਦੇ ਹੁਕਮ, ਰਜ਼ਾ, ਭਾਣੇ ਵਿਚ ਹੀ ਪ੍ਰਸੰਨ ਰਹਿਣਾ।

੭. 'ਝੂਠੇ ਸਭ ਸਾਕ' ਗੁਰਮਤਿ ਅਨੁਸਾਰ ਜਾਣ, ਮਾਂ-ਬਾਪ ਦੇ ਵਿਛੋੜੇ ਦਾ ਵਿਜੋਗ ਨਹੀਂ ਕਰਨਾ, ਇਹ ਸਭ ਮਾਇਆ ਦਾ ਸਬੰਧ ਜਾਣ, ਇਸ ਛਲ-ਨਾਗਨ ਦੇ ਫੰਧੇ ਵਿਚ ਨਹੀਂ ਫ਼ਸਨਾ, ਆਪਣੇ ਆਪ ਨੂੰ ਸੁਤੰਤਰ ਤੇ ਪ੍ਰਭੂ ਦਾ ਬੰਦਾ ਜਾਣ ਕੇ, ਪ੍ਰਭੂ ਵਿਯੋਗ ਵਿਚ ਓਸੇ ਦੇ ਹੀ ਮਿਲਣ ਦੀ ਹੀ ਸੁਰਤ ਬਿਰਤ ਰਖਣੀ, ਕਿਉਂਕਿ ਜਿਸ ਪ੍ਰਭੂ ਤੋਂ ਇਹ ਜੀਵ ਵਿਛੜਿਆ ਹੋਇਆ ਹੈ, ਓਸੇ 'ਸਚੇ ਸਾਕ' ਦੇ ਮੇਲ



ਲਈ ਸਿਮਰਣ-ਭਗਤੀ ਦੀ ਸਿਖਰ ਛੂਹਣ ਦਾ ਯਤਨ ਕਰਨਾ ਹੀ, ਭਲੇ ਪੁਰਸ਼ਾਂ ਦੀ ਨਿਸ਼ਾਨੀ ਹੈ ਅਤੇ ਗੁਰਮਤਿ ਮਾਰਗ ਦੀ ਸੇਧ ਹੈ।

੮. 'ਮਨਮੁਖਿ ਕਰਮ ਕਰਹਿ, ਨਹੀ ਬੂਝਹਿ, ਬਿਰਥਾ ਜਨਮੁ ਗਵਾਏ ॥
ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮ ਵਸੈ ਮਨਿ ਆਏ ॥੧॥' [ਮ: ੩, ਪੰਨਾ ੬੭

ਗੁਰਬਾਣੀ ਹੀ ਇਸ ਅੰਧਕਾਰ ਸੰਸਾਰ ਚੋਂ ਸਹੀ ਦਿਸ਼ਾ-ਮਾਰਗ ਦਰਸਾ ਸਕਦੀ ਹੈ, ਤਾਂ ਤੇ ਗੁਰਬਾਣੀ ਪੜ੍ਹਣੀ–ਇਸ ਦੇ ਹੁਕਮਾਂ ਤੇ ਚਲਣਾ, ਅਮਲ ਕਰਨਾ, ਜਿਥੋਂ ਤੱਕ ਹੋ ਸਕੇ ਹੋਰਨਾਂ ਨੂੰ ਇਸ ਬਾਣੀ ਦਾ ਬੋਧ ਕਰਾਣਾ (ਪੜ੍ਹਣੀ ਤੇ ਪੜ੍ਹਾਣੀ) ਅਤੇ 'ਜੀਅ ਦਾਨ ਦੇ ਭਗਤੀ ਲਾਇਣ' ਦੇ ਹੁਕਮਾਂ ਤੇ ਚਲ ਕੇ, ਹੋਰਨਾਂ ਨੂੰ ਚਲਾਉਣ ਦਾ ਯਤਨ ਕਰਨਾ।

੯. ਗੁਰਸਿੱਖੀ ਦਾ ਸਿੱਖਣਾ, ਭਾਵੇਂ ਅਤਿ ਕਠਨ ਤਾਂ ਹੈ–

ਗੁਰਸਿਖੀ ਦਾ ਸਿਖਣਾ, ਗੁਰਸਿਖ ਸਿਖਣ ਬਜਰੁ ਭਾਰਾ ॥ ਗੁਰਸਿਖੀ ਦਾ ਸਿਖਣਾ, ਲੇਖ ਅਲੇਖੁ ਨ ਲਿਖਣ ਹਾਰਾ ॥ ਗੁਰਸਿਖੀ ਦਾ ਤੋਲਣਾ, ਤੁਲਿ ਨ ਤੋਲਿ, ਤੁਲੈ ਤੁਲਧਾਰਾ ॥ ਗੁਰਸਿਖੀ ਦਾ ਦੇਖਣਾ, ਗੁਰਮੁਖਿ ਸਾਧ ਸੰਗਤਿ ਗੁਰਦੁਆਰਾ ॥ ਗੁਰਸਿਖੀ ਦਾ ਚਖਣਾ, ਸਾਧ ਸੰਗਤਿ ਗੁਰ ਸਬਦੁ ਵੀਚਾਰਾ ॥ ਗੁਰਸਿਖੀ ਦਾ ਸਮਝਣਾ, ਜੋਤੀ ਜੋਤ ਜਗਾਵਣ ਹਾਰਾ ॥ ਗੁਰਮੁਖਿ ਸੁਖ ਫਲੁ ਪਿਰਮ ਪਿਆਰਾ ॥੭॥ [ਭਾਈ ਗੁਰਦਾਸ–ਵਾਰ ੨੮

ਗੁਰਸਿੱਖੀ ਮਾਰਗ– 'ਗੁਰਸਿਖੀ ਬਾਰੀਕ ਹੈ, ਖੰਡੇ ਧਾਰ ਗਲੀ ਅਤਿ ਭੀੜੀ ॥ ਓਥੈ ਟਿਕੈ ਨ ਭੁਣਹਣਾ, ਚਲਿ ਨ ਸਕੈ ਉਪਰਿ ਕੀੜੀ ॥ ਵਾਲਹੁ ਨਿਕੀ ਆਖੀਐ, ਤੇਲੁ ਤਿਲਹੁ ਲੇ ਕੋਲੂ ਪੀੜੀ ॥ ਗੁਰਮੁਖਿ ਵੰਸੀ ਪਰਮ ਹੰਸ, ਖੀਰ ਨੀਰ ਨਿਰਨਉ ਚੁੰਜਿ ਵੀੜੀ ॥ ਸਿਲਾ ਅਲੂਣੀ ਚਟਣੀ, ਮਾਣਕ ਮੋਤੀ ਚੋਗ ਨਿਵੀੜੀ ॥ ਗੁਰਮੁਖਿ ਮਾਰਗਿ ਚਲਣਾ, ਆਸ ਨਿਰਾਸੀ ਝੀੜ ਉਝੀੜੀ ॥ ਸਹਿਜ ਸਰੋਵਰ ਸਚ ਖੰਡਿ, ਸਾਧ ਸੰਗਤਿ ਸਚ ਤਖਤਿ ਹਰੀੜੀ ॥ ਚੜ੍ਹ ਇਕੀਹ ਪਤਿ ਪਉੜੀਆਂ, ਨਿਰੰਕਾਰੁ ਗੁਰ ਸਬਦ ਸਹੀੜੀ ॥ ਗੂੰਗੈ ਦੀ ਮਿਠਿਆਈਐ ਅਕਥ ਕਥਾ ਵਿਸਮਾਦੁ ਬਚੀੜੀ ॥ ਗੁਰਮੁਖਿ ਸੁਖ ਫਲ ਸਹਿਜ ਅਲੀੜੀ ॥੫॥ [ਭਾ: ਗੁ: ੧੧ ਪਉੜੀ

ਪਰ ਫਿਰ ਭੀ–ਸਤਿਗੁਰੂ 'ਸ਼ਬਦ' ਦੀ ਟੇਕ ਲੈ–

'ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥' [ਆਸਾ ਦੀ ਵਾਰ ਮ: ੧, ਪੰ: ੪੭੦

ਇਸ ਜਹਾਜ ਗੁਰ ਮੰਤ੍ਰ–ਸ਼ਬਦ ਤੇ ਚੜ੍ਹ 'ਬਿਖਮ ਨਦੀ ਜਾਇ ਤਰਨੀ' ਸੰਸਾਰ ਸਾਗਰ ਤੋਂ ਪਾਰ ਉਤਰਣ ਦਾ ਸਦੀਵੀ ਯਤਨ ਕਰਦੇ ਰਹਿਣਾ। ਲੱਖਾਂ ਔਕੜਾਂ ਆਵਨ ਤੇ ਭੀ ਕਦੀ ਗੁਰੂ ਤੇ ਗੁਰਸਿੱਖੀ ਤੋਂ ਮੁਖ ਨਹੀਂ ਮੋੜਨਾ, ਕਿਉਂਕਿ–

'ਸਤਿਗੁਰੂ ਸਭਨਾ ਦਾ ਭਲਾ ਮਨਾਇਦਾ, ਤਿਸ ਦਾ ਬੁਰਾ ਕਿਉ ਹੋਇ ॥' [ਮ: ੪, ਪੰਨਾ ੩੦੨

੧੦. ਸਾਂਝੀ ਵਾਲਤਾ– 'ਸਭੇ ਸਾਂਝੀ ਵਾਲ ਸਦਾਇਨਿ, ਤੂ ਕਿਸੈ ਨ ਦਿਸਹਿ ਬਾਹਰਾ ਜੀਉ ॥' [ਮਾਝ ਮ: ੫, ਪੰਨਾ ੯੭] ਦੇ ਉਪਦੇਸ਼ ਨੂੰ ਦ੍ਰਿੜ੍ਹਤਾ ਨਾਲ ਮੁਖ ਰਖਦਿਆਂ, ਸੱਮ-ਦ੍ਰਿਸ਼ਟੀ

ਸੇਵਕ ਭਾਵ' ਨਾਲ ਕਰਨੀ ਅਤੇ ਸਦਾ ਸਰਬੱਤ ਦੇ
ਨਾਲ, ਮਾਨਵਤਾ ਦੀ ਸੇਵਾ, ਹਉਮੈ ਰਹਿਤ 'ਸੇਵਕ ਭਾਵ' ਨਾਲ ਕਰਨੀ ਅਤੇ ਸਦਾ ਸਰਬੱਤ ਦੇ ਭਲੇ ਦੀ ਯਾਚਨਾ ਕਰਨੀ, ਸ੍ਰੀ ਗੁਰੂ ਨਾਨਕ ਖੁਸ਼ ਹੋ ਬਖਸ਼ਸ਼ਾਂ ਕਰਨਗੇ। ਧਰਮ-ਕਰਮ ਦੀ ਕਿਰਤ ਕਰਨੀ ਵੰਡ ਛਕਨ ਦੀ ਗੁਰ ਰੀਤ–'ਕਿਰਤ ਵਿਰਤ ਕਰ ਧਰਮ ਦੀ, ਖੱਟ ਖਵਾਲਣ ਕਾਰ ਕਰੇਹੀ ॥' [ਭਾ: ਗੁ

'ਘਾਲਿ ਖਾਇ, ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥' [ਸਾ: ਵਾਰ ਮ: ੧, ੧੨

ਇਸ ਤਰ੍ਹਾਂ ਸਚੇ ਮਾਰਗ ਦੀ ਪਛਾਣ ਸੋਝੀ ਪੈ ਜਾਵੇਗੀ।

ਇਸ ਤਰ੍ਹਾਂ ਸਚੇ ਮਾਰਗ ਦੀ ਪਛਾਣ ਸੋਝੀ ਪੈ ਜਾਵੇਗੀ। ਇਸ ਤਰ੍ਹਾਂ ਸਚੇ ਮਾਰਗ ਦੀ ਪਛਾਣ ... ਤਾਂ ਜੋ ਤੂੰ ਸੰਸ

੧੧. ਮੇਰੇ ਹੋਣਹਾਰ ਸਪੂਤ ! ਇਹ ਮੈਂ ਤੈਨੂੰ ਤਾਂ ਸਿਖਿਆ ਦਰਸਾਈ ਹੈ, ਤਾਂ ਜੋ ਤੂੰ ਸੰਸ ... ਉਸ ਦੀਆਂ ਮੇਹਰਾਂ ਦਾ ਪਾਤਰ ਬਣ ਸਕੇਂ। ਦੇਖ ਯਾਤਰਾ ਵਿਚ ਮਾਲਕ ਦੀ ਘਾਲ-ਕਮਾਈ ਕਰਕੇ ਉਸ ਦੀਆਂ ਮੇਹਰਾਂ ਦਾ ਪਾਤਰ ਬਣ ਸਕੇਂ। ਦੇ ਹੋ ਤੁਹਾਡੇ ਵਡੇ ਭਾਈ ਇਸ ਵਿਰਸੇ ਤੋਂ ਵਿਰਵੇ ਹਨ, ਤੁਹਾਡੇ ਵਿਰਸੇ ਦੀ ਦਾਤ, ਜੋ ਗੁਰੂ ਜਨ ਹੈ, ਦਸ ਚਲਿਆਂ ਹਾਂ।

ਸਪੂਤ ! ਇਹ ਅਮੋਲਕ ਸਿਖਿਆ ਦਾ ਖਜ਼ਾਨਾ ਸਾਂਭ ਰਖੀਂ, ਇਹ ਮੇਰੀ ਅੰਤਮ ਨਿਸ਼ ... ਤਾਂ ਇਹ ਹੀ ਸਦੀਵੀ ਯਾਦ ਜੇ ਤੂੰ ਹਿਰਦੇ ਵਿਸ ਵਸਾ ਕੇ, ਕੁਲ ਰੌਸ਼ਨ ਕਰਨ ਦਾ ਯਤਨ ਕਰੇਂ ਤਾਂ ਇਹ ਹੀ ਵਡੀ ਆਸ ਹੈ, ਤੇਰੀ ਭਗਤੀ ਲਗਣ ਦਰਸਾਏ, ਜੋ ਕੁਲ ਉਜਾਗਰ ਅਤੇ ਹੋਰਨਾਂ ਲਈ ਭੀ ਰੌ ਮੁਨਾਰਾ ਤੇਰੀ ਜੀਵਨੀ ਚੋਂ ਪ੍ਰਕਾਸ਼-ਮਾਨ ਸਦੀਵੀ ਰਵੇ।

ਸਪੂਤ ! ਮੇਰੀ ਕੋਈ ਯਾਦਗਾਰ–ਜਾਂ ਗੁਰਮਤਿ ਤੋਂ ਉਲਟ ਕੋਈ ਰੀਤ ਨਹੀਂ ਕਰਨੀ, ਨਾ 'ਸਰਾਧਾਂ' ਦੇ ਚੱਕ੍ਰ ਵਿਚ ਪੈਣਾ। ਕਿਉਂਕਿ ਅੱਜ ਮੈਂ ਤੇਰੇ ਨੇਤ੍ਰਾਂ ਸਾਹਮਣੇ, ਇਸ ਸੰਸਾਰ ਮਿਥਿਆ ਤਿਆਗਣ (ਛੱਡਨ) ਵਾਲਾ ਹਾਂ, ਕਿਉਂਕਿ ਮੇਰਾ ਹੁਣ 'ਭਇਆ ਪੁਰਾਨਾ ਚੋਲਾ' ਹੋ ਚੁਕਾ ਹੈ, ਇਸ ਤਿਆਗਣਾ ਹੀ ਲੋੜੀਏ ? ਚੋਜੀ ਦੇ ਅਨੇਕਾਂ ਚੋਜ, ਜੋ ਤੁਸਾਂ ਪਲੇਗ ਦੇ ਦੋ ਹਮਲਿਆਂ ਵਿਚ ਹਨ, ਪਹਿਲਾ ਮਾਤਾ ਦਾ ਵਿਛੋੜਾ ਤੇ ਫਿਰ ਮੈਂ ਆਪਣੇ ਪਿਆਰ ਤੋਂ ਤੈਨੂੰ ਸਦਾ ਵੰਚਤ ਕਰ ਚਲਿ ਹਾਂ, ਅਸੀਂ ਦੋਵੇਂ, ਤੈਨੂੰ ਇਸ ਛੋਟੀ ਉਮਰ ਵਿਚ ਯਤੀਮ ਕਰ ਚਲੇ ਹਾਂ, ਇਸ ਦਾ ਰਤਾ ਭਰ ਭੀ ਤੇ ਗ਼ਮ ਨਾ ਲਗਣ ਦੇਣਾ, ਕਿਉਂਕਿ ਤੇਰਾ ਸੱਚਾ ਪਿਤਾ 'ਵਾਹਿਗੁਰੂ' ਜਿਸ ਦੇ ਅਸੀਂ ਸਾਰੇ ਹਾਂ–

'ਏਕ ਪਿਤਾ ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ ॥' [ਸੋਰਠਿ ਮ: ੫, ਪੰਨਾ ੬੧

ਸਦਾ ਅੰਗ ਸੰਗ ਸਮਝਣਾ। ਇਉਂ (ਬਾਬਾ ਮਿੱਤ ਸਿੰਘ ਜੀ) ਨੂੰ ਸੱਚੇ ਮਾਰਗ ਦੇ ਉਪਦੇਸ਼ ਕਰ ਅਚਾਨਕ ਹੱਥ ਜੁੜ ਗਏ–ਨੇਤ੍ਰ ਮੁੰਧੇ ਗਏ, ਤੇ ਅੰਦਰੇ ਹੀ ਅੰਦਰ ਅਰਦਾਸ ਵਿਚ ਜੁੜ ਗਏ–

ਸਿਰੀ ਰਾਗੁ ਮਹਲਾ ੫ ਘਰ ੭ ॥

ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥ ਭੂਲਹਿ ਚੂਕਹਿ ਬਾਰਿਕ, ਤੂ ਹਰਿ ਪਿਤਾ ਮਾਇਆ ॥੧॥ ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮ ਭਾਵਨੁ ॥੧॥ਰਹਾਉ॥ ਹਉ ਮਾਣੁ ਤਾਣੁ ਕਰਉ ਤੇਰਾ, ਹਉ ਜਾਨਉ ਆਪਾ ॥ ਸਭ ਹੀ ਮਧਿ, ਸਭਹਿ ਤੇ ਬਾਹਰਿ, ਬੇਮੁਹਤਾਜ ਬਾਪਾ ॥੨॥ ਪਿਤਾ ਹਉ ਜਾਨਉ ਨਾਹੀ, ਤੇਰੀ ਕਵਨ ਜੁਗਤਾ ॥ ਬੰਧਨ ਮੁਕਤੁ ਸੰਤਹੁ, ਮੇਰੀ ਰਾਖੈ ਮਮਤਾ ॥੩॥ ਭਏ ਕਿਰਪਾਲ ਠਾਕੁਰ, ਰਹਿਓ ਆਵਣ ਜਾਣਾ ॥ ਗੁਰ ਮਿਲਿ ਨਾਨਕ, ਪਾਰਬ੍ਰਹਮ ਪਛਾਣਾ ॥੪॥੨੭॥੯੭॥ [ਪੰਨਾ ੫੧–੫੨



ਪੁਤਰ ! ਉਹ ਸੱਚਾ ਪਿਤਾ ਤੈਨੂੰ ਸਦਾ ਪਿਆਰ ਕਰੇਗਾ। ਲਾਡ ਲਡਾਵੇਗਾ, ਉਸ ਦੀ ਯਾਦ ਸਦਾ ਮਨ ਵਿਚ ਰਖੀਂ, ਅਤੇ ਸਾਨੂੰ ਸਦੀਵੀ ਭੁੱਲ ਜਾਵੀਂ। ਸਤਿਗੁਰੂ ! ਆਪੇ ਤੈਨੂੰ ਧੀਰਜ, ਸ਼ਾਂਤੀ, ਮਾਨ, ਇਜ਼ਤ, ਵਡਿਆਈਆਂ ਬਖਸ਼ਨਗੇ। ਐ ਮੇਰੇ ਸਪੂਤ ! ਮੈਨੂੰ ਤੇਰੇ ਚੋਂ ਅਜੇਹੀਆਂ, ਨਿਝਰ-ਝਰਨਾਂ ਦੀਆਂ ਕਿਰਨਾ ਝਰਦੀਆਂ ਦਾ ਲਿਸ਼ਕਾਰ ਪੈ ਰਿਹਾ ਏ।

## ਸ੍ਰ: ਕਰਮ ਸਿੰਘ ਜੀ ਦਾ ਅੰਤਮ ਸਮਾਂ

ਰੱਬੀ ਰੰਗ ਵਿਚ ਨੇਤ੍ਰ ਮੁੰਧੇ ਗਏ, ਹੱਥ ਜੁੜ ਗਏ, ਸਰੀਰ ਨਿਸਲ ਪਿਆ ਹੈ, ਕੁਝ ਕੁਝ ਸੁਆਸ ਅਜੇ ਚਲ ਰਹੇ ਹਨ। ਸਾਰਾ ਕੁਟੰਬ ਉਦਾਸ–ਗ਼ਮਗ਼ੀਨ ਕੋਲ ਬੈਠਾ, ਰੱਬੀ ਰੰਗ ਦੇ ਰੰਗਾਂ ਵਿਚ ਸੋਚ ਸਮੁੰਦਰ ਵਿਚ ਡੁੱਬਾ ਹੋਇਆ ਹੈ। ਸ੍ਰ: ਕਰਮ ਸਿੰਘ ਜੀ ਦਾ ਚੇਹਰਾ ਨਿਰਬਲਤਾ ਕਰਕੇ ਤਾਂ ਬਦਲਵਾਂ ਦਿਸ ਰਿਹਾ ਸੀ, ਪਰ ਚੇਹਰੇ ਦਾ ਨੂਰ ਅਤੇ ਮੁਸਕਰਾਹਟ 'ਲਾਲ ਰੰਗ' ਵਾਂਗ, ਬਰਕਰਾਰ ਭਾਅ ਮਾਰ ਰਹੀ ਸੀ। ਸਾਰਿਆਂ ਦੀਆਂ ਅੱਖਾਂ, ਚੇਹਰੇ ਤੇ ਜੁੜੀਆਂ ਹੋਈਆਂ ਸਨ। ਬੁਲ ਫਰਕੇ ਤੇ ਬੜੀ ਧੀਮੀ ਜੇਹੀ ਅਵਾਜ਼ ਵਿਚ ਕਹਿ ਉਠੇ– 'ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥

ਜੀਵਤ ਸਾਹਿਬੁ ਸੇਵਿਓ ਆਪਨਾ, ਚਲਤੇ ਰਾਖਿਓ ਚੀਤਿ ॥੧॥ਰਹਾਉ॥' [ਮ: ੫ ਪੰਨਾ ੧੦੦੦

ਬਖਸ਼ਸ਼ਾਂ ਦੇ ਮਾਲਕ ਨੇ ਜੋ ਜੀਵਨ ਯਾਤਰਾ ਸੰਸਾਰ ਦੇ ਵਿਚ ਸੇਵਾ ਬਖਸ਼ੀ ਸੀ, ਜਿਤਨੀ ਬਲ-ਸ਼ਕਤੀ ਤੇ ਸੋਝੀ ਬਖਸ਼ੀ ਸੀ–ਨਿਭਾਹੀ ਹੈ, ਹੋ ਸਕਦਾ ਹੈ ਕਿ ਇਸ ਸੰਸਾਰ ਯਾਤਰਾ ਵਿਚ ਅਨੇਕਾਂ ਭੁੱਲਾਂ, ਗਲਤੀਆਂ 'ਭੁਲਣ ਹਾਰ ਜੀਵ' ਤੋਂ ਹੋਈਆਂ ਹੋਣ ਗੀਆਂ, ਆਪ ਬਖਸ਼ਿੰਦ ਹੋ, ਬਖਸ਼ ਦੇਣੀਆਂ, ਕਿਉਂਕਿ–

'ਅਸੀ ਖਤੇ ਬਹੁਤੁ ਕਮਾਵਦੇ, ਅੰਤੁ ਨ ਪਾਰਾਵਾਰੁ ॥ ਹਰਿ ਕਿਰਪਾ ਕਰਿ ਕੈ ਬਖਸਿ ਲੈਹੁ, ਹਉ ਪਾਪੀ ਵਡ ਗੁਨਾਹਗਾਰੁ ॥ ਹਰਿ ਜੀਉ ਲੇਖੈ ਵਾਰ ਨ ਆਵਈ, ਤੂੰ ਬਖਸਿ ਮਿਲਾਵਣਹਾਰੁ ॥ ਗੁਰ ਤੁਠੈ ਹਰਿ ਪ੍ਰਭੁ ਮੇਲਿਆ, ਸਭ ਕਿਲਵਿਖ ਕਟਿ ਵਿਕਾਰ ॥ ਜਿਨਾ ਹਰਿ ਹਰਿ ਨਾਮੁ ਧਿਆਇਆ, ਜਨ ਨਾਨਕ ਤਿਨ ਜੈਕਾਰੁ ॥੨੯॥ [ਸਲੋਕ ਮ: ੫, ਪੰਨਾ ੧੪੧੨

ਬਖਸ਼ਿੰਦ ਦਾਤਾ ਜੀ ! ਆਪ ਜੀ ਨੇ ਨਿਆਸਰੇ ਜੀਵਾਂ ਦੀ ਸੇਵਾ ਦਾ ਸੁਭਾਗ ਬਖਸ਼ਿਆ ਸੀ, ਹੇ ਦਾਤਾਰ ! ਮੈਂ ਆਪ ਦੀ ਇਸ ਬਖਸ਼ਸ਼ ਦਾ ਸਿਲਾ ਕੁਝ ਭੀ ਨਹੀਂ ਦੇ ਸਕਿਆ, ਇਕ ਅਰਦਾਸ (ਬੇਨਤੀ) ਹੈ, ਕਿ ਮੇਰੀ ਅੰਤਮ ਇੱਛਾ ਪੂਰੀ ਕਰਨੀ ?

ਆਪਣੇ ਲਾਡਲੇ ਸਪੂਤ (ਮਿੱਤ ਸਿੰਘ) ਦੇ ਸਿਰ ਤੇ ਮੇਹਰ ਭਰਿਆ ਹੱਥ ਰਖਣਾ, ਸਿੱਖੀ ਮਿਸ਼ਨ ਤੇ ਦ੍ਰਿੜ੍ਹਤਾ ਨਾਲ ਚਲਦਾ ਰਵੈ, ਸੇਵਾ-ਸਿਮਰਨ ਦੀ ਦਾਤ ਬਖਸ਼ਨੀ, ਅਤੇ ਆਪ ਜੀ ਦੇ ਲੜ ਲਗਿਆ ਰਵੈ, ਸਿੱਖੀ ਤੋਂ ਨਾ ਡੋਲੇ, ਕੁੱਲ ਨੂੰ ਦਾਗ ਨਾ ਲਾਵੈ–ਸਗੋਂ 'ਕੁਲ ਤਾਰਕ' ਹੋ ਚਮਕੇ, ਅਤੇ ਆਪ ਦੇ ਚਰਨਾਂ ਦਾ ਹਉਮੈ ਰਹਿਤ ਸਦੀਵੀ ਸੇਵਕ ਬਣ ਸੇਵਾ ਕਰਦਾ ਰਵੈ। ਮੈਥੋਂ ਕਰਵਾਈ ਸੇਵਾ ਦਾ ਫਲ, ਬੇਸ਼ੱਕ ਮੈਨੂੰ ਨਾ ਬਖਸ਼ਸ਼ ਕਰਨਾ, ਆਪ ਜੀ ਦੀ ਬਖਸ਼ੀ ਦਾਤ (ਮਿੱਤ ਸਿੰਘ) ਦੀ ਝੋਲੀ 'ਸਰਬ ਗੁਣ ਨਿਧਾਨੰ' ਜੀ, ਭਰਪੂਰ ਕਰ ਦੇਣੀ, ਇਹ ਸਦਾ– 'ਸਚੇ ਮਾਰਗ ਚਲਦਿਆਂ ... ... ... ... ... ॥' ਬੱਸ ਮੇਰੀ ਨਿਮਾਣੇ ਦੀ ਅੰਤਮ ਅਰਦਾਸ ਕਬੂਲਣੀ–ਦਾਤਾ ਜੀਓ !

ਵਾਹ ! ਵਾਹ !! 'ਭਗਤਾ ਕੀ ਚਾਲ ਨਿਰਾਲੀ' [ਅਨੰਦ ਸਾਹਿਬ, ਪਾ: ੩,ਪੰ:੯

[ ਸੰਸਾਰੀ ਜੀਵਾਂ ਤੇ ਭਾਉ ਭਗਤੀ ਵਾਲੇ ਜੀਵਾਂ ਵਿਚ ਕਿੰਨਾ ਅੰਤਰ ਹੈ। ਸੰਸਾਰੀ, ਮਾਤਾ-ਪਿਤਾ ਦੇ ਬੁਢੇਪੇ, ਦੁਖ-ਸੁਖ, ਜਾਂ ਅੰਤਮ ਸਮੇਂ ਪਿਛੋਂ ਅਰਦਾਸ ਕਰਦੇ ਹਨ, ਭਾਵੇਂ ਉਸ ਪਰਾਣੀ ਦੀ ਜੀਵਨ ਯਾਤਰਾ ਕਿੰਨੀ ਦੁਖਾਂਤ ਗੁਜ਼ਰੀ ਹੋਵੇ, ਇਸ ਤਪਦੇ ਸੰਸਾਰ ਦੀ ਅਗਨੀ ਵਿਚ ਜਲਦਿਆਂ ਜੀਵਨ ਗੁਜ਼ਾ- ਰਨ ਕੀਤਾ ਹੋਵੇ, ਕੋਈ ਭੀ ਸੁਚੱਜਾ ਕਰਮ ਨਾ ਕੀਤਾ ਹੋਵੇ, 'ਜੋ ਧਰਮ ਦੇ ਨਿਯਮਾਂ ਵਾਲੇ ਹੋਵਣ' ਉਸ ਨੇ–(ਦਾਨ-ਪੁੰਨ, ਗਰੀਬ-ਦੀਨ ਦੁਖੀ ਦੀ ਸਹਾਇਤਾ, ਲੋੜਵੰਦ ਨੂੰ ਅੰਨ, ਧਨ, ਕਪੜਾ ਆਦਿ ਕਦੀ ਨਾ ਦਿਤਾ ਹੋਵੇ, ਨਾ ਹੀ ਤੀਰਥ-ਯਾਤਰਾ, ਤੇ ਧਰਮ ਦਾ ਕੋਈ ਕੰਮ ਕੀਤਾ ਹੋਵੇ।)

ਪਰ ਉਨ੍ਹਾਂ ਵਾਸਤੇ ਅਸੀਂ ਅੰਤਮ ਕ੍ਰਿਆ ਲਈ–ਸੱਦੇ ਪੱਤਰ ਤੇ ਬੜੇ ਮਾਨ ਨਾਲ ਲਿਖਾਂਗੇ– 'ਗੁਰਮੁਖਿ ਜਨਮਿ ਸਵਾਰ, ਦਰਗਹ ਚਲਿਆ ॥' ਗੁਰਬਾਣੀ ਨਾਲ ਕਿਤਨਾ ਮਜ਼ਾਕ ਹੈ–ਚੰਗੇ ਪੜ੍ਹੇ-ਲਿਖੇ ਸੂਝਵਾਨ ਭੀ ਫਿਰ ਉਸ ਦੀਆਂ ਸਿਫਤਾਂ ਦੇ 'ਸਤਿਗੁਰੂ ਦੇ ਹਜ਼ੂਰ' ਝੂਠੇ ਪੜੁਲ ਬੰਨਦੇ ਸ਼ਰਧਾਂਜਲੀਆਂ ਭੇਟ ਕਰਨਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿਚ ਸਰਾਸਰ ਝੂਠ ਦੇ ਪਲੰਦੇ ਬੰਨ ਕੇ ਉਸ ਪਾਪੀ ਕਰਮਾਂ ਵਾਲੇ ਜੀਵ ਦੇ ਸਿਰ ਤੇ ਹੋਰ ਗੁਨਾਹਾਂ ਦੀ ਗੱਠੜੀ ਲੱਦ ਕੇ ਫਿਰ ਅਰਦਾਸ ਕਰਾਂਗੇ- ਇਸ ਵਿਛੜੀ ਜੀਵ-ਆਤਮਾਂ ਨੂੰ ਚਰਨਾਂ ਵਿਚ ਨਿਵਾਸ ਦੇਣਾ, ਗੁਨਾਹ ਬਖਸ਼ਨੇ।

ਕੀ ਗੁਰਬਾਣੀ ਫਿਰ ਇਕ ਖਿਲੌਣਾ ਹੈ ? 'ਲੋਗਨ ਰਾਮ ਖਿਲਉਨਾ ਜਾਨਾਂ' [ਭੈ: ਕਬੀਰ ਜੀ–੧੧੫

ਜੋ ਦਰਸਾ ਰਹੀ ਹੈ–

ਪਰ ਜੀਵ–'ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ॥' [ਬਾਰਹ ਮਾਹ, ਪੰਨਾ ੧੩

ਕੀ ਕੋਈ ਸਾਡਾ ਵਿਸ਼ਵਾਸ਼ ਜਾਂ ਗੁਰੂ ਰੂਪ ਤੇ ਦ੍ਰਿੜਤਾ ਵਿਸ਼ਵਾਸ਼ ਹੈ ? ਕਦਾਚਿਤ ਨਹੀਂ ?

ਪਰ ਗੁਰਮੁਖ ਦੀ ਅਰਦਾਸ–'ਗੁਰਮੁਖਿ ਸਾਧ ਸੰਗਤ ਦੀ ਸੇਵਾ' ਕਰਨ ਦੀ ਤੀਬਰ ਇੱਛਾ, ਆਪ ਲਈ ਨਹੀਂ ਸਗੋਂ–ਸਰਬੱਤ ਦੇ ਭਲੇ ਲਈ ਹੈ। ਸ੍ਰ: ਕਰਮ ਸਿੰਘ ਜੀ ਪ੍ਰਮੇਸ਼੍ਵਰ ਤੋਂ ਸਪੂਤ ਲਈ ਆਖਰੀ ਦਮ–ਸਿੱਖੀ ਪਿਆਰ, ਸੇਵਾ-ਸਿਮਰਨ ਦੀ ਦਾਤ ਮੰਗ ਰਹੇ ਹਨ–

'ਇਕ ਅਰਦਾਸ ਭਾਟ ਕੀਰਤਿ ਕੀ, ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥[ਸਵਈਏ, ਪੰ: ੧੪੦੬

ਜੀ ਹਾਂ ਦਾਤਾ ਜੀ– 'ਇਹੁ ਜਨਮੁ ਤੁਮਾਰੇ ਲੇਖੇ ॥' [ਭਗਤ ਰਵਿਦਾਸ ਜੀ੬੯

ਇਸ ਕਰਕੇ– 'ਕਰ ਮਿਹਰਮਤ ਸਾਂਈ ॥' (ਗੁਰਬਾਣੀ) ]

**ਬਾਬਾ ਮਿੱਤ ਸਿੰਘ ਜੀ**—ਸਾਰਾ ਪ੍ਰਵਾਰ ਜਿਥੇ ਇਸ ਤਾਂਘ ਵਿਚ ਨੀਜ ਲਾਈ ਬੈਠਾ ਸੀ ਕਿ ਸਾਡੇ ਨਾਲ ਭੀ ਕੋਈ ਸੰਸਾਰਕ-ਬਚਨ ਕਰਦੇ ਹਨ, ਪਰ ਸ੍ਰ: ਕਰਮ ਸਿੰਘ ਜੀ ਆਪਣੇ ਰੰਗ ਵਿਚ ਰੰਗੇ ਸੁੰਨ ਮੰਡਲਾਂ ਦੀਆਂ ਉਡਾਰੀਆਂ ਵਿਚ–ਪਿਤਾ ਸਤਿਗੁਰੂ ਨਾਲ ਅਰਜ਼ੋਈ ਕਰੀ ਜਾ ਰਹੇ ਸਨ। ਸਾਰਾ ਪ੍ਰਵਾਰ ਚੁਪ ਸੀ।



ਬਾਬਾ ਮਿੱਤ ਸਿੰਘ ਜੀ ਭੀ ਕੋਲ ਬੈਠੇ ਪਿਤਾ ਜੀ ਦੀ ਲੰਬੀ ਤੇ ਦਰਗਾਹੀ ਬਖਸ਼ਸ਼ਾਂ-ਗੁਰਸਿਖੀ ਦੀਆਂ ਦਾਤਾਂ ਦੀ ਕਰ ਰਹੇ ਅਰਦਾਸ ਕਾਰਨ ਵਿਸਮਾਦ-ਗੰਭੀਰ ਰੂਪ ਵਿਚ, ਪਿਤਾ ਦੀ ਪੁੱਤ ਲਈ ਧੁਰ ਦਰਗਾਹੋਂ, ਦਾਤੇ ਪਾਸੋਂ ਦਾਤਾਂ ਮੰਗ ਰਹੇ ਹਨ ਚੇਹਰੇ ਤੇ ਕੋਈ ਨੂਰੀ ਦਾ ਨੂਰ ਚਮਕਨ ਲੱਗਾ, ਭਾਂਡਾ (ਸਰੀਰ) ਸਤਿਗੁਰੂ ਦਰੋਂ ਬਖਸ਼ਸ਼ਾਂ, ਦਾ ਸਿੰਚਨ ਹੋ, ਭਰਪੂਰ ਹੋ ਰਿਹਾ ਸੀ।

## ਅੰਤਮ ਅਰਦਾਸ ਭਾਈ ਕਰਮ ਸਿੰਘ ਜੀ

ਭਾਈ ਕਰਮ ਸਿੰਘ ਜੀ ਅੰਤਮ ਅਰਦਾਸ ਦੇ ਅੰਤਲੇ ਸ਼ਬਦ ਆਪਣੇ ਅੰਤਲੇ ਸ੍ਵਾਸਾਂ ਨਾਲ, ਧੀਮ੍ਹੇ ਕਹਿ ਰਹੇ ਸਨ–'ਨਾਨਕ ਨਾਮ ਚੜ੍ਹਦੀ ਕਲ੍ਹਾ, ਤੇਰੇ ਭਾਣੇ ਸਰਬੱਤ ਦਾ ਭਲਾ।'' ਜਿਥੇ ਸਾਰੇ ਪ੍ਰਵਾਰ ਨੇ ਮੱਥਾ ਟੇਕਿਆ, ਉਥੇ ਸ੍ਰ: ਕਰਮ ਸਿੰਘ ਜੀ ਆਪਣਾ ਮਸਤਕ ਨਿਵਾਂਦਿਆਂ ਇਸ ਗਾਖੜੇ ਸੰਸਾਰ ਨੂੰ ਸਦਾ ਲਈ ਮੱਥਾ ਟੇਕਦਿਆਂ–'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਿਹ ॥' ਬੁਲਾ–ਸਚਖੰਡ ਪਿਆਨੇ ਕਰ ਗਏ।

ਪ੍ਰਉਪਕਾਰੀ ਭੌਰ–ਹੁਕਮੀ ਸੱਦੇ ਤੇ ਉੱਡ ਗਿਆ, ਮੜੋਲੀ ਸੱਖਣੀ ਵੇਖ,ਪ੍ਰਵਾਰ–ਸੰਸਾਰਕ ਰੀਤੀ ਮੁਤਾਬਕ ਭੁੱਬਾਂ ਮਾਰ ਰੁਦਨ ਕਰਨ ਲਗਾ।

**ਬਾਬਾ ਮਿੱਤ ਸਿੰਘ ਜੀ**—ਜਲਾਲ ਭਰੇ ਚੇਹਰੇ ਨਾਲ ਬੋਲੇ–ਹੁਣੇ ਹੀ ਪਿਤਾ ਜੀ ਦੇ ਹੁਕਮਾਂ ਦੀ ਉਲੰਘਣਾ ਕਰਨ ਲਗੇ ਓ, ਉਹਨਾਂ ਕਿਹਾ ਸੀ– 'ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ ॥' [ਸਦ ਰਾਮਕਲੀ, ਪੰਨਾ ੯੨੩] 'ਕਬੀਰ ਸੰਤ ਮੂਏ ਕਿਆ ਰੋਈਐ, ਜੋ ਆਪਣੇ ਗ੍ਰਿਹਿ ਜਾਇ ॥ ਰੋਵਹੁ ਸਾਕਤ ਬਾਪੁਰੇ, ਜੁ ਹਾਟੈ ਹਾਟ ਬਿਕਾਇ ॥੧੬॥' [ਸਲੋਕ ਕਬੀਰ ਜੀ–੧੩੬੫

ਔਹ ਵੇਖੋ, ਪਿਤਾ ਜੀ ਤਾਂ ਪੁਹਪਣ ਬਰਖਾ ਹੁੰਦੀ ਬਿਬਾਣ 'ਤੇ ਚੜ੍ਹੇ ਸਚਖੰਡ ਵਲ ਜਾ ਰਹੇ ਹਨ। ਤੁਸੀਂ ਝੂਠੇ ਰੁਦਨ–ਜੋ ਮਤਲਬ ਪ੍ਰਸਤੀ ਨਾਲ ਰੋ ਰਹੇ ਹੋ (ਮਤ ਰੋਵੋ) ਉਹਨਾਂ ਨੂੰ ਆਪਣੇ ਘਰ ਜਾਣ ਦਿਓ ? ਰਸਤੇ ਦਾ ਰੋੜਾ ਨਾ ਬਣੋ। ਸਾਰਿਆਂ ਨੂੰ ਰੁਦਨ ਕਰਨ ਤੋਂ ਰੋਕ ਦਿਤਾ।

## ਪਲੋ-ਪਲੀ ਨਗਰ ਤੇ ਨੇੜੇ-ਤੇੜੇ ਖਬਰ ਪੁਜਣੀ

ਸ੍ਰ: ਕਰਮ ਸਿੰਘ ਜੀ ਦੇ ਅਕਾਲ ਚਲਾਣੇ ਦੀ ਖਬਰ ਜੰਗਲ ਦੀ ਅੱਗ ਵਾਂਗ, ਪਿੰਡ ਵਿਚ ਤੇ ਨੇੜੇ ਤੇੜੇ ਦੇ ਪਿੰਡਾਂ ਵਿਚ ਪਲਾਂ ਵਿਚ ਪਹੁੰਚ ਗਈ। ਸਭ ਬੁੱਢੇ-ਜਵਾਨ, ਬਾਲ, ਤੀਵੀਆਂ ਵਾਹੋ-ਦਾਹੀ ਆ ਇਕੱਠੀਆਂ ਹੋਈਆਂ, ਸਭ ਦੇ ਮਨ ਛਮਾਂ-ਛਮ ਰੋ ਰਹੇ ਸਨ। ਇਕ ਦੂਜੇ ਦੇ ਗਲ ਲਗ, ਧਾਹਾਂ ਮਾਰ ਰਹੇ ਸਨ–ਪਰ ਬਾਬਾ ਮਿੱਤ ਸਿੰਘ ਜੀ ਸਭ ਨੂੰ ਸ਼ਾਂਤ ਰਹਿਣ ਲਈ, ਇਧਰ ਉਧਰ ਭਾਰੀ ਇਕੱਠ ਵਿਚ, ਹੱਥ ਜੋੜੀ ਸਭ ਨੂੰ ਚੁੱਪ ਕਰਾ ਰਹੇ ਸਨ।

## ਸਰਦਾਰ ਕਰਮ ਸਿੰਘ ਜੀ ਦੀ ਅੰਤਮ ਕ੍ਰਿਆ

ਪ੍ਰਉਪਕਾਰੀ ਇਸ ਮਰ-ਜੀਵੜੇ (ਸ੍ਰ: ਕਰਮ ਸਿੰਘ) ਦੀਆਂ ਗੁਰਮਤਿ ਮਰਯਾਦਾ ਅਨੁਸਾਰ ਸਸਕਾਰ ਕਰਨ ਦੀਆਂ ਤਿਆਰੀਆਂ ਕੀਤੀਆਂ, ਸਤਿਗੁਰੂ ਦੀ ਬਾਣੀ ਪੜ੍ਹਦਿਆਂ ਸ਼ਮਸ਼ਾਨ ਭੂਮੀ 'ਚ

ਸਸਕਾਰ ਕਰ–'ਕੀਰਤਨ ਸੋਹਿਲਾ' ਪੜ੍ਹ ਅਰਦਾਸ ਕੀਤੀ। ਸਭ ਲੋਕ ਗੁਰ-
ਲਿਜਾਇਆ ਗਿਆ ਤੇ ਸਸਕਾਰ ਕਰ–'ਕੀਰਤਨ ਸੋਹਿਲਾ' ਦਾ ਪਾਠ ਕੀਤਾ ਗਿਆ ਤੇ ਅਨੰਦ ਸਾਹਿਬ ਉਪਰੰਤ
ਦੁਆਰਾ ਸਾਹਿਬ ਆਏ, ਜਿਥੇ 'ਅਲਾਹਣੀਆ' ਦਾ ਪਾਠ ਕੀਤਾ ਗਿਆ ਤੇ ਅਨੰਦ ਸਾਹਿਬ ਉਪਰੰਤ
ਅਰਦਾਸ ਕਰ ਕੜਾਹ ਪ੍ਰਸਾਦਿ ਦੀ ਦੇਗ ਵਰਤਾਈ ਗਈ।

ਦਸਵੀਂ ਤੇ, ਮਰਯਾਦਾ ਨਾਲ ਰਖੇ ਅਖੰਡ ਪਾਠ ਦਾ ਭੋਗ ਪਿਆ। ਇਲਾਕੇ ਦੀਆਂ ਸੰਗਤਾਂ ਨੇ
ਇਸ ਰਸਮ ਨੂੰ ਇਕ ਯਾਦਗਾਰੀ ਰੂਪ ਵਿਚ ਮਨਾਇਆ, ਖੁਲ੍ਹੇ ਗੁਰੂ ਕੇ ਲੰਗਰ ਵਰਤੇ।

ਪਰ ਸ਼ੋਕ! ਅਜੇਹੇ ਪ੍ਰਉਪਕਾਰੀ–ਗੁਰਸਿੱਖ, ਆਪਣੀ ਜੀਵਨ ਕਣੀ ਵਾਲੇ, ਸੱਚੇ-ਸੁਚੇ ਮਾਰਗ
ਦੇ ਪਾਂਧੀ–ਸਦਾ ਨਿਸ਼ਕਾਮ ਸੇਵਾ ਦੇ ਇੱਛਕ, ਸਤਿਗੁਰੂ ਤੇ ਪੂਰਨ ਭਰੋਸਾ ਰੱਖਣ ਵਾਲੇ, ਨਾ ਜਾਣੇ
ਕਿਉਂ? ਅਣ ਗਰਜਵੇਂ ਬਦਲਾਂ ਵਾਂਗ, ਚੁਪ ਚੁਪੀਤੇ ਲੋਕਾਈ ਨੂੰ, ਸੇਵਾ ਪ੍ਰਉਪਕਾਰਾਂ ਦਾ ਵਡਮੁੱਲਾ
ਸ਼ਾਂਤ ਮੀਂਹ ਵਰਸਾ ਕੇ ਅਲੋਪ ਹੋ ਗਏ।

ਪ੍ਰਉਪਕਾਰੀ–ਪੁਰਸ਼, ਸੜਦੀ-ਭੁੱਜਦੀ ਲੋਕਾਈ ਨੂੰ ਆਪਣੇ ਜੀਵਨ ਦੀ ਕੁਰਬਾਨੀ ਦੇ ਕੇ ਸ਼ਾਂਤ
ਸੁਖੀ ਤਾਂ ਕਰ ਜਾਂਦੇ ਹਨ, ਪਰ ਆਪਣਾ ਕੋਈ ਭੀ ਨਿਸ਼ਾਨ ਚਿੰਨ,ਆਪਨੇ ਨਾਲ ਹੀ ਸੀਮਤ ਕਰਕੇ ਲੈ
ਜਾਂਦੇ ਹਨ ਅਤੇ ਅਜੇਹੀ ਕੋਈ ਜੋਤ ਜਗਾ ਜਾਂਦੇ ਹਨ, ਜਿਸ ਨਾਲ ਜੋ ਸਭ ਨੂੰ ਚਾਨਣ ਦੇਣ ਵਾਲਾ ਦੀਵਾ
ਹੋਵੇ, ਜੋ– 'ਆਪਿ ਜਪੈ ਅਵਰਹ ਨਾਮੁ ਜਪਾਵੈ" [ਸਾਰਗ ਮ: ੫, ਪੰਨਾ ੧੨੦੬

ਪਰ ਆਪ ਛੁਪੇ ਰਹਿਣ ਦੀ ਚਾਹ–ਮਨ ਵਿਚ ਲੈ ਅਲੋਪ ਹੋ ਜਾਂਦੇ ਹਨ, ਜਿਹਾ ਕਿ ਭਾ: ਵੀਰ ਸਿੰਘ
ਜੀ ਲਿਖਦੇ ਹਨ–

'ਛੁਪੈ ਰਹਿਣ ਦੀ ਚਾਹ, ਛੁਪੈ ਟੁਰ ਜਾਣ ਦੀ।
ਪਰ ਪੂਰੀ ਹੁੰਦੀ ਨਾਹ, ਮੈ ਤਰਲੈ ਲੈ ਰਿਹਾ।'

ਪਰ ਅਫਸੋਸ! ਇਹਨਾਂ ਵਾਰਸਾਂ (ਖਾਨਦਾਨ) ਨੇ ਜਿਨ੍ਹਾਂ ਲਈ ਐਡਾ ਵੱਡਾ ਸੰਘਰਸ਼ ਕੀਤਾ,
ਘਾਲਾਂ ਘਾਲੀਆਂ, ਉਹ ਵਰਾਸਤ ਦੇ ਵਾਰਸ ਅਖਵਾਉਣ ਦਾ ਫ਼ਖਰ ਤਾਂ ਕਰਦੇ ਹਨ? ਪਰ ਉਸ
ਪ੍ਰਉਰਕਾਰੀ ਪਿਤਾ, ਅਤੇ ਬ੍ਰਹਮ ਗਿਆਨੀ ਸੰਤ ਬਾਬਾ ਮਿੱਤ ਸਿੰਘ ਜੀ ਦੀਆਂ ਯਾਦਗਾਰੀ ਯਾਦਾਂ ਨਾ
ਸੰਭਾਲਨ ਵਿਚ ਹੁਣ ਤੱਕ ਕਿਤਨਾ ਅਵੇਸਲਾਪਨ ਕੀਤੀ ਰਖਿਆ ਹੈ, ਜੋ ਅੱਜ ਭੀ ਪ੍ਰਤੱਖ ਸਬੂਤ
ਹਨ, ਜਿਹਾ ਹਿ–

੧. ਸ੍ਰ: ਕਰਮ ਸਿੰਘ ਜੀ ਦਾ ਉਹ ਘਰ–ਜਿਥੇ ਮਹਾਂ ਪੁਰਸ਼ ਬਾਬਾ ਮਿੱਤ ਸਿੰਘ ਜੀ ਨੇ ਜਨਮ ਲਿਆ।
੨. ਜੱਦੀ ਮਾਲਕੀ–'ਬਰੋਟਿਆਂ ਵਾਲਾ ਖੂਹ'। ੩. ਸ਼ਹੀਦਾਂ ਦਾ ਅਸਥਾਨ।
੪. ਪਿੰਡ ਰਕਬੇ ਗੁ: ਦਮਦਮਾ ਸਾਹਿਬ ਪਾ: ੬, ਜਿਥੇ ਬਾਬਾ ਜੀ ਵਿਦਿਆ ਪੜ੍ਹਨ ਜਾਂਦੇ-ਆਉਂਦੇ
ਰਸਤੇ ਵਿਚ ਇਕ ਵਡੇ ਬੋਹੜ ਤੇ ਛੁਪੇ ਕਈ ਦਿਨ ਪ੍ਰਭੂ ਯਾਦ ਵਿਚ ਮਗਨ ਬੈਠੇ ਰਹਿੰਦੇ।
(ਇਸ ਬਰੋਟੇ ਤੇ ਅਲੌਕਿਕ ਕੌਤਕਾਂ ਦੇ ਦ੍ਰਿਸ਼ਾਂ ਦਾ ਵਿਸਥਾਰ ਅਗੇ ਪੜ੍ਹਨਾ)

ਸਮੇਂ ਸਿਰ ਵਾਰਸਾਂ ਨੇ ਕੋਈ ਕੋਸ਼ਿਸ਼ ਨਹੀਂ ਕੀਤੀ, ਨਾ ਹੀ ਬਾਬਾ ਮਿੱਤ ਸਿੰਘ ਜੀ ਦੇ ਜੀਵਨ
ਸਮੇਂ ਦੀਆਂ ਪਿੰਡ ਵਿਚ ਨਿਸ਼ਾਨੀਆਂ, ਭੁੱਲੀਆਂ ਯਾਦਾਂ ਵਾਂਗ ਬਿਨਾਂ ਸੰਭਾਲੇ ਸੁਪਨੇ ਵਿਚ ਗਵਾਚ
ਗਈਆਂ ਹੋਈਆਂ ਹਨ।



ਕੁਝ ਸਮੇਂ ਤੋਂ ਜੱਦ ਨਗਰ ਨਿਵਾਸੀਆਂ ਨੂੰ ਇਹ ਅਹਿਸਾਸ ਹੋਇਆ ਕਿ ਸਾਡੇ ਨਗਰ ਦੇ
ਹਾਂ ਪੁਰਸ਼ ਬਾਬਾ ਮਿੱਤ ਸਿੰਘ ਜੀ ਸਨ–ਤਾਂ ੧੯੪੪ ਤੋਂ ਉਹਨਾਂ ਦੀ ਬਰਸੀ ਮਨਾਣ ਲਗੇ ਹਨ ਤੇ
ਣ ਇਕ ੧੯੯੫ ਵਿਚ ਯਾਦਗਾਰੀ ਦਰਵਾਜ਼ਾ 'ਲੁਧਿਆਣਾ–ਫੀਰੋਜ਼ਪੁਰ' ਸੜਕ ਤੇ ਪਿੰਡ ਨੂੰ ਜਾਂਦੀ
ੜਕ ਤੇ ਬਹੁਤ ਸੁੰਦਰ ਬਣਵਾਇਆ ਜਾ ਰਿਹਾ ਹੈ।

## ਬਾਬਾ ਮਿੱਤ ਸਿੰਘ ਬ੍ਰਹਮ ਗਿਆਨੀ ਜੀ ਦੀ ਜੀਵਨ ਕਥਾ- ਮੁੱਢ ਤੋਂ ਅੰਤਮ ਤੱਕ 'ਵਿਸਥਾਰ ਪੂਰਬਕ'

**ਜਨਮ**—ਬਾਬਾ ਜੀ ਦੇ ਜਨਮ ਬਾਰੇ ਲਿਖਣਾ ਅਤਿ ਕਠਨ ਹੋ ਗਿਆ ਹੈ, ਕਿ ਇਹਨਾਂ ਦਾ
ਨਮ, ਕਿਸ ਤਾਰੀਖ-ਥਿੱਤ, ਵਾਰ ਜਾਂ ਸੰਮਤ–ਸੰਨ ਵਿਚ ਹੋਇਆ? ਕਿਉਂਕਿ ਆਮ ਪਿੰਡ ਵਾਸੀਆਂ ਦੇ
ਸੇ ਤੱਥਾਂ ਦੀ ਭਾਰੀ ਖੋਜ ਕਰਨ ਤੇ ਭੀ ਸਹੀ ਤੱਥ ਪ੍ਰਾਪਤ ਨਹੀਂ ਹੋ ਸਕੇ।

(ੳ) ਸਰਕਾਰੀ ਰੀਕਾਰਡ ਅੰਗਰੇਜ਼ਾਂ ਦਾ ਗੁੰਮ, ਸੜ-ਬਲ ਗਿਆ ਹੋਇਆ ਹੈ, ਤੇ ਬਹੁਤ
ਾਰਾ ਦੀਮਕ ਖਾ ਲਿਆ ਹੈ।

(ਅ) ਹਰਦੁਆਰ ਭੀ ਇਹਨਾਂ ਦੇ ਪਿੰਡ ਦੇ ਪੰਡਤ ਪਾਸੋਂ ਕਾਫ਼ੀ ਪੁਰਾਣੀਆਂ ਵਹੀਆਂ
ਲਣ ਤੇ ਭੀ ਕੋਈ ਤੱਥ ਨਹੀਂ ਮਿਲਿਆ।

(ੲ) ਨਗਰ ਵਿਚ ਜਾਂ ਇਹਨਾਂ ਦੇ ਸਬੰਧੀਆਂ ਵਿਚ ਭੀ ਪੁਰਾਣਾ ਬੰਦਾ ਨਹੀਂ ਮਿਲ
ਕਿਆ ਜੋ ਸਹੀ ਜਾਣਕਾਰੀ ਦੇ ਸਕਦਾ।

(ਸ) ਸੀਨੇ-ਬਸੀਨੇ, ਬਜ਼ੁਰਗਾਂ ਤੋਂ ਜੋ ਪਤਾ ਲਗਾ–ਉਸ ਦੇ ਅਧਾਰ ਤੇ ਅੰਕਤ ਕੀਤਾ ਹੈ,
ਪਲੇਗ ਦੀ ਪਹਿਲੀ ਬੀਮਾਰੀ,ਜੋ ਸੰਨ ੧੯੦੧ ਵਿਚ ਪਈ,ਤਾਂ ਬਾਬਾ ਦੀ ਜੀ ਉਮਰ ਉਸ ਵੇਲੇ ੯(ਨੌਂ)
ਲ ਦੀ ਸੀ। ਦੂਜੀ ਪਲੇਗ ਦੀ ਬੀਮਾਰੀ ਸਮੇਂ ਜੋ ੧੯੦੩ ਈ: ਵਿਚ ਪਈ ਤਾਂ ੧੧ ਸਾਲ ਦੀ
ਮਰ ਹੋ ਚੁਕੀ ਸੀ।

(ਹ) ਇਹ ਭੀ ਦਸਿਆ ਗਿਆ ਹੈ ਕਿ ਉਸ ਵਕਤ *'ਸਰਹੰਦ ਨਹਿਰ' ਨਿਕਲਨ ਦਾ ਹਵਾਲਾ

---

***ਸਰਹੰਦ ਨਹਿਰ ਬਾਰੇ**—ਨਗਰ ਵਾਲੇ ਬਾਬਾ ਜੀ ਦਾ ਜਨਮ–'ਨਹਿਰ ਸਰਹੰਦ'
ਲ ਤੇ ਸੰਨ ੧੯੦੧ ਈ: ਮੁਤਾਬਕ ਸੰਮਤ ੧੯੫੭-੫੮ ਬਿਕ੍ਰਮੀ ਨੂੰ ਲੁਧਿਆਣਾ–ਧੂਰੀ ਰੇਲਵੇ ਲਾਈਨ
ਣਾਈ ਗਈ ਨਾਲ ਜੋੜਦੇ ਹਨ–ਪਰ ਖੋਜ ਤੋਂ ਇਹ ਤੱਥ ਸਹੀ ਸਾਬਤ ਨਹੀਂ ਹੁੰਦੇ, ਜਿਹਾ ਕਿ–

੧. ਸਰਹੰਦ–ਰੋਪੜ ਨਹਿਰ ਕੱਢਣ ਦਾ ਸਰਵੇ ਸੰਨ ੧੮੫੪ ਈ: ਵਿਚ ਅੰਗਰੇਜ਼ ਇੰਜੀਨੀਅਰ
ਮਸਟਰ ਸਮਿਥ' ਰਾਹੀਂ ਹੋਇਆ।

੨. ਸੰਨ ੧੮੬੧ ਵਿਚ ਦੁਰਾਹੇ ਤੋਂ ਪਟਿਆਲਾ, ਨਾਭਾ, ਸੰਗਰੂਰ ਰਿਆਸਤਾਂ ਲਈ, ਨਹਿਰ☛

ਭੀ ਦਿਤਾ ਜਾਂਦਾ ਹੈ। ੧੮੮੨ ਈ: ਵਿਚ ਉਸ ਵਿਚ ਪਾਣੀ ਛਡਿਆ ਗਿਆ, ਜੇ ਇਸ ਤੱਥ ਨੂੰ ਸ
ਮੰਨ ਲਈਏ ਤਾਂ ਪਲੇਗ ਦੀ ਬੀਮਾਰੀ ਸੰਨ ੧੯੦੧ ਈ: ਤੱਕ ਬਾਬਾ ਜੀ ਦੀ ਆਯੂ ੧੯ ਸਾਲ ਬਣਦੀ ਹੈ

(ਕ) ਬਾਬਾ ਜੀ ਦੇ ਜੀਵਨ ਬਾਰੇ ਛਪੀ ਪੁਸਤਕ 'ਸੁਚੇ ਪੰਜ ਮੋਤੀ' ਲੇਖਕ ਡਾ: ਤਾਰਾ ਸਿ
ਨਾਹਣ, ਦੇ ਪੰਨਾ ੧੫ ਤੇ ਅੰਦਾਜ਼ਨ ਜਨਮ ੧੮੮੬-੮੭ ਲਿਖਦੇ ਹਨ, ਇਸ ਤੱਥ ਨਾਲ ਜੇ ੧੮੮
ਮਿੱਥ ਲਈਏ, ਤਾਂ ਪਲੇਗ ਦੀ ਪਹਿਲੀ ਬੀਮਾਰੀ ਸਮੇਂ ੧੬ ਸਾਲ ਦੇ ਬਾਬਾ ਜੀ ਸਨ।

ਸੱਚ ਤਾਂ ਵਾਹਿਗੁਰੂ ਜਾਣੇ, ਪਰ ਅਸੀਂ ਨਗਰ ਨਿਵਾਸੀਆਂ, ਤੇ ਖਾਸ ਕਰਕੇ ਬਾਬਾ ਜੀ ਦੇ
ਖਾਨਦਾਨੀ ਵਿਚੋਂ, ਬਾਬਾ ਮਿੱਤ ਸਿੰਘ ਜੀ ਦੇ ਚਾਚੇ ਸ੍ਰ: ਸੁਹੇਲ ਸਿੰਘ ਦੇ ਸਪੁਤ੍ਰ ਸ੍ਰ: ਕਾਹਨ ਸਿ
ਤੇ ਇਹਨਾਂ ਦੇ ਅਗੋਂ ਸਪੁਤ੍ਰ ਸ੍ਰ: ਬਚਨ ਸਿੰਘ ਜੀ ਜੋ ਇਹ ਲਿਖਤ ਲਿਖਣ ਸਮੇਂ ਉਹਨਾਂ ਦੀ ਜ਼ਬਾ
ਦਸੇ ਮੁਤਾਬਕ ਅੰਕਤ ਕੀਤਾ ਹੈ। ਨਗਰ ਦੇ ਬਾਬਾ ਜੀ ਦੇ ਗੋਤ ਦੇ ਹੀ ਸ੍ਰ: ਗੁਰਦੇਵ ਸਿੰਘ ਜੀ ਸਾਬ
ਸਰਪੰਚ ਜੋ ਬਾਬਾ ਜੀ ਦੀ ਬਰਸੀ ਮਨਾਣ ਤੇ ਇਹ ਇਤਿਹਾਸ ਲਿਖਾਉਣ ਦੇ ਮੁਢਲੇ ਉਤਸ਼ਾਹੀ ਹ
ਇਹਨਾਂ ਦੀ ਭੀ ਜ਼ਬਾਨੀ ਪਹਿਲੀ ਪਲੇਗ ਸਮੇਂ ਬਾਬਾ ਜੀ ਦੀ ਆਯੂ ੯ (ਨੌਂ) ਸਾਲ ਦਸਦੇ ਸਨ।

**ਬਾਬਾ ਮਿੱਤ ਸਿੰਘ ਜੀ ਦਾ ਬਚਪਨ**—ਬਾਬਾ ਮਿੱਤ ਸਿੰਘ ਜੀ ਦੇ ਪਿਤਾ (ਸਰਦਾ
ਕਰਮ ਸਿੰਘ ਜੀ) ਦੇ ਪ੍ਰਉਪਕਾਰੀ ਸੁਭਾ, ਸਾਦਾ ਜੀਵਨ, ਗੁਰਸਿੱਖੀ ਦੇ ਪ੍ਰਪੱਕ, ਇਸ ਦਾ ਬਾਬਾ ਜੀ
ਬਹੁਤ ਡੂੰਘਾ ਅਸਰ ਪਿਆ। ਜਿਸ ਕਰਕੇ ਬਚਪਨ ਤੋਂ ਹੀ ਸਾਦਗੀ, ਨਿਰਛਲ, ਸਾਂਤ-ਚਿੱਤ, ਸੁਸ਼ੀਲ

---

ਦਾ ਅੰਗਰੇਜ਼ਾਂ ਨਾਲ ਮਸ਼ਵਰਾ ਹੋਇਆ,ਜੋ ਮਹਾਰਾਜਾ ਨਰੇਂਦਰ ਸਿੰਘਜੀਦੇ(ਸਪੁੱਤ੍ਰ ਮਹਾਰਾਜਾ ਮਹੇਂ
ਸਿੰਘ 'ਪਟਲੇਸ਼੍ਰਰ') ਨਾਲ ਹੋਇਆ ਅਤੇ ਇਸ ਨਹਿਰ ਤੇ ਹੋਣ ਵਾਲਾ ਖਰਚ ਇਸ ਪ੍ਰਕਾਰ ਹੋਇਆ–

| | | | |
|---|---|---|---|
| [ ੳ ] | ਅੰਗਰੇਜ਼ਾਂ ਵਲੋਂ– | ੨, ੭੮, ੦੦੦੦੦ ਰੁਪੈ, | ਦੋ ਕ੍ਰੋੜ, ਅਠੱਤ੍ਰ ਲੱਖ ਰੁਪੈ। |
| [ ਅ ] | ਰਿਆਸਤ ਪਟਿਆਲਾ ਵਲੋਂ– | ੧, ੨੩, ੦੦੦੦੦ ਰੁਪੈ, | ਇਕ ਕ੍ਰੋੜ, ਤੇਈ ਲੱਖ ਰੁਪੈ |
| [ ੲ ] | " ਨਾਭਾ ਵਲੋਂ– | ੬,੦੦੦੦੦ ਰੁਪੈ, | ਛੇ ਲੱਖ ਰੁਪੈ। |

ਰਕਮ ਦਾ ਕੁਲ ਜੋੜ : ੪,੦੭,੦੦੦੦੦ ਰੁਪੈ।
[ ਚਾਰ ਕ੍ਰੋੜ, ਸੱਤ ਲੱਖ ਰੁਪੈ ਕੁਲ ਖਰਚ ਹੋਇਆ ]

ਇਸ ਦੇ ਬਨਣ ਤੇ ਪਾਣੀ ਛੱਡਣ ਦੀ ਮਿਤੀ, ੧੮੮੨ ਹੈ, ਜੋ ਰਾਜਾ ਰਾਜੇਂਦ੍ਰ ਸਿੰਘ ਪਟਿਆਲ
ਪੱਤ ਦੇ ਅਹਿਦ ਵਿਚ, ਲਾਰਡ 'ਰਿਪਨ' ਦੇ ਸਮੇਂ ਪਾਣੀ ਛਡਿਆ ਗਿਆ।

[ਪਟਿਆਲਾ ਅੱਖਰ ਮਹਾਨ ਕੋਸ਼,ਤੇ ਵੇਖੋ

ਇਸ ਤਰ੍ਹਾਂ ਇਹ ਤੱਥ ਤਾਂ ਬਾਬਾ ਜੀ ਦੀ ਆਯੂ ਦੋਵੇਂ ਪਲੇਗ ਬੀਮਾਰੀ ਸਮੇਂ ੧੯ ਤੇ ੨੧ ਸਾ
ਦੀ ਬਣਦੀ ਹੈ। ਹੋ ਸਕਦਾ ਹੈ ਦੁਰਾਹਾ–ਅਬੋਹਰ ਜਾਂ ਲੁਧਿਆਣਾ ਜਾਂ ਬਠਿੰਡਾ ਨਹਿਰ ਦਾ ਕੋਈ ਨਗ
ਨਿਵਾਸੀਆਂ ਦੇ ਦਸਨ ਅਨੁਸਾਰ, ਸੰਨ ੧੯੯੨ ਈ: ਵਿਚ ਹੋਵੇ ਜਿਸ ਦੀ ਉਦਾਹਰਨਾ ਦੇਂਦੇ ਹਨ
ਪਰ ਇਹ ਸਹੀ ਜਾਣਕਾਰੀ ਸਤਿਗੁਰੂ ਜਾਨਣ?



ਸੁਭਾ, ਵਿਰਕਤ ਬਿਰਤੀ, ਮਿੱਠ ਬੋਲੇ, ਹਰ ਮਨ ਪਿਆਰੇ ਸਨ।

੧. ਜ਼ਿਆਦਾ ਤਰ ਇਕਾਂਤ ਵਿਚ ਰਹਿਣਾ, ਜਿਸ ਕਰਕੇ ਬਰੋਟਿਆਂ ਸੰਘਣੇ ਦਰਖਤਾਂ ਤੇ ਚੜ੍ਹ ਕੇ ਬੈਠੇ ਰਹਿੰਦੇ।

੨. ਬਹੁਤ ਘਟ ਬੋਲਦੇ, ਨਾ ਹੀ ਕੋਈ ਮਜ਼ਾਕੀਆ ਬਚਨ ਕਰਦੇ।

੩. ਕੁਸੰਗਤ ਤੋਂ ਕੋਹਾਂ ਦੂਰ ਰਹਿੰਦੇ, ਆਮ 'ਹਾਣੀਆਂ' ਬਾਲਕਾਂ ਵਿਚ ਭੀ ਘੱਟ ਬੈਠਦੇ ਅਤੇ ਚੰਚਲਤਾਈ ਦੀਆਂ ਖੇਡਾਂ ਨੂੰ ਉੱਕਾ ਪਸੰਦ ਨਾ ਕਰਦੇ।

੪. ਪ੍ਰਭੂ ਸਿਮਰਨ-ਭਗਤੀ ਦੀ ਰੁਝਾਨ-ਧੁਨ ਵਿਚ ਮਸਤ ਰਹਿੰਦੇ।

੫. ਸਾਧੂ-ਸੰਤ, ਦੀਨ-ਦੁਖੀ ਦੀ ਸੇਵਾ, ਉਮਾਹ-ਉਤਸ਼ਾਹ ਤੇ ਬੜੇ ਚਾਓ ਨਾਲ ਕਰਦੇ।

੬. ਪਿਤਾ ਨਾਲ ਖੇਤੀ ਅਤੇ ਹੋਰ ਮਾਨਵ ਸੇਵਾ ਵਿਚ ਪੂਰਾ ਹੱਥ ਵਟਾਉਂਦੇ ਰਹੇ, ਜਦੋਂ ਤੱਕ ਪਿਤਾ ਜੀ ਜ਼ਿੰਦਾ ਰਹੇ।

੭. ਭਗਤ ਮੰਡਲੀ ਦੀਆਂ ਉਡਾਰੀਆਂ 'ਚ ਜ਼ਿਆਦਾ ਪਰਚਦੇ।

੮. ਬਿਨਾ ਡਰ-ਖੌਫ਼ ਭੈ, ਚੁਪਕੇ ਮੜ੍ਹੀਆਂ ਵਿਚ ਝਾੜਾਂ ਵਿਚ ਲੁਕ ਬੈਠਦੇ (ਕਿਉਂਕਿ ਪਲੇਗ ਸਮੇਂ ਉਹ ਮੁਰਦਾ-ਘਾਟ ਤੇ ਘੰਟਿਆਂ ਬੱਧੀ ਮੁਰਦਿਆਂ ਦੀ ਸੰਭਾਲ ਲਈ ਬੈਠੇ ਰਹਿਣ ਕਰਕੇ, ਅਤੇ ਇਸੇ ਨੂੰ ਜੀਵ ਦਾ ਅੰਤਮ ਅਸਲ ਘਰ ਸਮਝਣ ਕਰਕੇ, ਬਿਨਾ ਡਰ ਬੈਠੇ ਰਹਿੰਦੇ।

ਬਾਬਾ ਜੀ ਦਾ ਬਚਪਨ, ਆਮ ਬੱਚਿਆਂ ਨਾਲੋਂ ਕੁਝ ਵਿਲੱਖਣ ਹੀ ਸੀ। ਜੋ ਉਹਨਾਂ ਦੇ ਜੀਵਨ ਦੀਆਂ ਅਨੇਕਾਂ ਉਦਾਹਰਨਾਂ ਦਰਸਾਉਂਦੀਆਂ ਹਨ।

## ਬਰੋਟਿਆਂ ਵਾਲਾ ਖੂਹ–ਹਰਟ ਚਲਾਣਾ

ਪਿਤਾ ਪੁਰਖੀ ਕਾਰ–ਜ਼ਿਮੀਂਦਾਰੀ, ਜੋ ਸ੍ਰ: ਕਰਮ ਸਿੰਘ ਜੀ ਕਰਦੇ ਸਨ ਅਤੇ ਖੇਤੀ ਦੀ ਸਿੰਚਾਈ ਹਰਟਾਂ ਨਾਲ ਹੁੰਦੀ ਸੀ। ਬਾਬਾ ਜੀ, ਪਿਤਾ ਦਾ ਹੱਥ ਵਟਾਉਣ ਖੂਹ ਤੇ ਚਲੇ ਜਾਂਦੇ।

ਸ੍ਰ: ਕਰਮ ਸਿੰਘ ਜੀ ਦੇ ਖੂਹ ਤੇ ਬਹੁਤ ਸੰਘਣੇ ਬਰੋਟੇ (ਬੋਹੜ) ਸਨ। ਇਸ ਨੂੰ ਆਮ ਤੌਰ ਤੇ *ਬਰੋਟਿਆਂ ਵਾਲਾ ਖੂਹ ਕਿਹਾ ਜਾਂਦਾ ਸੀ। ਜਦ ਪਿਤਾ ਜੀ, ਬਾਬਾ ਜੀ ਨੂੰ ਖੂਹ ਦੀ ਗਾਧੀ ਤੇ ਬੈਠਾ ਕੇ

---

***ਬਰੋਟਿਆਂ ਵਾਲਾ ਖੂਹ**—(ਇਸ ਬਾਰੇ ਪਿੱਛੇ ਆ ਚੁੱਕਾ ਹੈ)–ਟੂਕ ਮਾਤਰ ਲਿਖ ਰਹੇ ਹਾਂ, ਇਹ ਖੂਹ ਹੁਣ ਪੁਰਾਣਾ ਹੋ ਚੁਕਾ ਹੈ, ਬੇਆਬਾਦ ਕਿਉਂਕਿ ਇਹ ਖੂਹ–ਪਿੰਡ ਨੂੰ ਜਾਂਦੀ ਸੜਕੋਂ ਚੜ੍ਹਦੇ, ਸੂਏ (ਨਹਿਰ) ਤੋਂ ਦੱਖਣ, ਕੁਝ ਕੁ ਹਟਵਾਂ, ਸੜਕੋਂ ਤਿੰਨ ਕਿੱਲੇ ਦੀ ਵਿੱਥ ਤੇ ਹੈ, ਅਜ-ਕਲ ਕਿਸੇ ਹੋਰ ਜ਼ਿਮੀਂਦਾਰ ਦੇ ਹਿੱਸੇ ਇਸਤੇਮਾਲ ਸਮੇਂ ਆ ਗਿਆ ਸੀ।

ਜਿਸ ਸੰਘਣੇ ਬਰੋਟੇ, ਇਸ ਖੂਹ ਤੇ ਬਾਬਾ ਜੀ ਚੜ੍ਹ ਕੇ ਛੁਪ ਕੇ ਬੈਠ ਰਹਿੰਦੇ, ਤੇ ਵਾਹਿਗੁਰੂ ਭਜਨ ਵਿਚ ਜੁੜ ਜਾਂਦੇ, ਉਹ ਬੋਹੜ ਦਾ ਦਰਖਤ ਵਢਿਆ ਜਾ ਚੁਕਾ ਹੈ–ਕੋਈ ਨਿਸ਼ਾਨੀ ਨਹੀਂ? ਨੇੜੇ ਹੁਣ ਆਬਾਦੀ ਆ ਗਈ ਹੈ–ਅਣਭੋਲ ਇਸ ਨਿਸ਼ਾਨੀ ਦੀ ਸੰਭਾਲ ਨਾ ਕਰ ਸਕਣ ਤੇ ਅੱਜ ਇਸ ਤੋਂ ਵੰਚਿਤ ਹੋਣਾ ਪਿਆ ਹੈ।

ਆਪ ਖੇਤ ਦੇ ਕਿਆਰੇ ਬੁੱਝਨ (ਨੱਕਾ ਮੋੜਨ) ਚਲੇ ਜਾਂਦੇ, ਤਾਂ ਕਈ ਵਾਰੀ ਕਿਆਰੇ ਵਿਚ ਕੁਝ ਪਾਣੀ ਫਿਰਨ ਚੋਂ ਰਹਿੰਦਾ, ਤਾਂ ਉਥੇ ਕੁਝ ਸਮਾਂ ਬੈਠ ਜਾਂਦੇ, ਕਈ ਵਾਰੀ ਇਹ ਜਾਣਕੇ ਕਿ ਗਾਧੀ ਤੇ ਬੱਚਾ ਬੈਠਾ ਹੈ, ਬਲਦ ਟੋਰੀ ਜਾ ਰਿਹਾ ਹੈ–ਹਰਟ ਚਲਦਾ ਆਵਾਜ਼ ਆ ਰਹੀ ਹੈ, ਕਿਆਰਾ ਪੀਚਨ ਤੇ ਨੱਕਾ ਅਗਲੇ ਕਿਆਰੇ ਬੰਨ ਕੇ ਜਾਂਦੇ ਹਾਂ।

**ਬਾਬਾ ਜੀ ਅਲੋਪ**—ਜੱਦ ਆ ਕੇ ਵੇਖਣਾ ! 'ਮਿੱਤ ਸਿੰਘ' ਤਾਂ ਗਾਧੀ ਤੇ ਹੈ ਨਹੀਂ ! ਪਰ ਬਲਦ ਬਿਨਾਂ ਖੋਪਿਆਂ ਆਪੇ ਕਿਵੇਂ ਚਲਦੇ ਰਹੇ ਹਨ ? ਇਸ ਤਰ੍ਹਾਂ ਪਹਿਲਾਂ ਪਹਿਲਾਂ ਇਧਰ ਓਧਰ ਭਾਲ ਕਰਿਆ ਕਰਦੇ, ਜੱਦ ਉਹਨਾਂ ਦੀ ਬਿਰਤੀ ਦਾ ਪਤਾ ਲੱਗ ਗਿਆ ਕਿ ਪੁਤ੍ਰ ਤਾਂ ਪ੍ਰਭੂ ਭਗਤੀ ਦਾ ਇੱਛਕ ਹੈ, ਭਾਲ ਕਰਨੀ ਛੱਡ ਦਿਤੀ– 'ਆਵਾਜ਼ ਭੀ ਨਾ ਮਾਰਨੀ' ਕਿਉਂਕਿ ਪਤਾ ਲੱਗ ਚੁਕਾ ਸੀ ਕਿ–ਮਿੱਤ ਸਿੰਘ ਬਰੋਟੇ ਤੇ ਚੜ੍ਹ ਬੈਠਦੇ ਹਨ, ਤੇ ਪ੍ਰਭੂ ਭਗਤੀ-ਸਿਮਰਨ ਕਰਦੇ ਹਨ। ਬਲਦ ਭੀ ਅਜੇਹੇ ਸਿਆਣੇ ਹੋ ਗਏ ਸਨ–ਜੋ ਬਾਬਾ ਜੀ ਦੇ ਗਾਧੀ ਤੋਂ ਉਤਰਨ ਤੇ ਭੀ ਆਪੇ ਚਲਦੇ ਰਹਿੰਦੇ ਕਿਉਂਕਿ ਉਸ ਵਕਤ ਆਮ ਤੌਰ ਤੇ ਲੋਕ ਦਯਾਵਾਨ ਹੋਣ ਕਾਰਨ ਬਲਦਾਂ ਦੀਆਂ ਅੱਖਾਂ ਤੇ ਖੋਪੇ (ਜੋ ਚਮੜੇ ਜਾਂ ਸਰ ਦੇ ਜਾਂ ਕਪੜੇ ਦੇ ਬਨਾ ਕੇ) ਨਹੀਂ ਚਾੜ੍ਹਦੇ ਸਨ।

ਜਦ ਕਦੀ ਬਾਬਾ ਜੀ ਦੀ ਮਾਤਾ ਰੋਟੀ ਲੈ ਕੇ ਆਉਂਦੇ, ਤਾਂ ਪੁੱਤ ਨਜ਼ਰ ਨਾ ਆਉਣ ਕਾਰਨ ਸ੍ਰ: ਕਰਮ ਸਿੰਘ ਹੋਰਾਂ ਨੂੰ ਪੁਛਣਾ–ਪੁੱਤ ਮਿੱਤ ਸਿੰਹ ਕਿਧਰ ਗਿਆ ਏ ? ਬੜੇ ਅਨੋਖੇ ਅੰਦਾਜ਼ ਵਿਚ ਸ੍ਰ: ਕਰਮ ਸਿੰਘ ਹੋਰਾਂ ਕਹਿਣਾ–ਪੁੱਤ ਦਾ ਬੜਾ ਲਾਡ ਆਉਂਦਾ ਏ, ਛੋਟਾ ਜੂ ਹੋਇਆ ? ਛੋਟੇ ਮਾਵਾਂ ਨੂੰ ਬਹੁਤ ਪਿਆਰੇ ਹੁੰਦੇ ਹਨ, ਫ਼ਿਕਰ ਨਾ ਕਰਿਆ ਕਰੋ ? ਬੱਚਾ ਹੈ ? ਇਧਰ ਓਧਰ ਖੇਡਦਾ ਹੋਵੇਗਾ।

ਮਾਤਾ ਨੇ ਖੇਤਾਂ ਵਿਚ ਆਵਾਜ਼ਾਂ ਪਈਆਂ ਮਾਰਣੀਆਂ–ਜੱਦ ਇਹ ਪਤਾ ਲਗਾ, ਕਿ ਉਹ ਬਰੋਟੇ ਤੇ ਬੈਠੇ ਪ੍ਰਭੂ ਦੀ ਯਾਦ ਵਿਚ ਜੁੜੇ ਹੋਇ ਹੁੰਦੇ ਹਨ। ਤਾਂ ਕਈ ਵਾਰੀ ਪਿਆਰ ਨਾਲ ਆਵਾਜ਼ ਮਾਰਨੀ–ਪੁੱਤ ! ਭੁੱਖ ਨਹੀਂ ਲੱਗੀ ? ਆ ਰੋਟੀ ਖਾ ਲੈ, ਨਾਲੇ ਤੈਨੂੰ ਡਰ ਨਹੀਂ ਲਗਦਾ ? ਅਜਿਹੇ ਰੁਖਾਂ ਤੇ ਸੱਪ ਬੜੇ ਹੁੰਦੇ ਨੇ। ਕਈ ਵਾਰੀ ਬਾਬਾ ਜੀ ਨੇ ਰੋਟੀ ਖਾਣ ਤੋਂ ਨਾਂਹ ਕਰ ਦੇਣੀ, ਨਹੀਂ ਮਾਂ–ਅਜੇ ਭੁੱਖ ਨਹੀਂ ਲੱਗੀ, ਅਜੇ ਮੇਰੀ ਅੰਦਰਲੇ ਦੀ ਭੁੱਖ ਤਾਂ ਮਿੱਟ ਜਾਵੇ। ਭਲਾ ਕਉਣ ਜਾਣੇ, ਕਿਸ ਰਮਜ਼ ਵਿਚ, ਕੇਹੜੀ ਭੁੱਖ ਦਾ ਜ਼ਿਕਰ ਕਰ ਰਹੇ ਹਨ।

ਜਦੋਂ ਮਾਤਾ ਪਿਤਾ ਨੂੰ ਇਸ ਬਿਰਕਤ–ਸੁਰਤ ਦਾ ਪਤਾ ਪਤਾ ਲਗ ਗਿਆ ਤਾਂ ਸਹਿਜੇ ਕੀਤੇ ਅਵਾਜ਼ ਨਹੀਂ ਸਨ ਮਾਰਦੇ, ਪਰ ਮਾਤਾ ਦਾ ਪਿਆਰ ਪੁੱਤ ਆ ਘਰ ਹੀ ਖੇਡ ਲਿਆ ਕਰ–ਬੋਹੜ ਤੇ ਨਾ ਚੜ੍ਹਿਆ ਕਰ, ਕਿਧਰੇ ਡਿੱਗ ਪਵੇਂਗਾ। ਆ ਪੁੱਤ ਮੈਨੂੰ ਦੱਸ–ਤੈਨੂੰ ਭੁੱਖ ਕਿਉਂ ਨਹੀਂ ਲਗਦੀ, ਕੀ ਤੇਰੇ ਪਿਤਾ ਜੀ ਕੁਝ ਗੁਸੇ ਹੁੰਦੇ ਨੇ ? ਕਿਸੇ ਹਕੀਮ ਨੂੰ ਵਖਾਵਾਂ ?

ਭੋਲੀਏ ਮਾਏਂ ! ਤੂੰ ਕੀ ਜਾਣੇ, ਪ੍ਰਭੂ ਵਿਛੋੜੇ ਦੀ ਪੀੜਾ-ਵੇਦਨਾ ਨੂੰ ਜਿਸ ਤਨ ਨੂੰ ਇਹ ਪੀੜ ਲੱਗੀ ਹੁੰਦੀ ਏ, ਉਹ ਹੀ ਜਾਣਦਾ ਹੈ, ਉਹ ਅਵਸਥਾ ਤਾਂ ਇਉਂ ਹੁੰਦੀ ਹੈ–

'ਪਿਰੁ ਘਰਿ ਨਹੀ ਆਵੈ ਮਰੀਐ ਹਾਵੈ, ਦਾਮਨਿ ਚਮਕਿ ਡਰਾਏ ॥ ਸੇਜ ਇਕੇਲੀ, ਖਰੀ ਦੁਹੇਲੀ,



ਮਰਣੁ ਭਇਆ ਦੁਖੁ ਮਾਏ ॥ ਹਰਿ ਬਿਨੁ ਨੀਦ ਭੂਖ ਕਹੁ ਕੈਸੀ, ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ, ਪਿਰ ਕੈ ਅੰਕਿ ਸਮਾਵਏ ॥੯॥ [ਬਾਰਾ ਮਾਹ ਤੁਖਾਰੀ, ਮ: ੧–੧੧੦੮

ਇਉਂ ਬਰੋਟਿਆਂ ਦੀ ਸੰਘਣੀ ਛਾਵੇਂ ਛੁਪ ਕੇ ਪ੍ਰਭੂ ਯਾਦ ਵਿਚ ਬੈਠੇ ਕਿਤਨਾ ਸਮਾਂ ਬਿਤਾ ਦੇਂਦੇ।

**ਡੰਗਰ ਚਾਰਨੇ**—੧੦–੧੧ ਸਾਲ ਦੀ ਉਮਰ ਵਿਚ ਬਾਬਾ ਜੀ ਡੰਗਰ ਚਾਰਨ ਪਿੰਡੋਂ ਬਾਹਰ ਚਰਾ-ਗਾਹਾਂ ਵਿਚ, ਮੁੰਡਿਆਂ ਤੋਂ ਵਖਰੇ, ਇਕੱਲੇ ਹੀ ਚਲੇ ਜਾਂਦੇ, ਜੰਗਲ ਵਿਚ ਸੰਘਣੀ ਛਾਂ ਵੇਖ–ਚੌਂਕੜਾ ਮਾਰ ਸਮਾਧੀ ਸਥਿੱਤ ਘੰਟਿਆਂ ਬੱਧੀ ਬੈਠੇ ਰਹਿੰਦੇ। ਸ਼ਾਮ ਨੂੰ ਸਾਰੇ ਡਾਂਗਰੀ ਡੰਗਰ ਲੈ ਮੁੜਦੇ, ਪਰ ਬਾਬਾ ਜੀ ਕਦੀ ਕਦੀ ਬਹੁਤ ਹਨੇਰੇ ਮੁੜਦੇ–ਪਸ਼ੂ ਭੀ ਅਜੇਹੇ ਹਿਲੇ ਸਨ, ਜੇ ਬਾਬਾ ਜੀ ਸਮਾਧੀ ਵਿਚ ਬੈਠੇ ਹਨ ਤੇ ਘਰ ਆਵਨ ਦਾ ਵੇਲਾ ਹੋ ਗਿਆ ਹੋਵੇ ਤਾਂ ਚੁਪਕੇ ਹੀ ਬਾਬਾ ਜੀ ਦੇ ਆਲੇ ਦੁਆਲੇ ਆ ਖਲੋਂਦੇ, ਤੇ ਘਾਹ ਨੂੰ ਮੂੰਹ ਪਏ ਮਾਰਦੇ। ਕਦੇ ਭੀ ਕਿਸੇ ਦੇ ਖੇਤਾਂ ਵਿਚ ਜਾ ਕੇ ਉਜਾੜਾ ਨਾ ਕਰਦੇ। ਜਿਸ ਤੇ ਕਦੀ ਭੀ ਕਿਸੇ ਨੇ, ਬਾਬਾ ਜੀ ਬਾਰੇ ਕੋਈ ਉਲਾਹਮਾ ਨਹੀਂ ਸੀ ਦਿਤਾ। ਇਸ ਤਰ੍ਹਾਂ ਬਾਬਾ ਜੀ ਨੇ ਤਕਰੀਬਨ ਦੋ ਸਾਲ ਪਸ਼ੂ ਚਾਰਣ ਦੀ ਸੇਵਾ ਕੀਤੀ, ਕਿਸੇ ਪਸ਼ੂ ਨੂੰ ਕਦੀ ਸੋਟੀ ਨਹੀਂ ਸਨ ਮਾਰਦੇ, ਸਗੋਂ ਪਸ਼ੂ ਖੁਦ ਪਿਆਰ ਲੈਣ ਲਈ ਬਾਬਾ ਜੀ ਪਾਸ ਆ ਖਲੋਂਦੇ।

**ਪੜ੍ਹਾਈ**—ਅਜੇ ਬਾਬਾ ਜੀ ਨੇ ਮੱਤ-ਬੁੱਧ ਸੰਭਾਲੀ ਹੀ ਸੀ ਕਿ ਪਿਤਾ ਦਾ ਗੁਰਸਿੱਖੀ ਰੁਝਾਨ ਕਾਰਨ–ਗੁਰਮਤਿ ਵਿਦਿਆ ਵਲ ਬਾਬਾ ਜੀ ਦੀ ਰੁਚੀ ਭੀ ਪ੍ਰਬਲ ਹੋ ਆਈ–ਉਸ ਵਕਤ, ਅੱਜ ਕਲ ਵਾਂਗ ਪਿੰਡ ਪਿੰਡ ਸਕੂਲ ਨਹੀਂ ਹੁੰਦੇ ਸਨ, ਸਗੋਂ–ਆਪਣੀ ਆਪਣੀ ਜ਼ਾਤ-ਕੁਲ ਬਰਾਦਰੀ ਦੇ ਜੋ ਜਿਸ ਇਸ਼ਟ ਨੂੰ ਮੰਨਦਾ ਉਹਨਾਂ ਅਸਥਾਨਾਂ ਤੇ, ਜਿਵੇਂ– ਸਿੱਖ ਗੁਰਦੁਆਰਿਆਂ 'ਚ, ਮੁਸਲਮਾਨ ਮਸੀਤਾਂ 'ਚ, ਅਤੇ ਹਿੰਦੂ ਮੰਦਰਾਂ(ਠਾਕਰ-ਦੁਆਰਿਆਂ)'ਚ ਡੇਰੇਦਾਰਾਂ,ਮਹੰਤਾਂ ਪਾਸੋਂ ਹੀ ਵਿਦਿਆ ਪੜ੍ਹਦੇ।

ਇਸ ਪਿੰਡ ਮੰਡਿਆਣੀ ਵਿਚ ਉਦਾਸੀ ਡੇਰਾ ਤਾਂ ਸੀ–ਜਿਥੇ ਵਿਦਿਆ ਦਾ ਸਾਧਨ ਨਹੀਂ ਸੀ। ਸ੍ਰ: ਕਰਮ ਸਿੰਘ ਨਹੀਂ ਚਾਹੁੰਦੇ ਸਨ ਕਿ (ਮਿੱਤ ਸਿੰਘ) ਨੂੰ ਗੁਰਮਤਿ ਵਿਦਿਆ ਤੋਂ ਬਿਨਾਂ ਕਿਸੇ ਹੋਰ ਮੱਤ ਦੀ ਵਿਦਿਆ ਪੜ੍ਹਾਈ ਜਾਵੇ।

ਉਸ ਵਕਤ 'ਘਰ ਘਰ ਅੰਦਰ ਧਰਮਸਾਲ' ਦੀ ਰੀਤ ਭੀ ਨਹੀਂ ਸੀ। ਇਸ ਲਈ ਜਿਥੇ ਕਿਧਰੇ ਨੇੜੇ ਜਾਂ ਦੂਰ ਇਤਿਹਾਸਕ ਗੁਰ ਅਸਥਾਨ ਹੁੰਦੇ, ਉਥੇ ਜਾ ਕੇ ਦਰਸ਼ਨ ਦੀਦਾਰ, ਸੇਵਾ-ਪੂਜਾ ਬੜੇ ਉਤਸ਼ਾਹ ਨਾਲ ਲੋਕ ਕਰਦੇ।

ਪਿਤਾ ਜੀ ਦੀ ਸੁਚੱਜੀ ਸੋਚ ਨਾਲ, ਬਾਬਾ ਜੀ ਨੂੰ ਪਿੰਡ ਰਕਬੇ *(ਗੁ: ਦਮਦਮਾ ਸਾਹਿਬ ਪਾ: ਛੇਵੀਂ) ਵਿਖੇ–ਵਿਰਕਤ ਬਿਹੰਗਮ ਬਾਬਾ ਵਰਯਾਮ ਸਿੰਘ ਜੀ 'ਨਿਹੰਗ ਸਿੰਘ–ਬੁੱਢਾ ਦਲ' ਪਾਸ ਪੜ੍ਹਨ ਪਠਾਇਆ।

---

***ਗੁ: ਦਮਦਮਾ ਸਾਹਿਬ ਪਿੰਡ ਰਕਬਾ**—ਇਹ ਪਿੰਡ ਮੁਲਾਂ ਪੁਰ (ਦਾਖਾ) ਤੋਂ ਦੱਖਣ ਲਹਿੰਦੇ ਦੀ ਕੋਨ ਵਿਚ ਤਿੰਨ-ਚਾਰ ਕਿਲੋਮੀਟਰ ਤੇ ਹੈ।

ਬਾਬਾ ਜੀ, ਮੁੱਢ ਤੋਂ ਹੀ ਇਕ ਰਸ-ਇਕੱਲੇ ਰਹਿਣ ਵਿਚ ਵਧੇਰੇ ਰੁਚੀ ਰਖਦੇ ਸਨ, ਇਸੇ ਤਰ੍ਹ
ਜਦ ਘਰੋਂ ਤਾਂ ਪੜ੍ਹਨ–(ਗੁ: ਦਮਦਮਾ ਸਾਹਿਬ ਪਾ: ੬) ਰਕਬੇ ਆਉਣਾ, ਤੇ ਜੇ ਇਥੋਂ ਪਿੰਡ ਜਾਣਾ
ਦਸਿਆ ਗਿਆ ਹੈ ਕਿ–ਰਸਤੇ ਵਿਚ ਕਿਸੇ ਥਾਂਵੇ ਬੜਾ ਵਡਾ ਬੋਹੜ ਦਾ ਦਰਖ਼ਤ ਸੀ, ਉਸ ਤੇ ਚੜ੍ਹ ਕੇ
ਦਿਨ ਮਗਨ ਬੈਠੇ ਤੱਪ ਕਰਦੇ ਰਹਿਣਾ।

ਪਿਤਾ ਨੇ ਸਮਝਣਾ, ਰਕਬੇ ਗੁ: ਸਾਹਿਬ ਹੋਵਣ ਗੇ, ਤੇ ਜੇ ਗੁਰ-ਅਸਥਾਨ ਤੋਂ ਪਿੰਡ ਜਾਣਾ, ਤੇ
ਬਾਬਾ ਵਰਯਾਮ ਸਿੰਘ ਜੀ ਨੇ ਸਮਝਣਾ, ਪਿੰਡ ਪਹੁੰਚ ਗਏ ਹੋਣ ਗੇ–ਬੱਚੇ ਹਨ ਖੇਡ ਧਿਆਨੇ ਲਗ ਜਾਂ
ਹੋਣ ਗੇ। ਪਰ ਇਹ ਰਾਜ਼ ਕਿੰਨਾ ਚਿਰ ਬੁਝਾਰਤ ਬਣਿਆ ਰਿਹਾ। ਇਹ ਰਾਜ਼, ਬਾਣੀ-ਬਾਣਾ, ਅੰਮ੍ਰਿ
ਧਾਰੀ ਤੇ ਫਰਰੇ ਸਜਾਣ ਤੋਂ ਕਾਫੀ ਦੇਰ ਬਾਅਦ ਖੁਲਿਆ। (ਅਗੇ ਪੜ੍ਹਨਾ)

ਜਦ ਕਿਤਨਾ ਸਮਾਂ ਪੜ੍ਹਨ ਲਈ ਲੰਘ ਗਿਆ–ਪਰ ਪੜ੍ਹਾਈ ਵਲ ਤਾਂ ਸਮਾਂ ਘਟ ਦੇਂਦੇ–ਗੁ
ਕੀਤੇ ਰਹਿੰਦੇ, ਦਿੱਤੀ ਸੰਥਾ ਭੀ ਕਈ ਵਾਰੀ ਨਾ ਸੁਣਾ ਸਕਦੇ। ਪਰ ਜਥੇਦਾਰ ਬਾਬਾ ਵਰਯਾਮ ਸਿੰਘ
ਸਗੋਂ–ਲਾਡ ਪਿਆਰ ਨਾਲ ਸਮਝਾ ਦੇਂਦੇ, ਗੁਸੇ ਨਾ ਹੁੰਦੇ।

ਇਕ ਵਾਰੀ ਪੜ੍ਹਾਈ ਬਾਰੇ ਜਥੇ: ਵਰਯਾਮ ਸਿੰਘ ਜੀ ਵਾਰਤਾਲਾਪ ਕਰ ਰਹੇ ਸਨ, ਸੰਗਤ ਤੇ ਹੋ
ਵਿਦਿਆਰਥੀ ਬੈਠੇ ਸਨ, ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ
ਬੀੜ ਆਪਣੇ ਮੁਖਾਰਬਿੰਦ ਤੋਂ ਉਚਾਰੀ ਸੀ ਤਾਂ ਕਲਮਾਂ, ਦੁਵਾਤਾਂ, ਸਿਆਹੀਆਂ ਜੋ ਬਚੀਆਂ ਸਨ–ਗੁ
ਲਿਖਣ ਸਰ 'ਟੋਬੇ' ਵਿਚ ਸੁਟ ਦਿਤੀਆਂ ਸਨ ਤੇ ਸਾਹਿਬ ਸ੍ਰੀ ਗੁਰੂ ()ਹਰਿਗੋਬਿੰਦ ਸਾਹਿਬ ਜੀ ਦੇ ਬਚ

---

(੨) ਲੁਧਿਆਣਾ–ਫੀਰੋਜ਼ਪੁਰ ਸੜਕ, ਮੂਲਾਂ ਪੁਰ ਦਾਖਾ ਲੰਘ ਕੇ ਪਿੰਡ ਪੰਡੋਰੀ (
☞ ਦਾਖੇ ਤੋਂ ੩-੪ ਕਿਲੋਮੀਟਰ) ਪੰਡੋਰੀ ਪਿੰਡ ਲੰਘ ਕੇ ਦੱਖਣ ਵਲ ਹੈ
ਸੜਕੋਂ ਖੱਬੇ ਹੱਥ ਦੱਖਣ ਵਲ ਹੈ ਦਾਖੇ ਤੋਂ ੩-੪ ਕਿਲੋਮੀਟਰ) ਪੰਡੋਰੀ–ਰਕਬੇ ਸੜਕ ਤੇ ਪਾ: ਛੇਵੀਂ
੧ ਕਿਲੋ ਮੀਟਰ ਤੇ ਪਿੰਡ ਰਕਬਾ ਹੈ। ਪਿੰਡ ਰਕਬਾ ਤੋਂ ਪਹਾੜ ਜੋ ਪੰਡੋਰੀ–ਰਕਬੇ ਸੜਕ ਤੇ
ਦਾ ਗੁਰ ਅਸਥਾਨ ਹੈ।

ਪਿੰਡ ਮੰਡਿਆਣੀ, ਪੰਡੋਰੀ ਤੋਂ ਥੋੜੀ ਦੂਰ ਅਗੇ–ਪਹਾੜ ਵਲ ਕੁਝ ਫਰਲਾਂਘਾਂ ਤੇ ਹੈ। ਇਸ
ਤਰ੍ਹਾਂ ਮੰਡਿਆਣੀ ਤੋਂ ਸਿਧਾ (ਗੁ: ਪਾ: ੬) ਰਕਬਾ ਤਕਰੀਬਨ, ਦੋ ਕਿਲੋ ਮੀਟਰ ਦੀ ਵਿਥ ਤੇ ਹੋਵੇਗਾ।

**ਜਥੇਦਾਰ ਵਰਯਾਮ ਸਿੰਘ ਜੀ–** ਇਹ ਭੀ ਬੜੇ ਹੱਠੀ ਤੱਪੀ ਸਿੰਘ ਸਨ, ਬੁੱਢੇ
ਦਲ ਦੀ ਮਰਯਾਦਾ ਮੁਤਾਬਕ ਇਹਨਾਂ ਨੇ ਹੀ ਇਹ ਅਸਥਾਨ ਬੜੇ ਹੱਠ-ਤੱਪ ਕਸ਼ਟ ਝੱਲ ਕੇ ਆਬਾਦ
ਕੀਤਾ ਤੇ ਦੇਗ-ਲੰਗਰ ਭੀ ਚਲਾਇਆ, ਇਹ ਭੀ ਗੁਰਸਿੱਖੀ ਵਿਚ ਪ੍ਰਪੱਕ ਤੇ ਚੰਗੇ ਜੀਵਨ ਵਾਲੇ ਸਨ,
ਜਿਨ੍ਹਾਂ ਦਾ ਪ੍ਰਭਾਵ ਭੀ ਬਾਲਕੇ ਮਿੱਤ ਸਿੰਘ ਤੇ ਕਾਫੀ ਪਿਆ।

---

**()ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ—** ਜੱਦ ਸ੍ਰੀ ਗੁਰੂ ਅਰਜਨ ਦੇਵ ਜੀ
ਮਹਾਰਾਜ ਦੀ ਸ਼ਹਾਦਤ ਉਪ੍ਰੰਤ, ਪ੍ਰਿਥੀ ਚੰਦ ਜਿਨ੍ਹਾਂ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੰਚਮ ਪਾਤਸ਼ਾ
ਦੀ ਉਚਾਰਨ ਕੀਤੀ ਹੋਈ ਬੀੜ ਕਬਜ਼ੇ ਵਿਚ ਸੀ–ਮੰਗਵਾਣੀ ਚਾਹੀ ਤਾਂ ਦੇਣ ਦੀ ਬਜਾਏ ਤਾਹਨ
ਮਾਰਿਆ–ਜੇ ਬਾਪ ਦੀ ਗੱਦੀ ਸੰਭਾਲ ਸਕਦੇ ਹੋ ਤਾਂ ਕੀ ਬੀੜ ਨਹੀਂ ਉਚਾਰ ਸਕਦੇ ? ਤਾਂ ਉਸ ਸਮੇਂ ☞



ਨੂੰ ਸਾਕਾਰ ਰੂਪ ਦੇਣ ਲਈ ਵਰ ਦਿਤਾ ਸੀ ਕਿ 'ਬੈਲ ਬੁਧੀ' ਪੁਰਸ਼ ਭੀ ਇਥੇ ਵਿਦਿਆ ਪ੍ਰਾਪਤ ਕਰ ਸਕਣਗੇ, ਇਹ ਅਸਾਂ ਗੁਰੂ ਕਾਂਸ਼ੀ ਸਾਜੀ ਹੈ–ਬਨਾਰਸ(ਵਾਰਾਨਸੀ) ਤਾਂ ਪੰਡਤਾਂ ਦੀ ਕਾਂਸ਼ੀ ਹੈ।

ਇਹ ਵਾਰਤਾ ਜਥੇਦਾਰ ਵਰਯਾਮ ਸਿੰਘ ਜੀ ਤੋਂ ਸੁਣ ਕੇ, ਬਾਬਾ ਮਿੱਤ ਸਿੰਘ ਜੀ ਦੇ ਮਨ ਨੇ ਸ੍ਰੀ ਦਮਦਮਾ ਸਾਹਿਬ–ਗੁਰੂ ਕਾਂਸ਼ੀ ਜਾ ਕੇ ਸਤਿਗੁਰਾਂ ਦੀ ਬਖਸ਼ਸ਼ 'ਵਿਦਿਆ-ਦਾਤ' ਪ੍ਰਾਪਤ ਕਰਨ ਦਾ ਪੱਕਾ ਇਰਾਦਾ ਕਰ ਲਿਆ।

ਸ੍ਰੀ ਦਮਦਮਾ ਸਾਹਿਬ–ਗੁਰੂ ਕੀ ਕਾਂਸ਼ੀ ਜਿਸ ਪ੍ਰਤੀ ਭਾਈ ਸੰਤੋਖ ਸਿੰਘ ਜੀ ਦਾ ਹੇਠ ਲਿਖਿਆ ਸੂਯਾ–ਢਿੱਗ ਤਲਵੰਡੀ ਸਾਬੋ ਕੀ, ਕਾਂਸ਼ੀ ਰਚੋਂ–ਗੁਰੂ ਕਾਂਸ਼ੀ ਰਚੀ, ਬੈਲ ਬੁਧੀ ਦੇ ਜੀਵ ਭੀ ਇਥੇ' ਵਿਦਿਆ ਪ੍ਰਾਪਤ ਕਰਨਗੇ। ਇਹ ਬੀੜ ਉਥੇ ਉਚਾਰਾਂਗੇ, ਪਰ ਇਕ ਅੱਖਰ ਦਾ ਭੇਦ ਹੋਵੇਗਾ। ਜੋ ਇਹ ਬਚਨ ਉਚਾਰਨ ਵਾਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਨ–ਪਰ ਇਸ ਬਚਨ ਨੂੰ ਸਾਕਾਰ ਕਰਨ ਵਾਲੇ ਨਾਮ (ਅੱਖਰ) ਬਦਲ ਗਿਆ ਹਰਿਗੋਬਿੰਦ (ਗੋਬਿੰਦ ਸਿੰਘ) ਦੇ ਰੂਪਮਾਨ ਹੋਏ। ਕਈ ਮੇਰੇ ਜਿਹੇ ਭੁੱਲੜ ਲਿਖ ਦੇਂਦੇ ਹਨ ਕਿ ਕਰਤਾਰ ਪੁਰ ਵਾਲੀ ਬੀੜ ਵਿਚ 'ਕਹੁ ਕਬੀਰ ਹਮ ਭਏ 'ਖਲਾਸੇ' ਸ਼ਬਦ ਅੰਕਤ ਹੈ ਤੇ ਦਸਮੇਸ਼ ਜੀ ਨੇ ਇਹ ਅਖਰ ਬਦਲ ਕੇ 'ਖਲਾਸੇ' ਦੀ ਥਾਂ 'ਖਾਲਸੇ' ਕਰ ਦਿਤਾ ਹੈ–ਜੋ ਸਰਾਸਰ ਅਨਰਥ ਹੈ। ਭਾਈ ਕਾਹਨ ਸਿੰਘ ਜੀ 'ਮਹਾਨ ਕੋਸ਼' ਵਿਚ ਦਰਜ ਕਰਦੇ ਹਨ ਕਿ ਅਸਾਂ ਅੱਖੀਂ ਜਾ ਕੇ ਭੁਲੇਖਾ ਕਢਿਆ ਹੈ ਉਥੇ ਪਾਠ ਖਾਲਸੇ ਹੀ ਹੈ–ਦਾਸ ਨੇ ਖੁਦ ਇਹ ਨਿਰਨਾ ਕੀਤਾ ਹੈ।

ਭਾਈ ਸੰਤੋਖ ਸਿੰਘ ਜੀ ਦਾ ਇਸ਼ਾਰਾ– 'ਹਰਿ ਗੋਬਿੰਦ' ਤੇ ਗੋਬਿੰਦ ਸਿੰਘ ਦੇ ਨਾਵਾਂ ਵਿਚ ਇਕ ਅੱਖਰ ਦਾ ਭੇਦ ਦਰਸਾਇਆ ਹੈ।

ਬਾਬਾ ਮਿੱਤ ਸਿੰਘ ਨੇ ਗੁਰੂ ਕਾਂਸ਼ੀ ਤੋਂ ਹੀ ਸਾਰੀ ਬ੍ਰਹਮ ਵਿਦਿਆ ਹਾਸਲ ਕੀਤੀ, ਆਪ ਕਿਤਨਾ ਹੀ ਸਮਾਂ ਪੱਟੀ(ਫੱਟੀ)ਤੇ ਪੈਂਤੀ ਅੱਖਰ ਲਿਖਦੇ ਅਤੇ ਗੁ: ਲਿਖਣਸਰ(ਸਰੋਵਰ)ਦੇ ਜਲ ਨਾਲ ਬਾਟੇ ਵਿਚ ਧੋ ਕੇ ਪੀ ਲੈਂਦੇ। ਬਾਬਾ ਜੀ ਦੀ ਦ੍ਰਿੜ੍ਹਤਾ–ਵਿਸਵਾਸ਼ ਤੇ, ਸ੍ਰੀ ਕਲਗੀਧਰ ਜੀ ਨੇ, ਇਤਨੀ ਬਖਸ਼ਸ਼ ਕਰ ਦਿਤੀ ਕਿ ਅੰਤਸ਼ਹ-ਕਰਨ ਵਿਚ ਵਿਦਿਆ ਦੇ ਭੰਡਾਰ ਹੀ ਖੋਹਲ ਦਿਤੇ, ਫਿਰ ਕਿਸੇ ‡ਵਿਦਿਆ ਜਾਂ

---

☞ਛੇਵੀਂ ਪਾਤਸ਼ਾਹੀ ਦੇ ਉਚਾਰੇ ਬਚਨ ਜੋ 'ਸੂਰਜ ਪ੍ਰਕਾਸ਼' ਦੇ ਕਰਤਾ–ਭਾਈ ਸੰਤੋਖ ਸਿੰਘ ਜੀ ਨੇ ਇਉਂ ਅੰਕਿਤ ਕੀਤੇ ਹਨ–

੧. ਸੁਣ ਕੇ ਹਮ ਤਾਹਿ ਕੇ ਬੈਨਣ ਕਉ, ਦਮਦਮਾ ਸੋਂ ਮਾਲਵੇ ਬੀਚ ਸੰਵਾਰੋਂ ॥
੨. ਢਿੱਗ ਤਾਂਹਿ ਤਲਵੰਡੀ ਕੇ ਕਾਂਸੀ ਰਚੋਂ, ਜਿਹ ਬੈਲ ਪੜੇ, ਹੋਇ ਬੁਧ ਉਧਾਰੋਂ ॥
੩. 'ਇਹ ਗ੍ਰੰਥ' ਉਚਾਰ ਕਰੋਂ ਤਹਾਂ ਬੈਠ ਕੈ, 'ਬੀੜ ਸੋਊ' ਜਗ ਮਾਹਿ ਬਿਥਾਰੋਂ ॥
੪. ਅੱਛਰ ਏਕ ਕਾ ਭੇਦ ਧਰੋਂ ਮਮ ਦਾਸ ਗੁਰੂ ਸਮਰਥ ਬਿਚਾਰੋ ॥ [ਸੂਰਜ ਪ੍ਰਕਾਸ਼

---

**‡ਵਿਦਿਆ—** 'ਪੰਜ ਸੁਚੇ ਮੋਤੀ' ਦੇ ਕਰਤਾ ਡਾ: ਤਾਰਾ ਸਿੰਘ 'ਨਾਹਣ' ਲਿਖਦੇ ਹਨ– ਕਿ ਬਾਬਾ ਮਿੱਤ ਸਿੰਘ ਜੀ ਨੇ (ਪਿੰਡ ਰਕਬੇ–ਗੁ: ਦਮਦਮਾ ਸਾਹਿਬ ਪਾ: ੬ ਵੀਂ) ਜਥੇਦਾਰ ਵਰਜਾਮ ਸਿੰਘ ਜੀ ਤੋਂ ਹੀ ਧਾਰਮਕ ਵਿਦਿਆ ਦਾ ਬੋਧ ਪ੍ਰਾਪਤ ਕੀਤਾ। [ਬਾਕੀ–ਫੁਟਨੋਟ ਪੰਨਾ ਨੰ: ੪੬ ਤੇ]–

ਅਰਥ ਬੋਧ ਪੜ੍ਹਨ ਜਾਂ ਸਿਖਣ ਦੀ ਲੋੜ ਹੀ ਨਾ ਰਹੀ–ਸੰਸਾਰਕ ਤੇ ਪ੍ਰਮਾਰਥ ਵਿਚ ਸੰਪੂਰਨ ਪ੍ਰਾਪ
ਹੋ ਗਈਆਂ। ਸਤਿਗੁਰੂ ਦੇ ਇਹਨਾਂ ਬਚਨਾਂ ਤੇ ਪੂਰਨ ਵਿਸ਼ਵਾਸ਼-ਦ੍ਰਿੜ੍ਹਤਾ ਕਾਰਨ, ਕੁਠਾਲੀ
(ਟਕਸਾਲ ਦੀ ਕਸਵੱਟੀ ਵਿਚੋਂ)–ਸੋਨੇ ਦੇ ਨਿਖਾਰ ਵਾਂਗ ਸ਼ੁੱਧ ਹੋ ਚਮਕੇ,ਅਤੇ ਪਾਰਸ ਵਾਂਗ ਕਈ
ਨੂੰ ਛੋਹ ਨਾਲ ਪਾਰਸ ਕਰ, ਗੁਨਣ ਪ੍ਰਬੀਨ ਕਰ ਦਿਤਾ।

**ਬਾਬਾ ਜੀ ਦੀ ਨਿਰਭੈਤਾ**—ਆਪ ਨੇ ਪਲੇਗ ਦੇ ਕਈ ਝੱਟਕੇ ਵੇਖੇ, ਸ਼ਮ
ਘਾਟ ਵਿਚ ਇਕੱਲੇ ਮੁਰਦਿਆਂ ਪਾਸ ਬੈਠੇ ਰਹਿਣਾ, ਇਹਨਾਂ ਘਟਨਾਵਾਂ ਨੇ ਨਿਰਭੈ-ਨਿਡਰ ਕਰ ਦਿ
ਜਿਸ ਕਰਕੇ ਨਾ ਮੜ੍ਹੀ ਮਸਾਨਾਂ ਤੋਂ ਡਰਦੇ, ਨਾ ਜੰਗਲ, ਉਜਾੜ-ਬੀਆਬਾਣ ਦਾ ਭੈ, ਨਾ ਹੀ ਰਾ
ਕਾਲੀ ਬੋਲੀ ਡਰੌਣੀ–ਅੰਧਕਾਰੀ ਤੋਂ ਡਰਦੇ। ਜਿਸ ਕਰਕੇ ਇਹਨਾਂ ਦੇ ਅੰਦਰ 'ਨਿਰਭਉ' ਭਉ
ਰਹਿਤ ਹੋ ਵਿਚਰਦੇ, ਕਈ ਵਾਰੀ ਬਲਦੇ ਸਿਵਿਆਂ (ਮਸਾਨਾਂ) ਦੀ ਅੱਗ ਤੇ ਨਿਰਭੈ ਹੋ ਮੱਕੀ
(ਛੱਲੀਆਂ) ਕੁਕੜੀਆਂ ਭੁੰਨ ਕੇ, ਉਥੇ ਹੀ ਬੈਠੇ ਬੜੀ ਅਡੋਲਤਾ ਨਾਲ ਚੱਬ ਰਹੇ ਹੁੰਦੇ।

[ਫੁਟਨੋਟ ਬਾਕੀ–ਪੰਨਾ ਨੰ: ੪੫ ਤੋਂ]

**ਦਾਸ-ਲਿਖਾਰੀ ਦੀ ਜਾਣਕਾਰੀ**—ਬਾਬਾ ਮਿੱਤ ਸਿੰਘ ਜੀ ਦੀ ਆਪ
ਜ਼ਬਾਨੀ, ਅਤੇ ਬਾ: ਧਰਮ ਸਿੰਘ ਜੀ ਜੋ ਇਹਨਾਂ ਦੇ ਅਖੀਰ ਤੱਕ ਸਾਥੀ ਰਹੇ ਸਨ, ਇਸ ਦੀ ਪੁਸ਼ਟੀ ਕ
ਹਨ, ਜੋ ਇਸ ਪ੍ਰਕਾਰ ਹੈ–

ਅਸੀਂ (ਬਾਬਾ ਮਿੱਤ ਸਿੰਘ ਜੀ) ਰਕਬੇ ਵਿਦਿਆ ਪੜ੍ਹਨ ਦਾ ਬਹੁਤ ਯਤਨ ਕੀਤਾ, ਜਥੇ
ਵਰਯਾਮ ਸਿੰਘ ਜੀ ਤੋਂ ਬਾਣੀ ਦਾ ਬੋਧ ਤਾਂ ਕੀ ? ਪੈਂਤੀ ਅੱਖਰ ਲਿਖਣੇ-ਪੜ੍ਹਣੇ ਦੀ ਸੁਚੱਜਤਾ ਭੀ ਨ
ਆਈ ਸੀ। ਸਾਡਾ ਮਨ ਬਹੁਤ ਉਪਰਾਮ ਰਹਿਣ ਲੱਗਾ, ਜਦੋਂ 'ਗੁਰੂ ਕਾਂਸ਼ੀ' ਦੀ ਮਹਿਮਾ ਸੁਣੀ–
'ਜਹ ਬੈਲ ਪੜ੍ਹੇ ਹੋਇ ਬੁਧ ਉਧਾਰੋ', ਬੇਹੰਗਮ-ਯਤੀਮ ਤਾਂ ਸਾਂ ਹੀ, ਰਕਬੇ ਤੋਂ ਗੁਰੂ ਕਾਂਸ਼ੀ
ਗਏ, ਪਤਾ ਲਗਾ–ਗੁ: ਲਿਖਣਸਰ ਸਾਹਿਬ ਸਤਿਗੁਰਾਂ ਦਾ ਵਰ ਹੈ। ਤਾਂ ਅਸੀਂ ਪਹਿਲਾਂ ਤਾਂ ਮਿੱਟੀ
ਧਰਤੀ ਤੇ ਉਂਗਲ ਨਾਲ ਪੈਂਤੀ ਲਿਖਦੇ ਰਹੇ–ਕੁਝ ਸਮੇਂ ਬਾਹਦ, ਇਕ ਫੱਟੀ ਤੇ ਕਲਮ ਦੁਾਤ ਨਾ
ਲਿਖਣਾ ਸ਼ੁਰੂ ਕੀਤਾ, ਅਤੇ ਰੋਜ਼ ਉਸ ਨੂੰ ਕਈ ਕਈ ਵਾਰੀ ਗੁ:ਲਿੱਖਣ ਸਰ ਸਰੋਵਰ ਵਿਚੋਂ ਜਲ ਲੈ ਬ
ਵਿਚ ਧੋ ਕੇ ਪੀ ਲੈਂਦੇ, ਇਹ ਕ੍ਰਿਆ ਕਈ ਮਹੀਨੇ ਚਲਦੀ ਰਹੀ ਪਰ ਅਸਾਂ ਅੱਕ ਕੇ ਵੀ ਇਸ ਕ੍ਰਿ
ਨੂੰ ਛਡਿਆ ਨਾ, ਕਲਗੀਧਰ ਪਿਤਾ ਨੇ ਆਪੇ ਅਜੇਹੀ ਬਖਸ਼ਸ਼ ਕੀਤੀ ਕਿ–ਸੰਸਾਰਕ-ਪ੍ਰਮਾਰਥ ਵਿਦਿਆ
ਭੰਡਾਰ 'ਅਚਿੰਤ' ਹੀ ਖੋਹਲ ਦਿਤੇ।

ਇਸ ਕ੍ਰਿਆ ਨੂੰ ਅੱਜ ਭੀ ਵੇਖਿਆ ਜਾ ਸਕਦਾ ਹੈ ਕਿ ਜਿਨ੍ਹਾਂ ਨੂੰ ਵਿਦਿਆ ਨਹੀਂ ਆ ਰਹੀ ਹੁੰ
ਉਹ ਉਥੇ ਸ਼ਰਧਾ ਭਾਵਨਾਂ ਨਾਲ ਗੁ: ਲਿੱਖਣ ਸਰ, ਧਰਤੀ ਤੇ ਉਂਗਲਾਂ ਨਾਲ ਪੈਂਤੀ ਅੱਖਰ ਲਿਖ
ਹਨ, ਅਜੇਹੇ ਕਈ ਸਜਨਾਂ ਨੂੰ ਉਥੋਂ ਵਿਦਿਆ ਦਾਨ ਪ੍ਰਾਪਤੀ ਦੀਆਂ ਉਦਾਹਰਨਾਂ ਸਾਹਮਣੇ ਆਈਆਂ ਹ
ਪੁਸਤਕ ਵਧ ਜਾਣ ਤੇ, ਲਿਖਣ ਤੋਂ ਸੰਕੋਚ ਕੀਤਾ ਹੈ।



## ਨਗਰ ਵਿਚ ਸ਼ਹੀਦਾਂ ਦੇ ਅਸਥਾਨ ਤੋਂ ਕੜਾਹ ਪ੍ਰਸ਼ਾਦਿ ਮਿਲਣਾ

ਪਿਛੇ ਜ਼ਿਕਰ ਕੀਤਾ ਜਾ ਚੁਕਾ ਹੈ ਕਿ ਮੰਡਿਆਣੀ ਪਿੰਡ ਵਿਚ ਇਕ ਸ਼ਹੀਦਾਂ ਦਾ ਬਹੁਤ ਪੁਰਾਤਨ ਅਸਥਾਨ ਹੈ।

ਬਾਬਾ ਮਿੱਤ ਸਿੰਘ ਜੀ ਬਾਲ ਅਵਸਥਾ ਵਿਚ ਹੀ, ਚੁਪਕੇ ਸ਼ਹੀਦਾਂ ਦੇ ਅਸਥਾਨ ਤੇ ਲੁਕ ਬੈਠੇ ਹੁੰਦੇ ਤੇ ਭਗਤੀ ਵਿਚ ਲਗੇ ਹੁੰਦੇ। ਬਹੁਤੀ ਵਾਰੀ ਡੰਗਰਾਂ ਨੂੰ ਨਾਲ ਦੀ ਢਾਬ ਤੋਂ ਪਾਣੀ ਪਿਲਾਣ ਦੇ ਬਹਾਨੇ, ਸ਼ਹੀਦਾਂ ਦੇ ਅਸਥਾਨ ਪਾਸੋਂ ਲੰਘਦੇ, ਜਦ ਕਿ ਪਿੰਡ ਦੇ ਹੋਰ ਮੁੰਡੇ ਡਰਦੇ ਕਦੀ ਭੀ ਏਧਰ ਨਾ ਜਾਂਦੇ।

ਕਈ ਵਾਰੀ ਜਦ ਬਾਬਾ ਜੀ ਇਸ ਅਸਥਾਨ ਪਾਸੋਂ ਹੋ ਲੰਘਦੇ ਤਾਂ ਮੁਸਕਰਾਂਦੇ ਖੇੜੇ ਵਿਚ, ਖੱਬੇ ਹੱਥ ਦੀ ਤਲੀ ਤੋਂ ਸੱਜੇ ਹੱਥ ਨਾਲ ਮੁੱਖ ਵਿਚ ਪ੍ਰਸ਼ਾਦਿ ਪਾਂਦੇ ਪ੍ਰਤੀਤ ਹੁੰਦੇ, ਇਸ ਤਰ੍ਹਾਂ ਹੱਥ ਥਿੰਦੇ ਮਲਦੇ, ਸਾਥੀਆਂ ਪੁਛਣਾ ? ਤੁਹਾਡੇ ਹੱਥ ਕਾਹਦੇ ਨਾਲ ਥਿੰਦੇ ਹੋ ਗਏ ਹਨ ?

ਤਾਂ ਬਾਬਾ ਜੀ ਨੇ ਕਹਿਣਾ–ਸਾਨੂੰ ਸ਼ਹੀਦਾਂ ਨੇ ਕੜਾਹ ਪ੍ਰਸਾਦਿ ਛਕਾਇਆ ਹੈ, ਅੱਜ ਮਖਣੀ ਛਕਾਈ ਹੈ, ਆਓ ! ਮੈਂ ਤੁਹਾਨੂੰ ਭੀ ਦੁਵਾਵਾਂ, ਪਰ ਆਮ ਲੋਕ–ਸ਼ਹੀਦਾਂ ਦੀ ਜ਼ਾਹਰੀ ਸ਼ਕਤੀ–ਕਈ ਲੋਕਾਂ ਦੇ ਦੇਖਣ ਕਾਰਨ, ਸਾਰੇ ਡਰਦੇ ਸਨ, ਬੱਚੇ ਜਾਣ ਤੋਂ ਡਰਦੇ, ਅਤੇ ਸਾਰੇ ਸਤਿਕਾਰ ਤੇ ਅਦਬ ਕਰਦੇ ਸਨ। ਕੋਈ ਭੀ ਓਧਰ ਨਾ ਜਾਂਦਾ। ਜਿਸ ਕਿਸੇ ਨੇ ਸੁਖਣਾ ਦੇਣੀ ਹੁੰਦੀ ਉਹ ਭੀ ਸੁਚੇਤ ਹੋ ਕੇ ਅਦਬ ਤੇ ਸਤਿਕਾਰ ਨਾਲ ਜਾਂਦਾ।

ਬਾਬਾ ਜੀ ਦੀ ਆਯੂ ਉਸ ਵਕਤ ਸੱਤ-ਅੱਠ ਸਾਲ ਦੀ ਦਸੀ ਗਈ ਹੈ। ਜਦ ਬਾਬਾ ਜੀ ਸ਼ਹੀਦਾਂ ਦੇ ਅਸਥਾਨ ਤੇ ਸਮਾਧੀ ਸਥਿੱਤ ਭਗਤੀ 'ਚ ਮਗਨ ਹੋ ਬੈਠਦੇ ਸਨ। ਕਈ ਹਾਣੀਆਂ ਨੂੰ ਜਦ ਉਹ ਖਹਿੜੇ ਪੈ ਜਾਂਦੇ ਤਾਂ ਪ੍ਰੇਰਤ ਕਰਕੇ ਸ਼ਹੀਦਾਂ ਦੇ ਅਸਚਰਜ ਕੌਤਕ ਵਖਾਣ ਨਾਲ ਲੈ ਆਉਂਦੇ, ਜੋ ਸੱਚ ਹੁੰਦੇ

**ਅੰਮ੍ਰਿਤ ਦੀ ਦਾਤ**—ਪਿਤਾ ਜੀਦੇ ਗੁਰਸਿੱਖੀ ਅੰਮ੍ਰਿਤਧਾਰੀ ਜੀਵਨ ਦਾ ਪ੍ਰਉਪਕਾਰੀ ਗੁਣਾਂ ਦਾਜਿਥੇ ਬਾਬਾ ਮਿੱਤ ਸਿੰਘ ਜੀ ਅੰਦਰ ਪ੍ਰਵੇਸ਼ ਕੀਤਾ–ਉਥੇ ਅਵੱਸ਼ਕ ਸੀ,ਕਿ ਅੰਮ੍ਰਿਤ ਬਾਰੇ ਭੀ ਬਾਬਾ ਜੀ ਨੂੰ ਪ੍ਰਭਾਵਤ ਕਰਦੇ, ਦਿਲ ਵਿਚ ਲਾਲਸਾ-ਉਮੰਗ ਵਧਦੀ ਗਈ, ਪਿਤਾ ਦੀ ਸਿਖਿਆ ਕਿ ਗੁਰੂ ਬਿਨਾਂ ਮੁਕਤੀ ਨਹੀਂ ? ਨਾ ਹੀ ਮੰਤ੍ਰ ਫਲਦਾ-ਫੁਲਦਾ ਹੈ। ਅੰਮ੍ਰਿਤ ਛਕਣ ਤੇ ਹੀ ਸਿੱਖ 'ਗੁਰੂ' ਵਾਲਾ ਅਖਵਾਉਣ ਦਾ ਹੱਕਦਾਰ ਬਣਦਾ ਹੈ ਤਾਂ ਹੀ–ਗੁਰਮੰਤ੍ਰ, ਪਾਠ-ਪੂਜਾ, ਸਿਮਰਨ-ਭਗਤੀ, ਸੇਵਾ ਫਲੀਭੂਤ ਤੇ ਸਫਲ, ਥਾਏਂ ਪੈਂਦੇ ਹਨ, ਕਿਉਂਕਿ ਸਤਿਗੁਰਾਂ ਦਾ ਫੁਰਮਾਨ ਹੈ–

'ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨੁ ਮੁਕਤਿ ਨ ਪਾਵੈ ॥' [ਪੰਨਾ ੧੩੯੯

ਜਿਨਿ ਗੁਰੂ ਨ ਦੇਖਿਉ, ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥ ੪ ॥ ੮ ॥
[ਸਵਈਯੇ ਭਟਾਂ ਕੇ, ਮ: ੪, ਪੰਨਾ ੧੩੯੯

ਗੁਰੂ ਤੋਂ ਬਿਨਾਂ ਨਾ ਤਾਂ ਜੀਵ ਨੂੰ ਸ਼ਾਂਤੀ, ਸਹਿਜ-ਸੰਤੋਖ ਹੀ ਪ੍ਰਾਪਤ ਹੁੰਦਾ ਹੈ, ਅਤੇ ਨਾ ਜਪ-ਤ ਥਾਂਏਂ ਪੈਂਦੇ ਹਨ, ਨਾ ਹੀ ਜੀਵ ਦੀ ਕਲਿਆਣ, ਜਨਮ-ਮਰਨ ਤੋਂ ਛੁਟਕਾਰਾ ਹੀ ਮਿਲ ਸਕਦਾ ਹੈ ਇਸ ਲਈ 'ਗੁਰੂ ਕਾ ਸਿਖ' ਹੀ ਗੁਰੂ ਦੀ ਸਿਖਿਆ ਧਾਰਨ ਕਰਕੇ 'ਗੁਰਮੁਖਿ' ਗੁਰੂ ਤੋਂ ਦਾਤਾਂ ਪ੍ਰਾਪ ਕਰਨ ਦਾ ਅਧਿਕਾਰੀ ਬਣ ਸਕਦਾ ਹੈ। ਗੁਰਬਾਣੀ ਦਾ ਫੁਰਮਾਣ ਹੈ–

ਗਉੜੀ ਗੁਆਰੇਰੀ ਮਹਲਾ ੩ ॥

ਗੁਰ ਤੇ ਸਹਜੁ ਸਾਚੁ ਬੀਚਾਰ ॥
ਗੁਰ ਤੇ ਗਿਆਨ ਪਾਏ ਜਨੁ ਕੋਇ ॥ ਗੁਰ ਤੇ ਬੂਝੈ ਸੀਝੈ ਸੋਇ ॥ ਗੁਰ ਤੇ ਸਹਜੁ ਸਾਚੁ ਬੀਚਾਰ ॥ ਗੁਰ ਤੇ ਪਾਏ ਮੁਕਤਿ ਦੁਆਰ ॥ ੧ ॥ ਪੂਰੈ ਭਾਗਿ ਮਿਲੈ ਗੁਰ ਆਇ ॥ ਸਾਚੈ ਸਹਜਿ ਸਾਚਿ ਸਮਾਇ ॥੧॥ਰਹਾਉ॥ ਗੁਰ ਮਿਲਿਐ ਤ੍ਰਿਸਨਾ ਅਗਨਿ ਬੁਝਾਇ ॥ ਗੁਰ ਤੇ ਸਾਂਤਿ ਵਸੈ ਮਨਿ ਆਇ ॥ ਗੁਰ ਤੇ ਪਵਿਤ ਪਾਵਨ ਸੁਚਿ ਹੋਇ ॥ ਗੁਰ ਤੇ ਸਬਦ ਮਿਲਾਵਾ ਹੋਇ ॥੨॥ ਬਾਝੁ ਗੁਰੂ ਸਭ ਭਰਮਿ ਭੁਲਾਈ ॥ ਬਿਨੁ ਨਾਵੈ ਬਹੁਤਾ ਦੁਖੁ ਪਾਈ ॥ ਗੁਰਮੁਖਿ ਹੋਵੈ ਸੁ ਨਾਮ ਧਿਆਈ ॥ ਦਰਸਨਿ ਸਚੈ ਸਚੀ ਪਤਿ ਹੋਈ ॥ ੩ ॥ ਕਿਸ ਨੋ ਕਹੀਐ ਦਾਤਾ ਇਕ ਸੋਈ ॥ ਕਿਰਪਾ ਕਰੇ ਸਬਦਿ ਮਿਲਾਵਾ ਹੋਈ ॥ ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥ ਨਾਨਕ ਸਾਚੇ ਸਾਚਿ ਸਮਾਵਾ ॥ ੪ ॥ ੨ ॥ ੨੨ ॥ [ਪੰਨਾ ੧੫੮

ਸਚੁ ਬਿਨ ਸਤ ਸੰਤੋਖ ਨ ਪਾਵੈ ॥ ਬਿਨੁ ਗੁਰ ਮੁਕਤਿ ਨ ਆਵੈ ਜਾਵੈ ॥
ਮਾਰੂ ਮ: ੧ ॥ 'ਮੂਲ ਮੰਤ੍ਰ' ਹਰਿ ਨਾਮ ਰਸਾਇਣ ਕਹੁ ਨਾਨਕ ਪੂਰਾ ਪਾਇਆ ॥੫॥ [ਪੰ: ੧੦੪੦

ਆਵਾਗਵਨ ਦੇ ਚਕਰ ਤੋਂ ਛੁਟਕਾਰਾ (ਮੁਕਤੀ ਲਈ) ਗੁਰਮੰਤ੍ਰ (ਵਾਹਿਗੁਰੂ) ਅਤੇ ਮੂਲ ਮੰਤ੍ਰ (੧ੴ ਤੋਂ ਨਾਨਕ ਹੋਸੀ ਭੀ ਸਚੁ) ਤੱਕ ਪੂਰੇ ਸਤਿਗੁਰੂ ਬਿਨਾ ਨਹੀਂ ਪ੍ਰਾਪਤ ਹੋ ਸਕਦਾ, ਗੁਰਮੰਤ੍ਰ ਹੀਣ ਪ੍ਰਾਣੀ ਤਾਂ ਪਸ਼ੂਆਂ ਦੀਆਂ ਜੂਨਾਂ ਵਰਗਾ ਹੈ, ਗੁਰਬਾਣੀ ਦਾ ਫੁਰਮਾਨ ਹੈ–

ਗੁਰ ਮੰਤ੍ਰ ਹੀਣਸ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ-ਸੂਕਰਹ, ਗਰਧਭਹ, ਕਾਕਹ, ਸਰਪਨਹ ਤੁਲਿ ਖਲਹ ॥੩੩॥ [ਸਲੋਕ ਸਹਸਕ੍ਰਿਤੀ, ਮ: ੫

ਜੋ ਪ੍ਰਾਣੀ ਗੁਰੂ ਧਾਰਨ ਨਹੀਂ ਕਰਦਾ ਅਤੇ ਯੁਗਾਂ ਪ੍ਰਤੀ ਮੰਤ੍ਰ ਪ੍ਰਾਪਤ ਨਹੀਂ ਕਰਦਾ ਉਹ ਸੰਸਾਰ ਭਵਜਲ ਤੋਂ ਪਾਰ ਨਹੀਂ ਹੋ ਸਕਦਾ, ਸਾਰੇ ਗੁਰੂ ਬਿਨਾਂ ਕੀਤੇ ਕਰਮ ਨਿਸਫਲ ਹਨ। ਸਿੱਖ ਮਰਯਾਦਾ ਮੁਤਾਬਕ, ਜੋ ਪ੍ਰਾਣੀ ਅੰਮ੍ਰਿਤ ਨਹੀਂ ਛਕਦਾ, ਉਹ ਗੁਰੂ ਕਾ ਸਿੱਖ ਅਖਵਾਣ ਦਾ ਅਧਿਕਾਰੀ ਨਹੀਂ ਬਣ ਸਕਦਾ, ਅਤੇ ਨਾ ਹੀ ਮੁਕਤ ਪਦਾਰਥ ਨੂੰ ਪ੍ਰਾਪਤ ਕਰ ਸਕਦਾ ਹੈ।

ਇਸ ਤਰ੍ਹਾਂ ਬਾਬਾ ਮਿੱਤ ਸਿੰਘ ਜੀ ਤੇ ਸੱਚੀ ਟਕਸਾਲ, ਗੁਰਬਾਣੀ ਦੀ ਸਰੋਤ, ਅਤੇ ਸਿੰਘਾਂ ਦੇ ਅਣਖੀਲੇ ਬਾਣੇ (ਅਕਾਲ ਫੌਜ) ਜੋ ਪਿੰਡ ਰਕਬੇ (ਗੁ: ਪਾ: ਛੇਵੀਂ) ਵਿਖੇ ਰਹਿੰਦੇ ਨਿਹੰਗ ਸਿੰਘਾਂ ਦੀ ਨਿਤਾ ਪ੍ਰਤੀ, ਸਾਧ-ਸੰਗਤ ਦੀ ਸੇਵਾ ਨੇ ਕੋਮਲ ਹਿਰਦੇ ਤੇ ਅੰਮ੍ਰਿਤ ਛਕਣ ਤੇ 'ਨੀਲਾਂਬਰ' ਬਸਤਰ ਪੈਨਣ ਦੀ ਦਿਨੋ ਦਿਨ, ਅੰਦਰੋਂ ਇੱਛਾ ਪ੍ਰਬਲ ਹੋਣ ਲੱਗੀ।



## ਬਾ:ਵਰਯਾਮ ਸਿੰਘ ਜੀ ਨੇ ਅੰਮ੍ਰਿਤ ਛਕਾਣ ਦਾ ਲੰਮਾ ਲਾਰਾ ਲਾਣਾ

ਸ: ਕਰਮ ਸਿੰਘ ਜੀ ਚਾਹੁੰਦੇ ਸਨ 'ਮਿੱਤ ਸਿੰਘ' ਨੂੰ ਜਲਦੀ ਅੰਮ੍ਰਿਤ ਪਾਣ ਕਰਾ ਦਿਤਾ ਜਾਵੇ– ਜੱਦ ਕਿ ਬਾਬਾ ਵਰਯਾਮ ਸਿੰਘ ਜੀ ਨੂੰ 'ਰਕਬੇ' ਗੁ: ਸਾਹਿਬ ਜਾ ਕੇ ਬੇਨਤੀ ਕਰਦੇ ਤਾਂ ਉਹ ਲੰਮਾ ਲਾਰਾ ਲਾ ਛਡਿਆ ਕਰਦੇ–ਬੁੱਢਾ ਦਲ ਜਦੋਂ ਇੱਧਰ ਪੜ੍ਹਾਂ ਕਰੇਗਾ, ਓਦੋਂ ਛਕਾਇਆ ਜਾਵੇਗਾ। ਡੇਰਿਆਂ ਦੇ ਜਥੇਦਾਰ ਅੰਮ੍ਰਿਤ ਨਹੀਂ ਛਕਾ ਸਕਦੇ, ਸਿੰਘ ਤਿਆਰ ਕਰੀ ਜਾਣੇ–ਮਹੱਲਿਆਂ ਜਾਂ ਜਦੋਂ ਪੜਾਂ ਬੁੱਢਾ ਦਲ ਦਾ ਅੰਮ੍ਰਿਤ ਬੁੱਢੇ ਦਲ ਦੇ ਜਥੇਦਾਰ ਜੀ ਪਾਸੋਂ (ਮਰਯਾਦਾ ਸਹਿਤ–ਪੰਜ ਪਿਆਰੇ ਤਿਆਰ ਕਰਦੇ) ਛਕਾਇਆ ਜਾਂਦਾ ਸੀ।

## ਬਾਬਾ ਜੀ ਦਾ ਮਨ ਉਤਾਵਲਾ ਹੋਣਾ

ਇਹ ਲੰਮੀ ਵਾਟ ਭਲਾ ਪਤੰਗੇ ਕਦ ਉਡੀਕ ਕਰਦੇ ਹਨ, ਸ਼ਮ੍ਹਾਂ ਜਲਦਿਆਂ ਹੀ ਕੁਰਬਾਣ ਹੋਣ ਲਈ ਤਿਆਰ, ਤ੍ਰਿਖਾਵੰਤ ਨੂੰ ਕਾਹਦੀ ਲਾਜ, ਹੁਣ ਮਨ ਦੀ ਅੰਦਰਲੀ ਵੀ ਬਿਰਤ-ਸੁਰਤ ਤੀਬਰ ਤੇ ਵੈਰਾਗੀ ਬਣਦੀ ਜਾ ਰਹੀ ਸੀ–ਹਰ ਵਕਤ ਇਹੋ ਜੋਦੜੀ-ਅਰਦਾਸ–

'ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਅਧਾਰਾ ॥'

ਕਿਉਂਕਿ– 'ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥ ... ' [ਸੂਹੀ ਮ: ੫, ਪੰ: ੭੪੬

ਜਦੋਂ ਜੀਵ ਦੇ ਪੂਰਬਲੇ ਕਰਮਾਂ ਦੇ 'ਅੰਕੁਰ' ਫੁਟਦੇ (ਉਜਾਗਰ) ਹੁੰਦੇ ਹਨ, ਤਾਂ ਸਤਿਗੁਰੂ ਆਪੇ ਵੇਦਣਾ ਸੁਣਦੇ ਤੇ ਉਸ ਜੀਵ ਦੀ ਪੀੜਾ ਹਰਨ ਦਾ ਉਪਾਏ ਕਰਦੇ ਹਨ।

'ਪੂਰਬ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ, ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥' [ਪੰਨਾ ੨੦੪

## ਸਿੱਖੀ ਵੇਦਣ- ਸਤਿਗੁਰਾਂ ਦਾਤ ਬਖਸ਼ਨੀ

ਇਉਂ ਬਾਬਾ ਜੀ ਦਿਨੇ-ਰਾਤ 'ਗੁਰੂ ਧਾਰਨ' ਦੀ ਲਾਲਸਾ 'ਚ ਕਈ ਦਿਨ ਨਾ ਘਰ ਗਏ, ਨਾ ਗੁ: ਸਾਹਿਬ ਰਕਬੇ ਹੀ ਗਏ,ਪਿਤਾ ਜੀ ਸੋਚਣ–ਰਕਬੇ ਹੋਣਗੇ?ਤੇ ਜਥੇਦਾਰ ਵਰਯਾਮਸਿੰਘ ਸੋਚਦੇ–ਬਾਲਕੇਹਨ, ਪਿਤਾ ਦਾ ਮੋਹ, ਘਰ ਹੋਣਗੇ ? ਪਰ ਬਾਬਾ ਜੀ ਰਸਤੇ ਵਿਚ ਜੋ ਬੜੇ ਸੰਘਣੇ ਬੋਹੜ ਸਨ–ਉਥੇ ਵੈਰਾਗੀ ਦਿਸ਼ਾ, ਬਿਨਾਂ ਅੰਨ-ਜਲ ਛਕੇ, ਅੰਮ੍ਰਿਤ ਦੇ ਅਭਿਲਾਸ਼ੀ ਕਈ ਦਿਨ ਉਹਨਾਂ ਬਰੋਟਿਆਂ ਤੇ ਚੜ੍ਹ ਕੇ ਬੈਠੇ ਰਹੇ। ਬਾਲ ਅਵਸਥਾ, ਨਿਰਛਲ-ਤੀਬਰ ਇੱਛਾ, ਭੋਲਾਪਨ, ਕੱਦ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਵੇ ? ਮੇਹਰਾਂ ਦੇ ਸਾਂਈ ਤਰੁੱਠੇ– 'ਸਤਿਗੁਰ ਤੁਠੈ, ਕੀਨੋ ਦਾਨ' [ਆਸਾ ਮ: ੫, ਪੰਨਾ ੩੭੬

ਬੋਹੜ ਤੇ ਬੈਠੇ–ਲਿਵ ਸੁਰਤ ਵਿਚ ਜੋੜਿਆਂ ਕਈ ਦਿਨ ਗੁਜ਼ਰ ਗਏ, ਅਚਾਨਕ ਇਕ ਬੜਾ ਚਮਤਕਾਰ (ਪ੍ਰਕਾਸ਼) ਹੋਇਆ, ਪੰਜ ਸਿੰਘ ਤਿਆਰ ਬਰ ਤਿਆਰ, ਖੰਡਾ-ਬਾਟਾ ਅੰਮ੍ਰਿਤ ਤਿਆਰ ਕੀਤਾ ਹੋਇਆ–ਆ ਖੜੇ ਹੋਇ, ਤੇ ਬਾਬਾ ਜੀ ਜੋ ਸਜਲ ਨੇਤ੍ਰ-ਜੁੜੇ ਬੈਠੇ ਸਨ, ਕੰਨਾਂ ਵਿਚ 'ਮਿਠ ਬੋਲੀ' ਰਸ ਭਿੰਨੀ ਮਧੁਰ ਬਾਣੀ ਦੀ ਆਵਾਜ਼ ਪਈ।

***ਸ਼ਹੀਦ ਸਿੰਘ**—ਭੁਯੰਗ ਸਿੰਘਾਂ ! ਉੱਠ ਸਾਵਧਾਨ ਹੋ, ਐਤਨਾ ਵਿਆਕੁਲ ਕਿਉਂ ਹੋ ਰਿਹਾ ਏਂ, ਤੇਰੀ ਅਰਜ਼ੋਈ–ਕਲਗੀਧਰ ਸਤਿਗੁਰਾਂ ਪ੍ਰਵਾਣ ਕਰ ਲਈ ਹੈ, ਲੈ ਜਿਸ ਦਾਤ ਲਈ ਕਈ ਦਿਨ ਕੜਾਕੇ ਕਟੇ ਹਨ, ਤੇਰੀ ਇਹ ਪ੍ਰੇਮ-ਭਗਤੀ ਪ੍ਰਵਾਨ ਹੋ ਗਈ ਹੈ ਲੈ–ਅੰਮ੍ਰਿਤ ਦੀ ਦਾਤ ਛੱਕ, ਤੇ ਗੁਰੂ ਵਾਲਾ ਬਣ।

**ਬਾਬਾ ਮਿੱਤ ਸਿੰਘ ਜੀ**—ਬੜੇ ਅਚੰਭਾ ਜੇਹੇ, ਭਾਵੇਂ ਸਿਸਕੀਆਂ-ਹਾਉਕੇ ਭਰ ਰਹੇ ਸਨ–ਆਪਣੇ ਚਾਰੋਂ ਤਰਫ ਇਤਨਾ ਪ੍ਰਕਾਸ਼ ਵੇਖ ਅਤੇ ਮਿੱਠੀ ਸੁਰੀਲੀ ਆਵਾਜ਼ ਸੁਣ ਝੱਟ ਸਾਵਧਾਨ ਹੋ ਖਲੋਤੇ, ਚੇਹਰੇ (ਰੁਖਸਾਰਾਂ) ਤੋਂ ਅੱਥਰੂ ਪੂੰਜੇ, ਕੀ ਵੇਖ ਰਹੇ ਹਨ–ਕਿ ਪੰਜ ਸਿੰਘ (ਨੀਲਾਂਬਰ ਬਸਤ੍ਰਾਂ ਤਿਆਰ ਬਰ ਤਿਆਰ) ਅੰਮ੍ਰਿਤ ਦਾ ਬਾਟਾ ਲਈ ਖੜੇ ਹਨ।

ਪ੍ਰੇਮ ਸਹਿਤ ਹੱਥ ਜੋੜ ਸਿਰ ਨਿਵਾ, 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਿਹ' ਬੁਲਾਈ, ਅਤੇ ਹੈਰਾਨੀ ਨਾਲ– ਗੁਰੂ ਪਿਆਰਿਓ ! ਖੰਡਾਂ-ਬ੍ਰਹਮੰਡਾਂ, ਸਚਖੰਡ ਦੇ ਵਾਸੀਓ, ਇਸ ਨਿਮਾਣੇ ਕੀਟ ਬਦਲੇ ਸਚਖੰਡ ਤਿਆਗ, ਧਰਤ ਖੰਡ (ਪ੍ਰਿਥਵੀ) ਤੇ ਉਹ ਭੀ ਇਸ ਬਰੋਟੇ ਤੇ ਆ ਪਧਾਰੇ ਹੋ ?

**ਸ਼ਹੀਦ ਸਿੰਘ**—ਭੁਯੰਗ ਸਿੰਘਾ ! ਸੋਚੀਂ ਨ ਪਓ, ਜਲਦੀ ਕਰੋ, ਦਸਮੇਸ਼ ਜੀ ਦਾ ਹੁਕਮ ਸਾਨੂੰ ਮਾਤ ਲੋਕ ਤੇ ਰਹਿਣ ਦਾ ਬਹੁਤ ਸਮੇਂ ਲਈ ਨਹੀਂ ਮਿਲਿਆ, ਲਓ ! ਹੋਵੋ ਬੀਰ ਆਸਨ ਤੇ ਛਕੋ ਅੰਮ੍ਰਿਤ–

**'ਨੀਲਾਂਬਰ ਬਾਣਾ' ਦੀ ਪ੍ਰਾਪਤੀ**—ਆਹ ਲੌ (ਅਕਾਲ ਰਜਮੈਂਟ) ਅਕਾਲ ਜੀ ਦਾ ਬਾਣਾ (ਵਰਦੀ) ਨੀਲੇ ਬਸਤ੍ਰ ਅਤੇ ਸ਼ਸ਼ਤ੍ਰ ਪਹਿਨੋ।

**ਬਾਬਾ ਜੀ**–ਝੱਟ ਹੀ ਬੀਰ ਆਸਨ ਹੋ–ਪੰਜ ਚੁਲੇ ਅੰਮ੍ਰਿਤ ਦੇ ਛਕੇ, ਪੰਜ ਕੇਸਾਂ 'ਚ

---

***ਸ਼ਹੀਦ ਸਿੰਘ**—ਪਿਛੇ ਵਿਸਥਾਰ ਆ ਚੁਕਾ ਹੈ, ਅਜ-ਕਲ ਅਸੀਂ ਪ੍ਰਭੂ ਦੀ ਇਕ ਕਲਾ-ਸ਼ਕਤੀ ਜੋ ਇਸ ਪੁਸ਼ਟੀ ਲਈ ਬਾਬਾ ਜੀ ਦੇ ਜੀਵਨ ਵਿਚ ਕਈ ਘਟਨਾਵਾਂ ਆਵਨਗੀਆਂ, ਤੇ ਕਿੰਤੂ ਕਰਾਂਗੇ–ਕਿਉਂਕਿ ਸਾਡੇ ਨਾਲ ਅਜੇਹੀਆਂ ਘਟਨਾ ਨਾ ਕਦੀ ਵਾਪਰੀਆਂ ਹਨ ਨਾ ਵੇਖੀਆਂ ਹੀ ਹੋਣਗੀਆਂ, ਇਹ ਸੱਚ ਹੈ–ਦਾਸ ਨਾਲ ਕਈ ਅਜੇਹੀਆਂ ਘਟਨਾਵਾਂ ਵਾਪਰੀਆਂ ਹਨ, ਪਰ ਇਥੇ ਕੋਈ ਵਡਿਆਈ ਜਾਂ ਵਧਾ ਚੜ੍ਹਾ ਕੇ, ਜਾਂ ਆਪਣੀ ਮਨ-ਮੱਤ ਨਾਲ ਨਹੀਂ ਲਿਖ ਰਿਹਾ, ਇਸ ਦੀ ਪ੍ਰੋੜਤਾ ਅਗੇ 'ਜੀਵਨ ਕਥਾ' ਵਿਚ ਕਈ ਥਾਵੇਂ ਆ ਜਾਵੇਗੀ।

ਇਸੇ ਪ੍ਰਸੰਗ ਦੀ ਪਰੋੜਤਾ, ਸ੍ਰੀ ਮਾਨ–ਮਾਨ ਯੋਗ ਪੰਥ ਰਤਨ ਸਿੰਘ ਸਾਹਿਬ ਜਥੇਦਾਰ ਬਾਬਾ ਸੰਤਾ ਸਿੰਘ ਜੀ ਅਕਾਲੀ 'ਛਿਆਨਵੇਂ ਕ੍ਰੋੜੀ'–ਸ਼੍ਰੋਮਣੀ ਪੰਥ, ਅਕਾਲੀ ਬੁੱਢਾ ਦਲ ਚੱਕ੍ਰਵਰਤੀ ਜੀ ਦੀ ਜ਼ਬਾਨੀ ਭੀ–ਦਾਸ ਨੂੰ ਕਰਾਈ ਗਈ ਸੀ। ਜੋ ਮੇਰੇ ਭਾਵਾਂ ਨੂੰ ਸੱਚ ਪ੍ਰਗਟਾਂਦੀ ਸੀ।



ਅਤੇ ਪੰਜ ਨੇਤ੍ਰਾਂ ਵਿਚ ਪੁਵਾ–ਗੁਰਮੰਤ੍ਰ ਤੇ ਮੂਲਮੰਤ੍ਰ ਲੈ, ਫਤਹਿ ਗਜਾਈ। ਅੰਮ੍ਰਿਤ ਛਕਾ ਕੇ ਅਤੇ ਬਾਣਾ ਪਹਿਣਾ ਕੇ ਤੇ ਰਹਿਤ ਦਸ ਕੇ–ਸ਼ਹੀਦ ਸਿੰਘ ਅਲੋਪ ਹੋ ਗਏ।

ਖ਼ੁਸ਼ੀਆਂ-ਚਾਵਾਂ ਵਿਚ, ਬੜੇ ਪ੍ਰਸੰਨ, ਬਾਬਾ ਜੀ ਜਦ ਘਰ ਆਏ, ਤਾਂ ਪਿਤਾ ਜੀ ਬੜੇ ਪ੍ਰਸੰਨ ਹੋ ਪੁਛਿਆ–ਆਖਰ ਬਾਬਾ ਵਰਯਾਮ ਸਿੰਘ ਜੀ ਨੇ ਅੰਮ੍ਰਿਤ ਛਕਾ ਹੀ ਦਿਤਾ ਹੈ ਤੇ ਬਾਣਾ ਭੀ ਕੋਲੋਂ ਪੁਵਾ ਦਿਤਾ ਨੇ, ਚੰਗਾ ਕੱਲ ਨੂੰ ਸ਼ੁਕਰਾਨੇ ਵਜੋਂ, ਗੁ: ਦਮਦਮਾ ਸਾਹਿਬ ਚੱਲ ਕੇ ਸਤਿਗੁਰੂ ਹਜ਼ੂਰ ਦਾ ਭੀ ਸ਼ੁਕਰਾਨਾ ਕਰਾਂਗੇ। ਬਾਬਾ ਜੀ ਚੁਪ ! ਇਸ ਰਾਜ਼-ਰਮਜ਼ ਤੇ ਅਲਾਹੀ ਕੌਤਕ ਨੂੰ ਛੁਪਾ ਰਖਿਆ। ਕਿਉਂਕਿ, ਅਲਾਹੀ ਦਾਤ, ਫਿਰ ਅਚਿੰਤਾ ਦਾਤ ਤਾਂ ਜਿਤਨੀ ਛੁਪਾਈ ਜਾਏ, ਉਤਨੀ ਹੋਰ ਵਧੇਰੇ ਬਖਸ਼ਸ਼ ਹੁੰਦੀ ਹੈ, ਭਗਤ ਨਾਮ ਦੇਵ ਜੀ ਦੇ ਕਥਨ ਅਨੁਸਾਰ–

() 'ਕਾਂਇ ਰੇ ਬਕਬਾਦ ਲਾਇਓ ॥ ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ਰਹਾਉ॥'

[ਰਾਗੁ–ਟੋਡੀ, ਪੰਨਾ ੭੧੮

ਅਜੇਹੀ ਵਡਮੁੱਲੀ-ਅਚਿੰਤ ਮਿਲੀ ਦਾਤ ਨੂੰ ਭਲਾ ਆਸ਼ਕ ਕਦੋਂ ਬੁੱਲਾਂ ਤੱਕ ਲਿਆਉਂਦੇ ਹਨ, ਇਤਨੀ ਵੱਡੀ ਦਾਤ ਨੂੰ ਕੋਈ ਵਡਭਾਗੀ ਹੀ ਸੰਭਾਲ ਕੇ ਰੱਖ ਸਕਦਾ ਹੈ।

## ਗੁ: ਦਮਦਮਾ ਸਾਹਿਬ ਰਕਬੇ ਪਿਉ-ਪੁੱਤ ਦਾ ਜਾ ਕੇ ਦਰਸ਼ਨ ਕਰਨਾ

ਸਤਿਗੁਰੂ ਦਾ ਸ਼ੁਕਰਾਨਾ ਕਰਨ ਜਦ ਪਿਉ-ਪੁਤ, ਗੁ: ਦਮਦਮਾ ਸਾਹਿਬ ਪਾ: ੬, ਰਕਬਾ ਪੁਜੇ, ਨਮਸ਼ਕਾਰ ਕੀਤੀ–ਕੜਾਹ ਪ੍ਰਸ਼ਾਦਿ ਕਰਵਾਇਆ ਅਤੇ ਅਰਦਾਸ ਕਰਵਾ, ਹੁਕਮਨਾਮਾ ਸ੍ਰਵਣ ਕਰ ਪ੍ਰਸ਼ਾਦਿ ਲੈ ਜਦ ਬੈਠੇ ਤਾਂ–

**ਜਥੇਦਾਰ ਵਰਯਾਮ ਸਿੰਘ**—ਸ੍ਰ: ਕਰਮ ਸਿੰਘ ਜੀ, ਬੜੀ ਕਾਹਲ ਕੀਤੀ ਜੇ–ਕੀ ਅੰਮ੍ਰਿਤ ਛਕਾ ਲਿਆਂਦਾ ਜੇ, ਕਿਥੋਂ ? ਬਾਣਾ ਭੀ ਕਿਥੋਂ ਲਿਆ ਜੇ ? ਇਹ ਕਿਥੋਂ ਸੁਵਾਇਆ ਜੇ ? ਬੜਾ ਸੁੰਦਰ ਏ। ਭੁਯੰਗ ਸਿੰਘ ਕਿਤਨਾ ਹੀ ਸੁੰਦਰ ਤੇ ਸਤਿਗੁਰੂ ਦਾ ਲਾਡਲਾ ਦਿਸ ਰਿਹਾ ਏ?

ਤਾਂ ਹੀ ਅਸੀਂ ਕਈ ਦਿਨਾਂ ਤੋਂ ਸੋਚਦੇ ਸਾਂ ਕਿ ਭੁਯੰਗੀ ਆਇਆ ਨਹੀਂ ? ਕਿਧਰ ਚਲਾ ਗਿਆ

---

() ਪਰ ਅਸੀਂ ਥੋੜ੍ਹੀ ਜੇਹੀ, ਰਿਧੀ-ਸਿਧੀ ਸ਼ਕਤੀ ਪ੍ਰਾਪਤ ਕਰਕੇ ਜਾਂ ਸਤਿਗੁਰਾਂ ਦੇ ਝਲਕਾਰੇ, ਨਾਦ ਸੁਣ ਕੇ, ਦਰਸ਼ਨਾਂ ਜਾਂ ਅਗੰਮੀ-ਕੁਦਰਤੀ ਅਲੌਕਿਕ ਸੁਪਨੇ ਵਿਚ, ਨਜ਼ਾਰੇ ਵੇਖਣ ਤੇ ਫੁੱਲ ਜਾਂਦੇ ਹਾਂ, ਤੇ ਫਿਰ ਥਾਂ ਥਾਂ ਅਗਿਆਨੀ ਲੋਕਾਂ ਪਾਸ ਭੀ ਇਹ ਵਡਿਆਈ–ਹਉਮੈ ਦਾ ਰੋਗ ਖੜਾ ਕਰਕੇ ਦਸਨ ਲੱਗ ਪੈਂਦੇ ਹਾਂ–ਜਿਸ ਕਰਕੇ ਸਾਡੀ ਕਠਨ ਘਾਲ ਜਪ-ਤਪ, ਸੇਵਾ-ਸਿਮਰਨ, ਦਾਨ-ਪੁੰਨ ਦਾ ਫਲ ਨਿਸਫਲ ਜਾਂਦਾ ਹੈ ਤੇ ਸਾਡੀ ਅਗੋਂ ਪ੍ਰਤੀਤ ਨਹੀਂ ਰਹਿੰਦੀ, ਅਚਿੰਤ ਮਿਲਦੀ ਦਾਤ ਤੋਂ ਵੰਚਿਤ ਹੋ, ਫਿਰ ਬਾਵਲੇ ਹੋਇ ਫਿਰਦੇ ਹਾਂ ਤੇ ਅਣਜਾਣੇ ਪੁਰਸ਼ਾਂ ਪਾਸੋਂ ਜਾ ਜਾ ਪੁਛਦੇ ਹਾਂ ਜਾਂ ਨਾਸਤਕ ਬਣ ਜਾਂਦੇ ਹਾਂ, ਉਹ ਅਚਿੰਤ ਦਾਤ ਮੁੜ ਬੜੀ ਅਤਿ ਕਠਨ ਘਾਲ ਨਾਲ ਭਾਵੇਂ ਪ੍ਰਾਪਤ ਹੋ ਜਾਵੇ ਤਾਂ ਪ੍ਰਾਣੀ ਦੇ ਭਾਗ ਚੰਗੇ ਹਨ, ਵੈਸੇ ਅਸੰਭਵ ਹੈ।

ਏ ? ਕੀ ਬੁੱਢੇ ਦਲ ਪਾਸ ਚਲੇ ਗਏ ਸੀ ਤੇ ਉਥੋਂ ਅੰਮ੍ਰਿਤ ਛਕਾ ਲਿਆਏ ਹੋ ਅਤੇ ਅਕਾਲ ਬਾਣਾ ਪਹਿਣ ਆਏ ਹਨ ? 'ਜ: ਵਰਯਾਮ ਸਿੰਘ ਜੀ ਨੇ ਹੇਠ-ਉਪਰ ਕਈ ਸਵਾਲ ਕਰ ਦਿਤੇ।'

**ਸ: ਕਰਮ ਸਿੰਘ ਜੀ**—ਜਥੇਦਾਰ ਬਾਬਾ ਵਰਯਾਮ ਸਿੰਘ ਜੀ ਦੇ ਬਚਨ ਤੇ ਪ੍ਰਸ਼ਨ ਸੁਣਕੇ ਬੜੇ ਹੈਰਾਨ ਹੋ ਰਹੇ ਸਨ, ਕਹਿਣ ਲਗੇ–ਬਾਬਾ ਜੀ, ਨਹੀਂ, ਅਸਾਂ ਅੰਮ੍ਰਿਤ ਨਹੀਂ ਛਕਵਾਇਆ। ਜੱਦ ਪੁੱਤ ਮਿੱਤ ਸਿੰਘ ਕਈ ਦਿਨ ਘਰ ਨਹੀਂ ਆਇਆ ਸੀ ਤਾਂ ਅਸੀਂ ਸਮਝੀ ਬੈਠੇ ਸਾਂ ਕਿ ਆਪ ਜੀ ਪਾਸ ਹੀ ਹਨ, ਜਦ ਘਰ ਆਏ ਤਾਂ ਇਹਨਾਂ ਦਾ ਬਾਣਾ ਵੇਖ ਖੁਸ਼ੀ ਤਾਂ ਹੋਈ–ਪਰ ਪੁੱਛਣ ਤੇ ਭੀ ਇਹਨਾਂ ਕੁਝ ਨਹੀਂ ਦਸਿਆ,ਸੋਚਿਆ ਕਿ ਆਪ ਨੇ ਹੀ ਅੰਮ੍ਰਿਤਛਕਾ ਦਿਤਾ ਹੋਵੇਗਾ ਅਤੇ ਬਾਣਾ ਭੀ ਪਹਿਣਾ ਦਿਤਾ ਹੋਵੇਗਾ, ਪਰ ਆਪ ਜੀ ਦੇ ਪ੍ਰਸ਼ਨਾਂ ਤੋਂ ਤਾਂ ਬੜੀ ਹੈਰਾਨੀ ਤੇ ਅਸਚਰਜਤਾ ਹੋ ਰਹੀ ਹੈ, ਕੀ ਮਿੱਤ ਸਿੰਘ ਆਪ ਜੀ ਪਾਸ ਨਹੀਂ ਸੀ ? ਇਹ ਖੇਡ ਕੀ ਵਰਤੀ ਹੈ ?

**ਜਥੇਦਾਰ ਬਾਬਾ ਵਰਯਾਮ ਸਿੰਘ ਜੀ**--ਸ: ਕਰਮ ਸਿੰਘ ਜੀ ਇਹ ਕੀ ਬੁਝਾਰਤ ਪਾ ਰਹੇ ਹੋ, ਸਾਡੇ ਪਾਸੋਂ ਤਾਂ ਕਈ ਦਿਨਾਂ ਦੇ ਚਲੇ ਗਏ ਹੋਇ ਹਨ। ਜੇ ਤੁਸਾਂ ਭੀ ਅੰਮ੍ਰਿਤ ਨਹੀਂ ਛਕਾਇਆ ਤੇ ਤੁਸੀਂ ਕਹਿ ਰਹੇ ਹੋ ਕਈ ਦਿਨ ਘਰ ਭੀ ਨਹੀਂ ਗਏ ? ਤਾਂ ਇਹ ਅੰਮ੍ਰਿਤ ਦੀ ਤੇ ਬਾਣੇ ਦੀ ਦਾਤ ਕਿਥੋਂ ਪ੍ਰਾਪਤ ਕਰ ਆਏ ਹਨ ?

ਸ: ਕਰਮ ਸਿੰਘ ਤੇ ਜ: ਵਰਯਾਮ ਸਿੰਘ ਅਸਚਰਜ ਹੋ ਰਹੇ ਸਨ, ਕਿ ਨਾ ਇਹ ਤੁਹਾਡੇ ਪਾਸ, ਨਾ ਸਾਡੇ ਪਾਸ ਘਰ ਭੀ ਨਹੀਂ ਪੁਜੇ, ਫਿਰ ਇਹ ਕਿਥੇ ਰਹੇ ? ਅਜੇ ਤਾਂ ਕਿਧਰੇ ਜਾਣ ਜੋਗੇ ਭੀ ਨਹੀਂ ? ਨਾ ਹੀ ਬੁੱਢੇ ਦਲ ਦੇ ਪੜਾਵਾਂ ਦਾ ਹੀ ਪਤਾ ਹੈ ? ਜੇ ਭਲਾ ਬੁੱਢੇ ਦਲ ਵਿਚ ਚਲੇ ਭੀ ਗਏ ਮੰਨ ਲਈਏ ਤਾਂ ‡ਬੁੱਢੇ ਦਲ ਦੇ ਜਥੇਦਾਰ ਤਾਂ ਬਾਲਕ ਅਵਸਥਾ ਵਾਲੇ ਨੂੰ ਇਤਨੀ ਛੇਤੀ ਅੰਮ੍ਰਿਤ ਹੀ

---

‡ **'ਅੰਮ੍ਰਿਤ' ਬੁੱਢਾ ਦਲ**– 'ਬੁੱਢੇ ਦਲ' ਦੀ ਜੋ ਪੁਰਾਤਨ ਮਰਯਾਦਾ ਸੀ, ਉਸ ਉਸ ਵਕਤ, ੧੦–੧੨ ਸਾਲ ਅਭਿਲਾਸ਼ੀ ਨੂੰ, ਸੇਵਾ ਤੇ ਲਾਂਦੇ, ਲੰਗਰ ਦੇ ਸਰਬ ਲੋਹ ਦੇ ਬਰਤਨ, ਰੇਤੇ ਨਾਲ ਮਾਂਜਨੇ–ਲਿਸ਼ਕਾ ਦੇਣੇ, ਚੁਲਿਆਂ ਲਈ ਬਾਲਣ ਲਿਆਉਣਾ ਤੇ ਚੁਲ ਝੋਕਣੀ, ਘੋੜਿਆਂ ਦੀ ਸੰਭਾਲ, ਘਾਹ-ਪੱਠਾ ਵੱਢ ਕੇ ਲਿਆ ਕੇ ਪਾਣਾ, ਖਰਕਣਾ ਕਰਨਾ–ਲਿੱਦਾਂ ਸੁਟਣੀਆਂ, ਇਤਨੀ ਘਾਲ ਕਰਨ ਤੇ ਫਿਰ ਅੰਮ੍ਰਿਤ ਦੀ ਦਾਤ ਦੇਣੀ ਤੇ ਬਾਣਾ ਪਹਿਨਾਣਾ।

ਪਹਿਲਾਂ ਕਛਹਿਰੇ, ਦਸਤਾਰ ਜਾਂ ਫੁਲਕਾਰੀ ਤਨ ਢਕਣ ਜਾਂ ਕੋਰੀ ਖਦਰ ਦੀ ਚਾਦਰ (ਭਾਵ ਹਰ ਤਰ੍ਹਾਂ ਮਨ ਦੀਆਂ ਇਛਾਵਾਂ ਨੂੰ ਮਾਰ ਕੇ ਇਹ ਅਮੁਲੀ ਦਾਤ ਮਿਲਦੀ।)

ਅੱਜ-ਕਲ ਵਾਂਗ ਨਹੀਂ, ਘਰੋਂ ਆਏ ਛਕਿਆ ਅੰਮ੍ਰਿਤ–ਪਾ ਲਿਆ ਬਾਣਾ ਤੇ ਚੜ੍ਹ ਗਏ ਗੱਡੀ ਤੇ ਮੁਫ਼ਤ ਹੀ ਅਸੀਂ ਤਾਂ ਅੰਮ੍ਰਿਤਸਰ, ਪਟਨਾ ਸਾਹਿਬ, ਹਜ਼ੂਰ ਸਾਹਿਬ ਦੀ ਯਾਤਰਾ ਕਰ ਆਏ ਹਾਂ– ਘਰ ਵਿਚ ਭਾਵੇਂ ਕਿਤਨੀ ਹੀ ਖੁਸ਼ਹਾਲੀ ਦਾਤੇ ਬਖਸ਼ੀ ਹੋਵੇ, ਪਰ ਯਾਤਰਾ ਲਈ ਮੁਫ਼ਤ–ਕੀ☞



ਨਹੀਂ ਛਕਾਂਦੇ ਇਹ ਤਾਂ ਮੰਨਣ ਵਾਲੀ ਗਲ ਨਹੀਂ ?

**ਜਥੇਦਾਰ**--ਭੁਯੰਗ ਸਿੰਘ ! ਬਈ ਸੱਚ-ਸੱਚ ਦਸੀਂ–ਅੰਮ੍ਰਿਤ ਕਿਥੋਂ ਛਕਿਆ ਈ ? ਤ ਬਾਣਾ ਅਜਿਹਾ ਸੁੰਦਰ ਤੇ ਸ਼ਸ਼ਤ੍ਰ ਕਿਥੋਂ ਲਏ ਨੇ ?

**ਮਿੱਤ ਸਿੰਘ**—ਜੀ ਹਾਂ, ਅੰਮ੍ਰਿਤਦਾਤਾ ਜੀ ਨੇ, ਆਪ ਮੇਹਰ ਕਰਕੇ, ਅੰਮ੍ਰਿਤ ਦੀ ਦਾਤ ਬਖਸ਼ਸ਼ ਕੀਤੀ ਏ ਤੇ ਆਹ ਬਾਣਾ ਭੀ ਦੇ ਭੇਜਿਆ ਸੀ।

**ਜਥੇਦਾਰ** ਭੁਯੰਗ ! ਮੰਨਣ ਵਿਚ ਨਹੀਂ ਆਉਂਦੀ, ਕੌਣ ਸਨ ? ਕਿਹੋ ਜੇਹੇ ਸਨ ? ਕਿਥੇ ਛਕਾ ਗਏ ਨੇ ?

**ਬਾਬਾ ਜੀ**--ਆਪ ਹਜ਼ੂਰ ਦੇ ਭੇਜੇ–ਸ਼ਹੀਦੀ ਬਾਣੇ ਵਿਚ ਸ਼ਹੀਦ ਸਿੰਘ ਅੰਮ੍ਰਿਤ ਦਾ ਬਾਟਾ ਉਸ ਰਕਬੇ ਦੇ ਮੰਡਿਆਣੀ ਵਿਚਾਲੇ ਜੋ ਬੋਹੜ ਹਨ, ਮੈਂ ਆਪ ਜੀ ਪਾਸੋਂ ਨਿਰਾਸ ਹੋ ਉਥੇ ਹੀ ਹੁਣ ਤੱਕ ਬੈਠਾ ਅਰਜ਼ੋਈਆਂ ਕਰ ਰਿਹਾ ਸਾਂ–ਅਚਾਨਕ ਅੰਮ੍ਰਿਤ ਵੇਲੇ ਨੂਰ ਚਮਕਿਆ ਅਤਿ ਸੁੰਦਰ ਛੱਬ ਵਿਚ ਅੰਮ੍ਰਿਤ ਦਾ ਬਾਟਾ ਲਈ ਖੜੇ ਸ਼ਹੀਦ ਸਿੰਘਾਂ ਮੈਨੂੰ ਮਧਹੋਸ਼ੀ ਚੋਂ ਜਗਾਇਆ, ਤੇ ਅੰਮ੍ਰਿਤ ਛਕਾ ਬਾਣਾ ਪਹਿਨਾ ਅਲੋਪ ਹੋ ਗਏ।

**ਜਥੇਦਾਰ ਜੀ**--ਸ: ਕਰਮ ਸਿੰਘ–ਤੂੰ ਧੰਨ ਭਾਗਾ ਹੈਂ ? ਤੇਰੀ ਕੁਲ ਦਾ ਨੂਰ ਚਮਕੇਗਾ, ਤੇ ਹੋਰਨਾਂ ਨੂੰ ਭੀ ਰੋਸ਼ਨੀ ਪ੍ਰਦਾਨ ਕਰਕੇ, ਚਮਕਾਏਗਾ, ਦੋਹਾਂ ਨੇ ਹੱਥ ਜੋੜ–ਜਥੇਦਾਰ ਜੀ ਤੇ ਇਹਨਾਂ ਦੇ ਪਿਤਾ ਜੀ ਨੇ, ਸਤਿਕਾਰ ਵਜੋਂ ਸਿਰ ਝੁਕਾਇਆ। ਧੰਨਭਾਗਾ ਏਂ, ਭੁਯੰਗ ਸਿੰਘਾ ! ਤਪੀਏ-ਤਪ ਕਰ ਕਰ ਦਰਸ਼ਨਾਂ ਲਈ ਤਰਸਦੇ ਜੁਗਾਂ ਪ੍ਰਤੀ ਬੈਠੇ ਹੋਇ ਹਨ, ਪਰ ਅਚਿੰਤ ਦਰਸ਼ਨ–ਫਿਰ ਦਰਗਾਹੋਂ ਆਈ ਅੰਮ੍ਰਿਤ ਦੀ ਦਾਤ ਤੇ ਬਾਣਾ, ਵਾਹ ! ਵਾਹ !! ਮੇਰੇ ਚੋਜੀਆ–ਇਹ ਅਸਚਰਜ ਲੀਲਾ ਹੈ ਤੇਰੀ। ਆਪ ਤਰੁੱਠ ਕੇ ਮੇਹਰ ਕੀਤੀ ਏ, ਸ: ਕਰਮ ਸਿੰਘ, ਇਸ ਭੁਯੰਗ ਸਿੰਘ ਨੂੰ ਕਦੀ ਕੁਝ ਨਾ ਆਖੀਂ। ਆਪਣੀ ਮੌਜ ਵਿਚ ਵਿਚਰਨ ਦਈਂ। ਕੋਈ ਬਖਸ਼ੀ ਰੂਹ ਨੇ ਤੇਰੀ ਕੁਲ ਉਜਾਗਰ ਕਰਨ ਲਈ ਜਨਮ ਲਿਆ ਏ। ਗੁਰੂ ਹਜ਼ੂਰ ਅਰਦਾਸ ਕੀਤੀ, ਦਾਤਾ ਆਪਣਿਆਂ ਨੂੰ ਕਿਵੇਂ ਆਪ ਆ ਨਿਵਾਜ਼ਦੇ ਹੋ, ਸਤਿਗੁਰੂ ਇਹ ਭੁਯੰਗ ਫੌਜਾਂ ਦਾ ਸਿੱਖੀ-ਸਿਦਕੀ, ਬਾਣੀ-ਬਾਣਾ ਕੇਸਾਂ ਸੁਆਸਾਂ ਤੱਕ ਨਿਭਾਹੁਣ ਦਾ ਬਲ ਬਖਸ਼ੀਂ– ਸਲੋਕ ॥ 'ਠਾਕ ਨ ਹੋਤੀ ਤਿਨਹੁ ਦਰਿ, ਜਿਹ ਹੋਵਹੁ ਸੁ ਪ੍ਰਸੰਨ ॥ ਜੋ ਜਨ ਪ੍ਰਭ ਅਪੁਨੇ ਕਰੇ, ਨਾਨਕ ਤੇ ਧਨਿ ਧੰਨਿ ॥' [ਗਉੜੀ ਮ: ੫, ਪੰਨਾ ੨੫੫-੫੬

---

☜ਉਹ ਯਾਤਰਾ ਸਫ਼ਲੀ ਹੋ ਸਕੇਗੀ–ਕਦਾਚਿਤ ਨਹੀਂ ? ਬਾਬਾ ਜੀ ਦੀ ਜੀਵਨ–ਯਾਤਰਾ ਸੱਚਖੰਡ 'ਅੰਧਲੇ ਟੋਹਨੀ' ਤੋਂ ਸਾਨੂੰ ਸਬਕ ਲੈਣਾ ਚਾਹੀਦਾ ਹੈ।

ਅਜ-ਕਲ ਨਾ ਸੇਵਾ, ਨਾ ਸਿਮਰਨ, ਨਾ ਕੋਈ ਕਮਾਈ–ਛਕਿਆ ਅੰਮ੍ਰਿਤ ਤੇ ਘਰ ਆ ਕੇ ਉਹੋ ਕਾਰ, ਬਾਣਾ ਤੇ ਕ੍ਰਿਪਾਨ ਟੰਗੀ ਕਿਲੀ ਤੇ, ਤੇ ਮਹਿਫ਼ਲਾਂ ਵਿਚ ਸ਼ਰਾਬ ਪੀਣੀ–ਜਰਦੇ ਖਾਣੇ, ਕੀ ਇਹ ਸਿੱਖੀ ਹੈ ? ਨਹੀਂ ਆਪਣੇ ਆਪ ਨੂੰ ਧੋਖਾ ਦੇਣਾ ਹੈ।

## ਪਿਉ-ਪੁੱਤ ਚਾਵਾਂ ਨਾਲ ਪਿੰਡ ਮੰਡਿਆਣੀ ਨੂੰ

ਪਿਉ-ਪੁੱਤ ਚਾਵਾਂ ਨਾਲ ਪਿੰਡ ਪੁਜੇ, ਖੁਸ਼ੀਆਂ ਵਿ
ਹਾਂ ਭਲਾ ਐਡੀ ਵੱਡੀ ਖੁਸ਼ੀ, ਸ੍ਰ: ਕਰਮ ਸਿੰਘ, ਚਾਵਾਂ-ਮਲਾਰਾਂ ਨਾਲ ਪਿੰਡ ਪੁਜੇ, ਖੁਸ਼ੀਆਂ ਵਿ
ਸਾਰੇ ਨਗਰ 'ਚ ਗੁਰੂ ਕਾ ਲੰਗਰ ਕੀਤਾ। ਮੇਰਾ ਪੁਤ 'ਮਿੱਤ ਸਿੰਘ' *(ਗੁਰੂ ਵਾਲਾ) ਬਣ ਆਇਆ ਹੈ?
ਲੰਗਰ ਛਕਣ ਆਏ, ਜਿਥੇ ਵਧਾਈਆਂ ਦੇ ਰਹੇ ਸਨ, ਉਥੇ ਅਸਚਰਜ ਜੇਹੇ ਭੀ ਹੋ ਰਹੇ ਸਨ, ਇਹ ਖੇਡ
ਹੀ ਅਸਚਰਜ ਸੀ, ਇਤਨੀ ਛੋਟੀ ਉਮਰੇ? ਕਿਤਨੀ ਸੁੰਦਰ ਛੱਬ ਵਿਚ ਭੁਯੰਗੀ 'ਮਿੱਤ ਸਿੰਘ' ਸਭ
ਦੇ ਮਨਾਂ ਦਾ ਸ਼ਿੰਗਾਰ ਬਣ ਰਹੇ ਸਨ ਤੇ ਖੁਸ਼ੀ ਵਿਚ ਸਮਾਂਦੇ ਨਹੀਂ ਸਨ, ਮਾਤਾਵਾਂ ਚਾਵਾਂ ਨਾਲ
ਗੋਦੀ ਲੈ ਪਿਆਰ ਕਰਦੀਆਂ। ਬਾਬਾ ਜੀ ਦੇ ਹਾਣੀ ਬੱਚੇ-ਬੱਚੀਆਂ ਅਤਿ ਸੁੰਦਰ ਸਜੇ (ਮਿੱਤ ਸਿੰਘ)
ਦੇ ਚੇਹਰੇ ਨੂੰ ਹੀ ਤੱਕੀ ਜਾ ਰਹੇ ਸਨ–ਜਿਵੇਂ ਕੋਈ ਅਜੂਬਾ ਜੇਹੀ ਚੀਜ਼ ਵੇਖੀ ਹੋਵੇ। ਬੁਢੇਪੇ ਵਿਚ
ਤਾਂ ਭਾਵੇਂ ਕੋਈ ਵਿਰਲਾ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਦਾ ਮਨ ਬਣਾਂਦਾ ਹੋਵੇਗਾ। ਇ
ਭੁਯੰਗੀ ਬਚਪਨ ਵਿਚ ਹੀ।

---

*** ਗੁਰੂ ਵਾਲਾ –** ਹਿੰਦੂਆਂ ਵਿਚ ਜਨੇਊ ਦੀ ਰਸਮ, ਅਤੇ ਮੁਸਲਮਾਨਾਂ ਵਿਚ ਸੁੰਨਤ
ਦੀ ਰਸਮ ਸਮੇਂ, ਸਾਰੇ ਸਨਬੰਧੀ-ਰਿਸ਼ੇਦਾਰ ਇਕੱਠੇ ਕੀਤੇ ਜਾਂਦੇ ਸਨ–'ਆਸਾ ਦੀ ਵਾਰ' ਵਿਚ–
'ਹਿੰਦੂਆਂ ਲਈ' – 'ਕੁਹਿ ਬਕਰਾ ਰਿੰਨ੍ਹਿ ਖਾਇਆ... ... ... ... ... ... ... ...॥'
[ਜਨੇਊ ਬਾਰੇ ਆਸਾ ਦੀ ਵਾਰ ਵਿਚ ਪੜ੍ਹੋ] ਪਰ ਅਫ਼ਸੋਸ, ਸਿਖ ਜਗਤ ਵਿਚ, ਸਗੋਂ ਅੰਮ੍ਰਿ
ਛੱਕ ਕੇ ਗੁਰੂ ਵਾਲੇ ਲਈ ਸੋਗ ਮਨਾਇਆ ਜਾਂਦਾ ਏ, ਕੋਈ ਖੁਸ਼ੀ ਜਾਂ ਚਾਉ ਘਰ ਵਿਚ ਨਹੀਂ ਹੁੰਦਾ,
ਕਿਸੇ ਗੁਰਸਿੱਖ ਘਰਾਣੇ ਵਿਚ ਤਾਂ ਭਾਵੇਂ ਹੋਵੇ, ਪਰ ਆਮ ਨਹੀਂ। ਸਗੋਂ ਅੰਮ੍ਰਿਤ ਧਾਰੀ ਨੂੰ ਟਿਚਰਾਂ
ਤੇ ਮਖੌਲ ਕਰਦੇ ਹਨ, ਘਰਦਿਆਂ ਨੂੰ ਕੋਈ ਚਾਓ ਨਹੀਂ ਹੁੰਦਾ।

ਲੜਕੇ ਦੇ ਜਨਮ ਜਾਂ ਜਨਮ ਦਿਨ ਤੇ ਜਾਂ ਕੁੜਮਾਈ-ਵਿਆਹ ਆਦਿ ਦੀਆਂ ਰਸਮਾਂ ਕਿਡੇ ਵਡੇ
ਅਡੰਬਰ ਕਰਕੇ ਮਨਾਂਦੇ ਹਾਂ, ਲੱਖਾਂ ਰੁਪੈ ਉਜਾੜਦੇ ਤੇ ਬਰਬਾਦ ਕਰਦੇ ਹਾਂ, ਪਰ ਅੰਮ੍ਰਿਤ ਦੀ ਦਾਤ
ਪ੍ਰਾਪਤ ਕਰਕੇ ਆਏ ਪ੍ਰਾਣੀ ਨੂੰ ਕੋਈ ਖੁਸ਼ੀ ਦਾ ਇਜ਼ਹਾਰ ਹੀ ਨਹੀਂ ਕਰਦੇ–ਇਥੋਂ ਤੱਕ ਕਿ ਪੰਜ
ਸਿੰਘਾਂ ਨੂੰ ਇਸ ਖੁਸ਼ੀ ਵਿਚ ਪ੍ਰਸ਼ਾਦ ਭੀ ਨਹੀਂ ਛਕਾਉਂਦੇ। ਜੋ ਇਹ ਸਭ ਤੋਂ ਵਡਾ ਸੰਸਕਾਰ ਜੀਵਨ
ਵਿਚ 'ਗੁਰੂ ਵਾਲੇ' ਬਨਣ ਦਾ ਹੈ, ਅਸੀਂ ਮੰਗਨੀ, ਵਿਆਹ, ਜਨਮ ਦਿਨ, ਮਕਾਨ-ਦੁਕਾਨ ਦੇ ਮਹੂ
ਰਤ ਜਾਂ ਹੋਰ ਖੁਸ਼ੀ ਦੇ ਸੰਸਕਾਰਾਂ ਨੂੰ ਵੱਡੀ ਮਹੱਤਤਾ ਦੇਂਦੇ ਹਾਂ, ਪਰ ਜੋ ਅੰਮ੍ਰਿਤ ਦੀ ਦਾਤ ਪ੍ਰਾਪਤ
ਕਰਦਾ ਹੈ–ਜੋ ਸਭ ਤੋਂ ਉੱਤਮ ਅਤੇ 'ਮੁਕਤ ਮਾਰਗ' ਅੰਮ੍ਰਿਤ ਸੰਸਕਾਰ ਹੈ, ਸਾਨੂੰ ਇਸ ਦੀ ਕੋਈ
ਖੁਸ਼ੀ ਹੀ ਨਹੀਂ ਹੁੰਦੀ। ਇਹ ਭਾਰੀ ਗਿਰਾਵਟ ਹੈ ਸਾਡੇ ਵਿਚ ਇਸ ਮਹਤੂ ਨੂੰ ਸਮਝਣਾ ਚਾਹੀਦਾ ਹੈ।

ਮੁਸਲਮਾਨਾਂ ਵਿਚ ਕੋਈ ਹੱਜ ਕਰ ਆਵੇ, ਉਸ ਦੀ ਮਹਿਮਾਨ ਨਿਵਾਜ਼ੀ ਕਈ ਕਈ ਦਿਨ
ਹੁੰਦੀ ਰਹਿੰਦੀ ਹੈ, ਸਾਡੇ ਵਿਚ ਅੰਮ੍ਰਿਤ ਛਕ ਕੇ ਆਏ ਨੂੰ ਪਾਣੀ ਪੁਛਣਾ ਤਾਂ ਕੀ, ਜੀ ਆਇਆਂ ਭੀ
ਨਹੀਂ ਕਹਿੰਦੇ। ਕਿੰਨੀ ਸ਼ਰਮ ਦੀ ਗਲ ਹੈ।



ਅਜ-ਕਲ ਅਸੀਂ ਕਹਿ ਦੇਂਦੇ ਹਾਂ, ਅਜੇ ਤਾਂ ਸਾਡਾ ਖਾਣ-ਪੀਣ, ਹੰਢਾਣ ਤੇ ਐਸ਼ ਕਰਨ ਦਾ ਸਮਾਂ ਹੈ, ਵਡੇ ਹੋ ਕੇ ਵੇਖੀ ਜਾਵੇਗੀ। ਪਰ ਅਸੀਂ ਪ੍ਰਮੇਸ਼ਰ ਦੀ ਖੇਡ ਨਹੀਂ ਜਾਣਦੇ, ਕਦ ਕਿਸ ਉਮਰੇ ਉਸ ਦਾ ਸੱਦਾ ਆ ਜਾਵੇ, ਅਸੀਂ ਨਿਗੁਰੇ ਹੀ ਇਸ ਸੰਸਾਰ ਤੋਂ ਕੂਚ ਨਾ ਕਰ ਜਾਈਏ ਅਤੇ ਗੁਰਬਾਣੀ ਦੇ ਫੁਰਮਾਨ ਮੁਤਾਬਕ– 'ਨਿਗੁਰੇ ਕਾ ਹੈ ਨਾਉ ਬੁਰਾ'

ਹਰ ਯੁਗ ਵਿਚ ਰਿਸ਼ੀ-ਮੁਨੀ, ਤਪੀ, ਰਾਜੇ ਮਹਾਰਾਜੇ, ਗ੍ਰਹਿਸਤੀ ਸਭ ਗੁਰੂ ਬਿਨਾਂ ਗਤੀ ਨਹੀਂ ਜਾਣ, ਗੁਰੂ ਧਾਰਦੇ ਸਨ। ਪਰ ਕਲਯੁਗ ਨਿਆਰਾ ਹੈ।

ਪਿੰਡ ਦੇ ਲੋਕ, ਮੂੰਹ ਆਈਆਂ ਗਲਾਂ ਕਰਦੇ ਰਹੇ–ਅਖੇ! ਬਾਬੇ ਵਰਯਾਮ ਸਿੰਘ ਦੇ ਜਾਂਦੇ ਸਨ ਉਨ੍ਹਾਂ ਪਵਾ ਦਿਤਾ ਹੋਣਾ ਬਾਣਾ, ਉਹ ਆਪ ਜੂ ਨਿਹੰਗ ਸਿੰਘ ਹੋਇ।

**ਮਾਤਾ ਕਰਮ ਕੌਰ ਜੀ**–ਮੇਰੇ ਲਾਡਲੇ ਪੁਤ! ਬੜਾ ਸੋਹਣਾ ਲਗਦਾ ਏਂ? ਪਰ ਤੁਸੀਂ ਅਜੇ ਅਣਜਾਣ ਹੋ, ਕਿਵੇਂ ਸੰਭਾਲ ਕਰੋਗੇ–ਇਸ ਸਚੇ-ਸੁਚੇ ਬਾਣੇ ਦੀ, ਕੇਹੜੀ ਕਾਹਲ ਪਈ ਸੀ, ਫਿਰ ਜੇ ਤੇਰਾ ਪੁਤ ਜੀ ਕਰਦਾ ਸੀ ਤਾਂ, ਮੈਂ ਘੋਲੀ ਮੈਨੂੰ ਕਹਿੰਦੋ–ਮੈਂ ਸੁਵਾ ਦੇਂਦੀ, ਜੇ ਅਜੇਹਾ ਸ਼ੌਂਕ ਸੀ।

**ਬਾਬਾ ਮਿੱਤ ਸਿੰਘ ਜੀ –** ਮੇਰੀ ਚੰਗੀ ਮਾਤਾ ਜੀ! ਆਪੇ ਤੇ ਕਿਹਾ ਕਰਦੇ ਸੀ ਕਿ ਗੁਰੂ ਬਿਨਾ ਗਤੀ ਨਹੀਂ? ਅਤੇ ਬੰਦਾ ਪਸ਼ੂ ਸਮਾਨ ਹੈ, ਫਿਰ ਜਦ ਕਰਤਾ ਮਾਲਕ ਆਪ ਤਰੁੱਠੇ ਤਾਂ ਭਲਾ ਫਿਰ ਕੌਣ ਮੋੜੇ। ਇਹ ਤਾਂ ਮੇਰੇ ਸੱਚੇ ਪਿਤਾ ਨੇ ਆਪ ਅਰਸ਼ਾਂ ਤੋਂ ਸੁਵਾ ਭੇਜੇ ਹਨ, ਫਿਰ ਮੈਂ ਕਿਵੇਂ ਨਾਂਹ ਕਰਦਾ।

**ਪਿਤਾ ਕਰਮ ਸਿੰਘ ਜੀ –** ਅਜੇ ਮਾਂ-ਪੁੱਤ ਦੀ ਵਾਰਤਾ ਚੱਲ ਹੀ ਰਹੀ ਸੀ ਕਿ ਪਿਤਾ ਦਾ ਹਿਰਦਾ ਦ੍ਰਵ ਗਿਆ–ਧਾ ਕੇ ਪੁੱਤ੍ਰ ਨੂੰ ਗਲਵਕੜੀ ਪਾ ਲਈ, ਸਿਰ-ਮੱਥਾ ਚੁੰਮਿਆ, ਮੈਂ ਸਦਕੜੇ ਜਾਵਾਂ–ਪੁੱਤ ਤੈਥੋਂ, ਮੇਰੀ ਕੁਲ ਸੁਭਾਗੀ ਕਰ ਦਿਤੀ ਆ, ਧੰਨ ਸਤਿਗੁਰੂ ਕਲਗੀਧਰ ਪਾਤਸ਼ਾਹ! ਤੇਰੀ ਬਖਸ਼ਸ਼ ਹੈ ਇਸ ਕੀਟ ਦੇ ਜਾਏ ਤੇ, ਸ਼ੁਕਰ ਹੈ! ਸ਼ੁਕਰ ਹੈ!! ਸ਼ੁਕਰ ਹੈ!!! ਕਹਿੰਦੇ ਦੇ ਨੈਣ ਮੁੰਦੇ ਗਏ, ਠੰਡਾ ਹਾਉਕਾ ਭਰਿਆ, ਨੇਤ੍ਰਾਂ ਚੋਂ ਪ੍ਰੇਮ ਹੰਝੂ ਵਹਿ ਟੁਰੇ, ਕਿੰਨਾ ਚਿਰ ਗਲਵਕੜੀ 'ਚ ਵਿਸਮਾਦ ਰੰਗ ਚੁਪ ਛਾਈ ਰਹੀ–ਮਾਤਾ ਭੀ ਇਸ ਪਿਆਰ ਤੋਂ ਖਾਲੀ ਨਾ ਰਹੀ, ਸਹਿਜੇ ਧੀਮੀ ਅਵਾਜ਼ 'ਗਲਾ ਪ੍ਰੇਮ ਰੰਗ ਵਿਚ ਗੱਚ' ਹੋਇਆ ੨ ਸੀ। ਪੁੱਤ! ਤੇਰੀਆਂ ਇਹ ਨਿਤ ਨਵੀਆਂ ਰਮਜ਼ਾਂ ਸਾਡੀ ਸਮਝੋਂ ਬਾਹਰ ਹਨ।

ਭਾਗਾ ਵਾਲੀਏ! ਕਰਮ ਕੁਰੇ, ਤੂੰ ਅਜੇ ਕੀ ਜਾਣੇ ਇਸ ਲਾਡਲੇ ਪੁੱਤ ਨੂੰ? ਪਤਾ ਨਹੀਂ ਸਾਡੇ ਕਰਮ ਸੁਭਾਗ ਕੇਹੋ ਜੇਹੇ ਹਨ? ਜੋ ਦਸਮੇਸ਼ ਜੀ ਨੇ ਲਾਲ ਬਖਸ਼ਿਆ ਹੈ–ਨਿਰਾ ਸੰਸਾਰੀ ਪੁੱਤ ਨਾ ਸਮਝੀ, ਕੁਲ ਦਾ ਚਰਾਗ ਈ। ਪਰ ਤੁਸੀਂ ਮੋਹ-ਮਮਤਾ ਛੱਡ, ਮੇਰੇ ਵਾਂਗ ਸਤਿਗੁਰੂ ਦੀ ਦਾਤ ਸਮਝ ਕੋਈ ਕੁਝ ਨਾ ਕਿਹਾ ਕਰਿਓ ਜੇ! ਤੁਸਾਂ ਆਪਣਾ ਪੁੱਤ ਨਾ ਕਹਿਣਾ, ਆਪ ਆ ਤਰੁੱਠੇ ਹਨ? ਫਿਰ

ਕਈ ਵਾਰ ਲੋਕਾਂ ਦੇ ਆਖੇ ਗਿਲ੍ਹੇ-ਸ਼ਿਕਵੇ ਸਾਡਾ ਪੁਤ ਏ ਕਿ ਕਲਗੀਧਰ ਦਾ, ਪਰ ਕਰਮ ਕੁਰੇ ਤੁਸਾਂ ਕਈ ਵਾਰ ਲੋਕਾਂ ਦੇ ਆਖੇ ਗਿਲ੍ਹੇ-ਸ਼ਿਕਵੇ ਕਰਦੇ ਸੀ, ਮੜ੍ਹੀਆਂ ਵਿਚ ਛੱਲੀਆਂ ਭੁੰਨ ਖਾਂਦਾ ਏ, ਸ਼ਹੀਦਾਂ ਦੇ ਅਸਥਾਨ ਤੇ ਬੈਠਾ ਰਹਿੰਦਾ ਏ, ਕਹਿੰਦਾ ਕੜਾਹ ਪ੍ਰਸ਼ਾਦਿ ਤੇ ਮੱਖਣ ਖਾਂਦਾ ਏ ? ਇਹਨਾਂ ਗੱਲਾਂ ਦਾ ਤੁਸਾਂ ਕਿੰਨਾ ਝਗੜਾ ਪਾਇਆ ਹੋਇਆ ਸੀ ਕੀ ਹੁਣ ਸਮਝ ਗਏ ਓ, ਇਹ ਪੁਤ ਕਿਸਦਾ ਏ ? ਅਗੋਂ ਤੋਂ ਬਾਲਕ ਨੂੰ ਦਸਮੇਸ਼ ਦਾ ਸਪੂਤ ਸਮਝ ਕੁਝ ਨਾ ਆਖਿਆ ਕਰਨਾ।

**ਕਰਮ ਕੌਰ**—ਚੰਗਾ ਸੁਆਮੀ ਜੀ ! ਸੋਝੀ ਦਿਤੀ ਜੇ, ਮੈਂ ਤਾਂ ਹੁਣ ਤੱਕ ਭੁਲੀ ਰਹੀ, ਮੋਹ ਮਮਤਾ ਤੇ ਦੁਨੀਆਂ ਦਾਰੀ ਦੀ ਲੱਜ ਪੁਤਾ ਤੂੰ ਭੀ ਮਾਫ਼ ਕਰ ਦਈਂ ? ਜਨਮ ਦੀ ਮਾਂ ਜੂ ਹੋਈ, ਨੇ ਭਰਮਾਇਆ ਹੋਇਆ ਸੀ। ਪੁਤ ਮੇਰੀਆਂ ਅੱਖੀਆਂ ਤੋਂ ਮਮਤਾ ਦਾ ਪੜਦਾ ਲਾਹ—ਸੱਚ ਦੀ ਰੋਸ਼ਨੀ ਦਿਤੀ ਆ, ਮਾਫ਼ ਕਰ ਦਈਂ।

**ਮਿੱਤ ਸਿੰਘ**—ਧਾ ਗਲਵਕੜੀ ਪਾ ਸਜਲ ਨੇਤ੍ਰ—ਨਹੀਂ ਮੇਰੀ ਅੰਮੀ ਜਾਈਏ—ਤੂੰ ਧੰਨ ਹੈ, ਜਿਸ ਜਨਮ ਦਿਤਾ ਏ, ਮਾਫ਼ ਤਾਂ ਤੁਸਾਂ ਸਗੋਂ ਮੈਨੂੰ ਕਰ ਦੇਣਾ, ਮੈਂ ਆਪ ਦਾ ਬੱਚਾ ਜਾਇਆ ਹਾਂ—ਮੈਂ ਅਣਜਾਣੇ ਕਿੰਨਾ ਦੁੱਖ ਦਿਤਾ ਹੋਵੇਗਾ, ਆਪ ਜੀ ਦੀ ਆਤਮਾ ਕਈ ਵਾਰੀ ਦੁਖੀ ਹੋਈ ਹੋਵੇਗੀ। ਮਾਂ ! ਮੈਂ ਆਪ ਦਾ ਅਹਿਸਾਨ ਸੌ ਜਨਮ ਭੀ ਧਾਰਨ ਕਰਕੇ ਆਪ ਦੀ ਸੇਵਾ ਕਰਾਂ ਤਾਂ ਭੀ ਨਹੀਂ ਉਤਾਰ ਸਕਦਾ, ਪ੍ਰੰਤੂ ਜੋ ਕੁਝ ਹੋਇਆ ਹੈ ਇਹ ਸਭ ਪ੍ਰਭੂ ਰਜ਼ਾ ਵਿਚ ਹੀ ਹੋ ਰਿਹਾ ਹੈ।

**ਮਾਤਾ ਜੀ**—ਚੰਗਾ ਪੁੱਤ ! ਲੈ ਆ ਹੁਣ ਤੂੰ ਭੀ ਲੰਗਰ ਛੱਕ ਲੈ ?

**ਮਿੱਤ ਸਿੰਘ**—ਮਾਤਾ ਜੀ ! ਅੱਜ ਤਾਂ ਮੈਂ ਇਤਨਾ ਤ੍ਰਿਪਤ ਹੋਇਆ ਹਾਂ ਕਿ ਮੇਰੀ ਜਨਮਾਂ ਜਨਮਾਂ ਦੀ ਭੁੱਖ ਮਿਟ ਗਈ ਹੈ। ਅੰਮ੍ਰਿਤ ਦੀ ਦਾਤ ਵਿਚ ਕਿੰਨੀ ਸ਼ਕਤੀ ਹੈ, ਸੱਤ-ਸੰਤੋਖ, ਸਬਰ-ਸ਼ੁਕਰ, ਦੁਖ-ਭੁਖ ਹੀ ਨਹੀਂ ਰਹੀ, ਅੰਮ੍ਰਿਤ, ਕੜਾਹ ਪ੍ਰਸ਼ਾਦ ਜਦ ਛਕਿਆ ਤਾਂ ਮੇਰੀਆਂ ਓਦੋਂ ਤੋਂ ਸਾਰੀਆਂ ਭੁੱਖਾਂ ਹੀ ਲਾਹ ਦਿਤੀਆਂ ਹਨ।

**ਕੋਲ ਦੀਆਂ ਗੁਆਂਢਣਾਂ**—ਵੇ ਪੁਤਾ ! ਰਾਮ ਦਿਤਿਆ (ਬਾਬਾ ਜੀ ਦਾ ਪਹਿਲਾ ਨਾਮ) ਵੇ ਇਹ ਕੀ ਬਣ ਗਿਆ ਏਂ ? ਤੇਰੀ ਉਮਰੇ ਦੇ ਤੇਰੇ ਹਾਣੀ ਤਾਂ ਮਿੱਟੀ-ਘੱਟੇ ਵਿਚ ਖੇਡਦੇ ਖਾਣ-ਪੀਣ ਤੇ ਬਸਤਰ ਪਹਿਨਣ ਦੀ ਕੋਈ ਹੋਸ਼ ਨਹੀਂ ਹੁੰਦੀ।

ਪਰ ਤੂੰ ਤਾਂ ਕੇਹਾ ਅਨੋਖਾ, ਕਿੰਨਾ ਸੁੰਦਰ ਅਤੇ ਮਨਮੋਹਨਾ ਲਗਦਾ ਏਂ ? ਵੇ ਪੁਤਾ—ਤੈਨੂੰ ਇ ਸੁਮੱਤ ਕਿਥੋਂ ਆ ਗਈ ਏ ? ਪਰ ਤੇਰੀ ਉਮਰ ਦੇ ਤਾਂ ਅਸਾਂ ਕਦੀ ਭੀ ਅਜੇਹੇ ਬਾਣੇ ਵਿਚ ਨਹੀਂ ਅੱਜ ਤੱਕ ਵੇਖੇ—ਤੂੰ ਚੰਨਾ ! ਇੰਨਾ ਸੁੰਦਰ ਇਉਂ ਲਗਦਾ ਏਂ, ਜਿਵੇਂ ਪੂਰਨਮਾਸ਼ੀ ਦਾ ਚੰਦਰਮਾ ਪ੍ਰਵਾਰਿਆ—ਤਾਰਿਆਂ ਵਿਚ, ਭਰ ਜੋਬਨ ਵਿਚ ਚਮਕ ਰਿਹਾ ਹੁੰਦਾ ਏ।

ਨੀ ਕਰਮ ਕੁਰੇ ! ਤੇਰਾ ਤੇ ਲਾਡਲਾ ਕਿੰਨਾ ਪਿਆਰਾ ਲਗਦਾ ਏ, ਕਿੰਨੇ ਭਾਗਾਂ ਵਾਲੀ ਏ, ਜੀ ਪਿਆਰ ਕਰਦਾ ਇਸ ਨੂੰ ਵੇਖੀ ਜਾਈਐ, ਆ ਪੁਤ ਸਾਡਾ ਜੀ ਕਰਦਾ ਗਲਵਕੜੀ ਪਾ ਪਿਆਰ ਕਰੀਏ



ਨਾਲੇ ਅਸੀਸਾਂ ਦੇ ਰਹੀਆਂ ਨੇ, ਪੁੱਤ ਜਵਾਨੀਆਂ ਮਾਣੇ, ਸੂਰਜ ਵੱਤ ਚਮਕੇ, ਸਾਡੀ ਕੁਲ ਉਜਾਗਰ ਕਰੇਂ, ਸਾਡੇ ਪਿੰਡ ਦਾ ਨਾਮ ਰੋਸ਼ਨ ਕਰੀਂ—ਸਤਿਗੁਰੂ ਤੇਰੇ ਤੇ ਮੇਹਰ ਭਰਿਆ ਹੱਥ ਰੱਖਣ ਸਿਖੀ ਸਵਾਸਾਂ ਤੱਕ ਨਿਭਹੇ।

ਜਿਉਂ ਜਿਉਂ ਲੋਕ ਆਉਂਦੇ—ਅਸਚਰਜ ਹੋ ਗਲਵਕੜੀ ਪਾ ਪਿਆਰ ਕਰਦੇ ਬਾਬਾ ਜੀ ਦੇ ਇਸ ਪਿਆਰ ਲਾਡ ਦਾ ਚਾਓ ਚੇਹਰੇ ਤੇ ਕੋਈ ਅਗੰਮੀ ਖੇੜਾ—ਨੂਰ ਹੋ ਚਮਕਾ ਮਾਰਦਾ ਜਾਵੇ। ਪਰ ਆਪ ਚੁਪ ਕੋਈ ਕਿਸੇ ਨੂੰ ਉੱਤਰ ਨਾ ਦੇਂਦੇ।

## ਫਰਰੇ ਦੀ ਅਗੰਮੀ ਦਾਤ

ਦਿਨੋ ਦਿਨ ਬਾਬਾ ਮਿੱਤ ਸਿੰਘ ਜੀ ਦੀ ਸੁਰਤ-ਬਿਰਤ ਪ੍ਰਭੂ ਰੰਗਨ ਵਿਚ ਉਚਾਨ ਮੰਡਲਾਂ ਦੀ ਸਿਖਰ ਛੁਹਨ ਲਗ ਪਈ ਅਤੇ ਅਕਾਲ ਦੀ ਫੌਜ 'ਖਾਲਸੇ' ਦੀ ਰੂਪ ਰੇਖਾ, ਪੂਰਨ ਸ੍ਵਰੂਪ-ਕਲਗੀਧਰ ਪਾਤਸ਼ਾਹ ਦੇ ਅਸਲ ਸਵਰੂਪ ਕਲਗੀ—ਤੋੜਾ—ਜਿਗਾ ਫਰਰਾ ਦੇ ਸਰੂਪ ਦੀਆਂ ਝਲਕਾਂ ਧਿਆਨ ਵਿਚ ਆਉਣ ਲਗ ਪਈਆਂ।

ਬਾਬਾ ਜੀ ਭਰ ਜਵਾਨੀ (ਜੋਬਨ) ਦੀਆਂ ਲਹਿਰਾਂ ਨੂੰ ਛੋਹ ਰਹੇ ਸਨ, ਉਮਰ ਅਜੇ ਭੀ ਛੋਟੀ ਸੀ (ਅੰਦਰਲਾ ਭਾਂਡਾ ਭੀ ਛੋਟਾ ਸੀ) ਪਰ ਅੰਦਰ ਪੂਰਨਤਾ ਦਾ ਭਾਵ, ਇਸ ਸਰੂਪ ()ਨਿਹੰਗ ਸਿੰਘ ਫਰਰੇ, ਦੇ ਧਾਰਨ ਦੀ ਲਾਲਸਾ ਅੰਦਰ ਵਧਨ ਲੱਗੀ, ਅੰਮ੍ਰਿਤ ਦਾਤ ਵਾਂਗ-ਉਸੇ ਬਰੋਟੇ ਤੇ ਕਈ ਕਈ ਦਿਨ ਬੈਠੇ ਪ੍ਰਭੂ ਤੋਂ ਇਹ 'ਫਰਰੇ' ਦੀ ਦਾਤ ਲਈ ਯਾਚਨਾ ਕਰਦੇ ਰਹੇ।

ਅਚਾਨਕ ! ਸ਼ਹੀਦੀ ਬਾਣੇ 'ਚ ਪੰਜ ਸਿੰਘ, ਜੋ ਆਪ ਸਭ 'ਫਰਰੇ' ਸਜਾਈ—ਸੁੰਦਰ ਪੁਸ਼ਾਕੇ, ਸ਼ਸ਼ਤ੍ਰਾਂ-ਬਸਤ੍ਰਾਂ ਨਾਲ ਸਜੇ ਅਤੀ ਸੁੰਦਰ ਛੱਬ ਦਰਸਾ ਰਹੇ ਸਨ, ਇਸ ਜਾਚਕ (ਮਿੱਤ ਸਿੰਘ) ਨੂੰ 'ਫਰਰਾ'

---

**() ਨਿਹੰਗ ਸਿੰਘ**—ਨਿਹੰਗ ਪਦ ਕੋ ਸਾਰਥਿਕ ਕੀਆ ਹੈ,—'ਨਿਰਗਮਤਾ'

ਅਹੰਤਾ—ਯਸਪਾਤ—ਅਸੋ—ਨਿਹੰਗਤਾ ਨਿਕਸ ਗਈ ਹੈ।

ਅਹੰਤਾ—ਅਹੰਕਾਰ ਜਿਸ ਦੇ ਮਨ ਸੇ ਨਿਕਲ ਗਿਆ, ਸੋ ਕਹਾਵੈ 'ਨਿਹੰਗ'

ਅਥਵਾ—ਨਿ – ਪਦ ਸੰਪੂਰਨ ਕਾ ਵਾਚਕ ਹੈ।
ਹੰ – ਪਦ ਅਕਾਰ ਕਾ ਵਾਚੀ ਹੈ।
ਗ – ਪਦ ਅਵਗਾਹਨ ਕਾ ਵਾਚੀ ਹੈ।

ਭਾਵ ਕਿ ਚਰਾਚਰ ਸੰਸਾਰ ਮੇਰੇ ਸੇ ਭਿੰਨ ਨਹੀਂ ਹੈ, ਸਰਬ ਰੂਪ ਬ੍ਰਹਮ ਮੈਂ ਹੀ ਹੂੰ, ਇਸ ਪ੍ਰਕਾਰ ਕੇ 'ਅਹੰ-ਕਾਰ' ਕੋ ਜੋ ਪ੍ਰਾਪਤੀ ਕਰਨਾ ਕਹੀਐ, ਕਾਹੇ ਤੇ ਗਤਿ ਧਾਤੂ ਕਾ ਅਰਥ—ਗਯਾਨ, ਗਵਨ—ਪ੍ਰਾਪਤੀ ਤੀਨ ਹੋਤੇ ਹੈਂ, ਅਥਵਾ—ਸੰਪੂਰਨ-ਅਹੰਤਾ ਕੋ ਪ੍ਰਾਪਤ ਹੂਆ—

ਗਵਨ ਕੀਆ ਹੋਵੈ ਜਿਸ ਨੇ, ਸੋ ਕਹਾਵੈ 'ਨਿਹੰਗ'

ਜੋ ਬਜਾਕਰਣ ਕੀ ਰੀਤੀ ਸੇ ਇਸ ਪ੍ਰਕਾਰ ਕੀ ਵਿਤਪਤੀ ਕਹੀ ਹੈ।

[ਪ੍ਰਵਾਰਧ ੧ ਸੁਕੰਧ—ਸ੍ਰੀ ਬੀ ਮ੍ਰਿਗੇਸ਼ ਗੁਰ ਬਿਲਾਸ ਦੇਵਤਰੂ

ਸਜਾ ਕੇ, ਇਸ ਭਾਂਡੇ ਦੀ ਰਹਿੰਦੀ ਊਣਤਾਈ ਨੂੰ ਸੰਪੂਰਨ ਕਰ ਦਿਤਾ।

ਜਦ ਬਾਬਾ ਜੀ 'ਫਰਰਾ' ਦੀ ਦਾਤ ਪ੍ਰਾਪਤ ਕਰ ਪਹਿਲਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾ: ਛੇਵੀਂ ਦੇ ਪਿੰਡ ਰਕਬਾ ਦਰਬਾਰ ਪੁਜੇ, ਤਾਂ ਜਥੇਦਾਰ ਵਰਯਾਮ ਸਿੰਘ ਹੋਰ ਭੀ ਚਕ੍ਰਿਤ ਹੋ ਗਏ, ਉਸ ਅਸਥਾਨ ਤੇ ਸਾਰੇ ਸਿੰਘ ਆ ਇਕੱਠੇ ਹੋਇ।

ਉਇ ਭੁਯੰਗ ਸਿੰਘ, ਤੂੰ ਆਪੇ ਸਭ ਕੁਝ ਬਣ ਬੈਠਾ ਹੈਂ? ਇਹ 'ਫਰਰਾ' ਤਾਂ ਬੁੱਢੇ ਦਲ ਦੇ ਜਥੇਦਾਰ ਸਾਹਿਬ ਹੀ ਦੇ ਸਕਦੇ ਹਨ। ਇਸ ਲਈ ਤੈਨੂੰ ਤਨਖਾਹ ਲਾਈ ਜਾਵੇਗੀ, ਤੂੰ 'ਫਰਰਾ' ਵਧਾ ਦੇਹ (ਲਾਹ ਦੇਹ)।

**ਜਥੇਦਾਰ ਬਾਬਾ ਵਰਯਾਮ ਸਿੰਘ ਜੀ**--ਸਿੰਘੋ ਠਹਿਰੋ! ਇਤਨੀ ਕਾਹਲੀ ਨਾ ਕਰੋ ਅਤੇ ਨਾ ਹੀ ਕੋਈ ਦੁਰਬਚਨ ਮੂੰਹੋਂ ਕਢੋ, ਵਡੇ ਧਰਮ ਦੇ ਠੇਕੇਦਾਰ ਆ ਗਏ ਨੇ, ਤੁਸੀਂ ਸ਼ਰੀਯਤ ਦੇ ਕੁੱਠੇ, ਕ੍ਰੋਧ ਕਰ ਰਹੇ ਹੋ, ਤੁਸੀਂ ਕੇਵਲ ਸ਼ਰ੍ਹਾ ਦੇ ਨਿਯਮਾਂ ਨਾਲ ਬੱਧੇ, ਤੁਸਾਂ ਦੀਆਂ ਅੱਖਾਂ ਤੇ ਅਜੇ ਪੱਟੀ ਬੱਧੀ ਹੋਈ ਹੈ, ਤੁਸੀਂ ਕੀ ਸਮਝੋ? ਕਿਸੇ ਦੇ ਅੰਤਸ਼ਹ-ਕਰਣ ਦੀ ਖੇਡ ਨੂੰ, ਤੁਸੀਂ ਤਾਂ ਅਜੇ ਆਪੇ ਨੂੰ ਭੀ ਨਹੀਂ ਸਮਝ ਸਕੋਗੇ–ਭਲਾ ਧਰਮ ਦੇ ਵਿਸ਼ਾਲ ਦਾਇਰੇ ਤੇ ਪ੍ਰਭੂ ਦੀਆਂ ਮੇਹਰਾਂ ਨੂੰ ਕੀ ਸਮਝ ਪਾਓਗੇ।

ਹਾਂ ਮਾਲਕ ਜਿਸ ਤੇ ਬਖਸ਼ਸ਼ ਕਰਕੇ ਸਭ ਨੀਯਮ ਛੱਡ ਕੇ ਅਚਿੰਤੇ ਦਾਤ ਦੇਵੇ, ਭਲਾ ਉਸ ਨਾਲ ਸਾਡੀ ਕਾਹਦੀ ਬਰੋਬਰੀ, ਅਸੀਂ ਕੌਣ ਹਾਂ ਕਿਸੇ ਨੂੰ ਗੁਨਾਹੀ ਸਾਬਤ ਕਰਨ ਵਾਲੇ।

ਚਲ ਭੁਯੰਗ ਸਿੰਘਾ! ਚਲ ਟੇਕ ਗੁਰੂ ਮਹਾਰਾਜ ਨੂੰ ਮੱਥਾ, ਲਿਆਓ ਸਜਾਓ ਕੜਾਹ ਪ੍ਰਸ਼ਾਦਿ ਦੀ ਦੇਗ, ਗੁਰੂ ਪਾਤਸ਼ਾਹ ਅਗੇ ਅਰਦਾਸ ਕਰੀਏ, ਅਜ ਲੰਗਰ ਭੀ ਇਹਨਾਂ ਦੇ 'ਫਰਰੇ' ਸਜਾ ਕੇ ਆਵਨ ਦੀ ਖੁਸ਼ੀ ਵਿਚ ਮਾਹਲ-ਪੂੜਿਆਂ ਦਾ ਤਿਆਰ ਕਰੋ।

ਓਇ ਨੇਤ੍ਰ ਹੀਣੋ–'ਬਖਸ਼ੇ ਬਾਲਕ ਦੇ' ਕਰੋ ਦਰਸ਼ਨ ਤੇ ਮੰਗੋ ਮਾਫ਼ੀ! ਖੁਲ੍ਹੇ ਭੰਡਾਰੇ ਵਰਤੇ ਸਾਰੇ ਸਿੰਘ ਪਾਤਸ਼ਾਹ ਦੀਆਂ ਖੁਸ਼ੀਆਂ ਲੈ–ਬਾਬਾ ਮਿੱਤ ਸਿੰਘ ਜੀ ਨਾਲ ਇਹਨਾਂ ਦੇ ਪਿੰਡ ਮੰਡਿਆਣੀ ਇਹਨਾਂ ਦੇ ਮਾਤਾ-ਪਿਤਾ ਨੂੰ ਵਧਾਈਆਂ ਦੇਣ ਆਏ।

ਸਭ ਵੇਖ ਵੇਖ ਚਕ੍ਰਿਤ ਹੋ ਰਹੇ ਸਨ, ਨਿਤ ਨਵੇਂ ਕੌਤਕ, ਨਵਾਂ ਸਰੂਪ ਅਗੇ ਅੰਮ੍ਰਿਤ ਛੱਕ ਬਾਣੇ ਵਿਚ ਇਹ ਬਾਲਕ ਕਿਤਨਾ ਸੁੰਦਰ ਲਗਦਾ ਸੀ ਪਰ ਅਜ ਤਾਂ 'ਫਰਰਾ' ਸਜਾ ਸੂਰਜ-ਚੰਦ੍ਰ ਦੀ ਚਾਂਦਨੀ ਨੂੰ ਭੀ ਮਾਤ ਪਾ ਰਿਹਾ ਹੈ। 'ਇਹ ਬਾਰਕ ਕੈਸੇ ਰਘਰਾਈ'

**ਪਿੰਡ ਦੀਆਂ ਬੀਬੀਆਂ**—ਨੀ ਬੇਬੇ! ਤੇਰਾ ਬਾਲਕ ਤਾਂ ਬੜਾ ਸੋਹਣਾ ਹੋਰ ਭੀ ਲਗਦਾ ਏ, ਇਹ ਇਸ ਨੂੰ ਕਿਥੋਂ ਅਣੋਖੀਆਂ ਖੇਡਾਂ ਖੇਡਨ ਦਾ ਚਾਉ ਆ ਜਾਦਾਂ ਏ।

**ਮਾਤਾ ਜੀ**—ਭੈਣੋ! ਇਸ ਦਾ ਸਤਿਗੁਰੂ ਇਸ ਨੂੰ ਇਹ ਸਭ ਕੁਝ ਸਿਖਾਂਦਾ ਏ, ਜਿਸ ਨੂੰ ਉਹ ਆਪ ਸੋਹਣਾ ਕਰਨਾ ਚਾਹੇ, ਸੰਵਾਰਨਾ ਚਾਹੇ, ਭਲਾ ਫਿਰ ਉਹ ਸੋਹਣਾ ਕਿਉਂ ਨਾ ਦਿਸੇ ਤੇ ਸਭ ਨੂੰ ਪਿਆਰਾ ਕਿਉਂ ਨਾ ਲਗੇ।



ਹੁਣ ਸਾਰੇ ਨਗਰ-ਨਿਵਾਸੀ ਬਾਲਕ, ਬਿਰਦ, ਬੀਬੀਆਂ ਸਭ (ਬਾਬਾ ਮਿੱਤ ਸਿੰਘ) ਨੂੰ ਅਦਬ ਤੇ ਸਤਿਕਾਰ ਨਾਲ ਬੁਲਾਉਂਦੇ।

() **ਫਰਰਾ**– ਇਹ ਨਿਹੰਗ ਸਿੰਘ ਸੀਸ ਤੇ ਸਜਾਂਦੇ ਹਨ।

ਕੇਸਾਂ ਨਾਲ ਸਜਾਈ ਕੇਸਗੀ (ਛੋਟੀ ਦਸਤਾਰ) ਵਿਚੋਂ ਉਪਰ ਸਜਾਈ ਦਸਤਾਰ ਚੋਂ–ਜੂੜੇ ਦੇ ਵਿਚਾਲੇ ਗਿੱਠ–ਸਵਾ ਗਿੱਠ, ਬਾਹਰ ਕਢਿਆ ਹੋਇਆ ਹੁੰਦਾ, ਛੋਟੀ ਦਸਤਾਰ ਕੇਸਗੀ ਦਾ ਇਕ ਲੜ (ਪੱਲਾ) ਹੁੰਦਾ ਹੈ। ਅੰਮ੍ਰਿਤ ਧਾਰੀ ਨਿਹੰਗ ਸਿੰਘ ਇਹ 'ਫਰਰਾ' ਆਪਣੇ ਆਪ ਨਹੀਂ ਸਜਾ ਸਕਦੇ, ਨਾ ਹੀ ਕਿਸੇ ਹੋਰ ਨੂੰ ਆਗਿਆ ਹੈ, ਇਹ ਪਹਿਲਾਂ ਤਾਂ ਪੂਰਨ ਗੁਰਸਿੱਖ ਨੂੰ ਸਜਾਇਆ ਜਾਂਦਾ ਸੀ ਪਰ ਹੁਣ ਰੀਤ ਬਦਲ ਗਈ ਹੈ।

ਸ਼ਰੋਮਣੀ ਅਕਾਲੀ ਬੁੱਢਾ ਦਲ ਦੇ ਜਥੇਦਾਰ ਸਾਹਿਬ ਖੁਦ ਆਪ, ਪੰਜ ਸਿੰਘਾਂ ਸਮੇਤ 'ਜੋ ਸਾਰੇ ਆਪ 'ਫਰਰੇ' ਵਾਲੇ ਹੀ ਹੁੰਦੇ ਹਨ' ਅਰਦਾਸ ਕਰ–ਯਾਚਕ ਸਿੰਘ ਤੇ ਨਿਪੁੰਨਤਾ ਵਾਲੇ ਸਿੰਘ ਨੂੰ 'ਫਰਰਾ' ਸਜਾ ਦਸਤਾਰ ਸਜਾਇਆ ਕਰਦੇ ਹਨ।

**ਫਰਰੇ ਦਾ ਭਾਵ** – ਇਸ ਦਾ ਅਸਲ ਭਾਵ, ਅੰਮ੍ਰਿਤ ਧਾਰੀ 'ਨਿਹੰਗ ਸਿੰਘ' (ਫੁਟਨੋਟ 'ਚ ਦਰਸਾਏ ਲਛਨਾ ਵਾਲਾ) ਸੇਵਾ-ਸਿਮਰਨ ਦੀ ਨਿਪੁੰਨਤਾ, ਸੰਸਾਰਕ ਆਸਾ, ਤ੍ਰਿਸ਼ਨਾ ਤੋਂ ਰਹਿਤ, ਜਦ ਉਹ– 'ਊਠਤਿ ਬੈਠਤਿ ਸੋਵਤ ਨਾਮੁ' ਦੀ ਅਵਸਥਾ ਪ੍ਰਾਪਤ ਨਹੀਂ ਕਰ ਲੈਂਦਾ–'ਫਰਰੇ' ਦੀ ਪੁਰਾਤਨ ਮਰਯਾਦਾ ਅਨੁਸਾਰ, ਪ੍ਰਾਪਤ ਕਰਨ ਦਾ ਹੱਕਦਾਰ ਨਹੀਂ ਹੁੰਦਾ।

## 'ਫਰਰਾ' ਪ੍ਰਾਪਤ ਕਰਨ ਤੋਂ ਬਾਅਦ ਸਿੰਘ ਦੀ ਕ੍ਰਿਆ

੧. ਦਿਨ-ਰਾਤ ਪ੍ਰਭੂ ਸਿਮਰਨ ਦੀ ਸ੍ਵਾਸ-ਸ੍ਵਾਸ ਪ੍ਰਕ੍ਰਿਆ ਕਰਨੀ।

੨. ਫਰਰਾ–'ਨਿਸ਼ਾਨ ਸਾਹਿਬ' ਦਾ ਪ੍ਰਤੀਕ ਹੈ, ਜੋ ਸਿੱਧਾ ਉਪਰ ਖੜਾ ਝੁਲਦਾ ਰਵੇ।

---

() **'ਅਗੰਮੀ' ਫਰਰਾ**– ਬਾਬਾ ਜੀ ਨੂੰ ਅੰਮ੍ਰਿਤ ਦੀ ਦਾਤ ਵਾਂਗ ਅਰਸ਼ੀ ਮੇਹਰਾਂ ਨਾਲ ਮਿਲਿਆ 'ਅਗੰਮੀ' ਫਰਰਾ ਭੀ ਪ੍ਰਸ਼ਨ ਚਿੰਨ ਦਾ ਰੂਪ ਕਈ ਉਖੜੇ ਮਨਾਂ 'ਚ ਉਭਰਦਾ ਹੋਵੇਗਾ। ਪ੍ਰੰਤੂ–ਫਰਰੇ ਦੀ ਪ੍ਰਾਪਤੀ ਤੇ ਭਾਵ-ਮਰਯਾਦਾ, ਇਹ ਮਹਾਂਪੁਰਸ਼ ਬਾਬਾ ਮਿੱਤ ਸਿੰਘ ਜੀ ਤੋਂ ਪ੍ਰਾਪਤ ਹੋਈਆਂ ਦਾਤਾਂ ਅਤੇ ਬਾਬਾ ਧਰਮ ਸਿੰਘ ਜੀ (ਬਾਬਾ ਜੀ ਦੇ ਜੀਵਨ ਸਾਥੀ) ਅਤੇ ਸ਼ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੌਜੂਦਾ, ਜਥੇਦਾਰ ਜੋ ਬਹੁਤ ਵਿਦਵਾਨ ਹਨ–ਇਹਨਾਂ ਤੋਂ ਮਿਲੀ ਵਿਚਾਰ ਅਨੁਭਵਤਾ ਨਾਲ ਲਿਖਿਆ ਹੈ।

ਸੱਚ ਤਾਂ ਅਸਾਂ ਮੰਨਣਾ ਹੀ ਹੈ–ਭਾਵੇਂ ਨਾ ਹੋਵੇ, 'ਪਰ ਹੈ ਇਹ ਸੱਚ।'

ਕਿਸੇ ਵਡਿਆਈ ਨੂੰ ਮੁਖ ਰਖ ਕੋਈ ਲੇਖ ਲਿਖਣਾ,ਸੋਭਦਾ ਨਹੀਂ,ਬਾਬਾ ਜੀ ਦੀ ਸੰਗਤ ਤੋਂ ਮਿਲੀਆਂ ਦਾਤਾਂ ਅਨੁਸਾਰ ਸਾਰਾ ਇਤਿਹਾਸ ਅੰਕਤ ਕੀਤਾ ਹੈ।

੩. ਨਿਸ਼ਾਨ ਸਾਹਿਬ–ਟੇਢਾ ਜਾਂ ਲੰਮਾ ਨਹੀਂ ਪਾਇਆ ਜਾ ਸਕਦਾ, ਸਦਾ ਸਿੱਧਾ ਖੜਾ, ਜਿਵੇਂ ਰਹਿੰਦਾ ਹੈ ਸਤਿਗੁਰੂ ਦੇ ਦਰਬਾਰ ਦੀ ਸੰਪੂਰਨਤਾ ਦਰਸਾਂਦਾ ਹੈ, ਤਿਵੇਂ ਸਿੰਘ ਦਾ 'ਫਰਰਾ' ਸਦਾ ਸਿੱਖੀ ਦੇ ਚਿੰਨ ਦੀ ਝੂਲਦਾ, ਸੱਦ ਮਾਰਦਾ ਹੈ–

'ਹਉ ਸਾਂਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥' [ਸਿਰੀਰਾਗੁ ਮ: ੫, ਪੰਨਾ ੭੪

੪. ਫਰਰੇ ਵਾਲਾ ਸਿੰਘ, ਗੁਰਮੁਖੀ ਦੁਮਾਲੇ ਵਾਲੇ ਸਿੰਘ ਵਾਂਗ ਸਿੱਧਾ-ਨਿਸਲ ਹੋ ਕੇ ਨਹੀਂ ਸੌਂ ਸਕਦਾ।

## 'ਫਰਰੇ'—ਦੀ ਪੁਰਾਤਨ ਮਰਯਾਦਾ

ਪੁਰਾਤਨ–ਸ਼ਰੋਮਣੀ ਪੰਥ ਅਕਾਲੀ ਬੁੱਢਾ ਦਲ ਦੀ ਜੋ ਮਰਯਾਦਾ ਇਸ ਪ੍ਰਕਾਰ ਸੀ।

੧. ਜੋ ਸਿੰਘ ਤਿਆਰ ਬਰ ਤਿਆਰ, ਬਿਹੰਗਮ ਆਪਣੇ ਕਰਮ ਇੰਦਰੇ ਤੇ ਗਿਆਨ ਇੰਦਰਿਆਂ ਨੂੰ ਪੂਰਨ ਤੌਰ ਤੇ ਵਿੱਜਈ (ਜਿੱਤ) ਹੁੰਦਾ ਸੀ। ੨. ਮਨ ਦੀ ਸਾਦਨਾ ਕਰ–ਆਸਾ ਤ੍ਰਿਸ਼ਨਾ ਤੋਂ ਰਹਿਤ, ਕੇਵਲ ਪ੍ਰਭੂ-ਭਗਤੀ ਸੇਵਾ ਹੀ ਉਸਦਾ ਜੀਵਨ ਲਕਸ਼ ਹੁੰਦਾ ਸੀ।

੩. ਬੁੱਢੇ ਦਲ ਦਾ ਅੰਮ੍ਰਿਤਧਾਰੀ ਸਿੰਘ, ਜੋ ਕਈ ਸਾਲਾਂ ਤੱਕ ਸੇਵਾ, ਅਣਥੱਕ ਹੋ ਕੇ ਕਰਦਾ ਰਵੇ, ਅਤੇ ਬਾਣੇ ਵਿਚ ਪ੍ਰਪੱਕ, ਦਲ ਵਿਚ ਜਾਂ ਪੜਾਵਾਂ ਤੇ ਸੇਵਾ ਕਰਦਾ ਹੋਵੇ ਉਸ ਨੂੰ ਫਰਰਾ ਦਿੱਤਾ ਜਾਂਦਾ ਸੀ। ੪. ਜੋ ਸਿੰਘ ਦਲ ਦੇ ਕਠਨ ਹੱਠ-ਤੱਪ, ਜਿਹਾ ਕਿ–ਕੜਾਕੇ, ਫੜਾਕੇ, ਗਰਮੀ, ਸਰਦੀ 'ਚ ਬਿਨਾਂ ਜੁਤੀ, ਬਿਨਾ ਆਸਨ ਬਿਸਤਰਾ, ਪ੍ਰਭੂ ਰਜ਼ਾ ਵਿਚ ਜੇਹੋ ਜੇਹਾ ਸਮਾਂ ਆਵੇ ਸ਼ੁਕਰਾਨੇ ਨਾਲ ਗੁਜ਼ਾਰਨ ਦਾ ਸਬਰ-ਸੰਤੋਖੀ, ਹੰਕਾਰ, ਹਉਮੈ, ਕੁਤ੍ਰਿਤਨ ਤਿਆਗ 'ਮਿਠ ਬੋਲਾ' ਅਤੇ ਦੁਖ-ਸੁਖ ਨੂੰ ਜਰ ਸਕਣ ਦਾ ਪੱਕਾ ਆਦੀ ਬਣ ਚੁਕਾ ਹੋਵੇ।

੫. 'ਸਤਿ ਬਚਨ' ਜੋ ਸਾਧੂ ਉਪਦੇਸ਼ ਹੈ ਉਸ ਦੀ ਕਦੇ ਭੀ ਉਲੰਘਣਾ ਨਾ ਕਰਦਾ ਹੋਵੇ, ਸੇਵਾ ਭਾਵੇਂ ਕਿਤਨੀ ਕਠਨ ਕਿਉਂ ਨਾ ਹੋਵੇ, ਖਿੜੇ ਮੱਥੇ ਸਤ ਬਚਨ ਕਰ ਕਰੇ।

ਅਸਲ ਵਿਚ, ਜਦ ਤੱਕ ਸਿੰਘ, ਸੇਵਾ ਦੀ ਕਸਵੱਟੀ ਤੇ ਪੂਰਨ ਨਹੀਂ ਉਤਰਦਾ–ਤਿਵੇਂ ਨਾਮ ਪ੍ਰਾਪਤੀ ਦਾ ਅਧਿਕਾਰੀ ਨਹੀਂ ਬਣਦਾ, ਹਰ ਪਖੋਂ 'ਮਨ-ਬਚ-ਕਰਮ' ਕਰਕੇ ਪੂਰਨਤਾ ਪ੍ਰਾਪਤ ਨਹੀਂ ਕਰ ਲੈਂਦਾ ‡ 'ਫਰਰੇ' ਦਾ ਅਧਿਕਾਰੀ ਨਹੀਂ ਹੋ ਸਕਦਾ। ਇਹ ਨਾਮ-ਸਿਮਰਨ ਭਗਤੀ ਭਾਵ, ਸੇਵਾ ਦਾ ਅੰਤਮ ਚਿੰਨ ਦਾ ਪ੍ਰਤੀਕ ਹੈ।

---

**‡ 'ਫਰਰੇ' ਪ੍ਰਤੀ–** ਦਾਸ ਜਦ ਸੱਚਖੰਡ 'ਗੁ ਮਾਤਾ ਸਾਹਿਬ ਕੌਰਾਂ' ਦੇ ਅਸਥਾਨ ਤੋਂ ਬਾਬਾ ਮਿੱਤ ਸਿੰਘ ਜੀ ਤੋਂ ਆਦਿ ਦਸਮ–ਸ੍ਰੀ ਸਰਬਲੋਹ ਦੀ ਵਿਦਿਆ ਪ੍ਰਾਪਤ ਕਰਨ ਸਮੇਂ, ਫਰਰੇ ਪ੍ਰਤੀ ਜੋ ਜਾਣਕਾਰੀ ਪ੍ਰਾਪਤ ਹੋਈ ਕਿ ਸਿੰਘ ਪੂਰਨ ਯੋਗ ਪ੍ਰਾਪਤੀ ਉਪਰੰਤ ਹੀ ਫਰਰੇ ਦਾ ਅਧਿਕਾਰੀ ਹੋ ਸਕਦਾ ਹੈ।

**ਦਾਸ ਨੂੰ ਫਰਰੇ ਦੀ ਪ੍ਰੇਰਨਾ–** ਦਾਸ ਜਦੋਂ ਸੰਨ ੧੯੪੦ ਵਿਚ ਸ੍ਰੀ ਹਜ਼ੂਰ ਸਾਹਿਬ ਤੋਂ ਬਾਬਾ ਮਿੱਤ ਸਿੰਘ ਜੀ ਦੀਆਂ ਖੁਸ਼ੀਆਂ ਲੈ ਕੇ ਪੰਜਾਬ–ਗੁ: ਸ੍ਰੀ ਦਮਦਮਾ ਸਾਹਿਬ 'ਗੁਰੂ ਕੀ ਕਾਂਸ਼ੀ' ਪਾ: ੧੦ਵੀਂ (ਤਲਵੰਡੀ ਸਾਬੋ–ਬਠਿੰਡਾ) ਵਿਸਾਖੀ ਤੇ ਪੁਜਾ, ਤਾਂ ਮੇਰੇ ਵਿਦਿਆ ਸਾਥੀ ਭਾਈ ☞



## ਬਦਲਦੇ ਸਮੇਂ ਦਾ ਪ੍ਰੀਵਰਤਨ

ਭਾਵੇਂ ਸਤਿਜੁਗ ਤੋਂ ਹੀ ਹੁਣ ਤੱਕ ਜੀਵ ਦੇ ਕਰਮ-ਕਿਰਤ ਵਿਚ ਦਿਨੋ ਦਿਨ ਭਾਰੀ ਅੰਤਰ ਘਾਟਾ ਹੀ ਘਾਟਾ ਚਲਿਆ ਆ ਰਿਹਾ ਹੈ, ਕਲਗੀਧਰ ਜੀ ਨੇ 'ਨਿਹਕਲੰਕੀ ਅਵਤਾਰ' ਜੋ ਪ੍ਰਗਟਨਾ ਹੈ ਕਲਿਜੁਗ ਦੀ ਮਨੁਖੀ ਕ੍ਰਿਆ ਦਾ 'ਦਸਮ ਗ੍ਰੰਥ' ਸਾਹਿਬ ਵਿਚ ਸਪਸ਼ਟ ਵਰਨਣ ਕੀਤਾ ਹੈ।

ਨਿਹਕਲੰਕੀ ਅਵਤਾਰ ਦੇ ਪ੍ਰਸੰਗ 'ਚ ਅਜ-ਕਲ ਦੀ ਕ੍ਰਿਆ, ਕਲਜੁਗ ਦੇ ਵਰਤਾਰੇ ਬਾਰੇ– ਪੁਸਤਕ ਵਧਣ ਦੇ ਡਰ ਤੋਂ ਟੂਕ ਮਾਤਰ ਕੁਝ ਸ਼ਬਦ ਲਿਖੇ ਹਨ (ਵਿਸਥਾਰ ਨਾਲ ਜਾਣਕਾਰੀ ਲਈ ਪੜ੍ਹੋ 'ਦਸਮ ਗ੍ਰੰਥ' ਨਿਹਕਲੰਕੀ ਅਵਤਾਰ, ਪੰਨਾ ੧੭੭੧ ਤੋਂ ੧੯੯੬ ਤੱਕ।

ਅੱਜ-ਕਲ ਦੀ ਕ੍ਰਿਆ, ਜੀਵਾਂ ਦੀ :–

ਚੌਪਈ ॥ ਸੰਕਰ ਬਰਣ ਪਰਜਾ ਸਭ ਹੋਈ ॥ ਛਤ੍ਰੀ ਜਗਤ ਨ ਦੇਖੀਐ ਕੋਈ ॥ ਏਕ ਏਕ ਐਸੇ ਮਤ
ਕੈ ਹੈ ॥ ਜਾਂ ਤੇ ਪ੍ਰਾਪਤ ਸੂਦ੍ਰਤਾ ਹੋਇ ਹੈ ॥ ੧੦ ॥ ਹਿੰਦੂ ਤੁਰਕ ਮਤ ਦੂੰਹ ਪ੍ਰਹਰਿ ਕਰ ॥
ਚਲਿ ਹੈ ਭਿੰਨ ਭਿੰਨ ਮਤ ਘਰ ਘਰ ॥ ਏਕ ਏਕ ਕੇ ਮੰਤ ਨ ਗਹਿ ਹੈ ॥ ਏਕ ਏਕ ਕੇ ਸੰਗਿ
ਨ ਰਹਿ ਹੈ ॥ ੧੧ ॥ ਆਪ ਆਪ ਪਾਰਬ੍ਰਹਮ ਕਹੈ ਹੈ ॥ ਨੀਚ ਊਚ ਕੈ ਸੀਸ ਨ ਨੈ ਹੈ ॥
ਏਕ ਏਕ ਮਤ ਇਕ ਇਕ ਧਾਮਾ ॥ ਘਰ ਘਰ ਹੋਇ ਬੈਠੇ ਹੈ ਰਾਮਾ ॥੧੨॥ ਪੜ੍ਹਿ ਹੈ ਕੋਈ
ਨ ਭੂਲ ਪੁਰਾਨਾ ॥ ਕੋਈ ਨ ਪਕਰ ਹੈ ਪਾਨ ਕੁਰਾਨਾ ॥ ਬੇਦ ਕਤੇਬ ਜਵਨ ਕਰਿ ਲਹਿ ਹੈ ॥
ਤ ਕਹ 'ਗੋਬਰ' ਗਨ ਮੋ ਦੇਹਿ ਹੈ ॥ ੧੩ ॥ ਏਕ ਏਕ ਮਤ ਐਸ ਊਚੈ ਹੈ ॥ ਜਾ ਤੇ ਸਕਲ

---

☞ ਰਣ ਸਿੰਘ ਨੇ, ਮਹਾਂਪੁਰਸ਼ ਬਾਬਾ ਖੇਤਾ ਸਿੰਘ ਜੀ ਨਿਹੰਗ ਸਿੰਘ ਪਾਸ ਬਾਬਾ ਜੀ ਨੇ ਲਿਖਵਾਏ ਕੁਝ ਗ੍ਰੰਥ ਜੋ ਮੈਂ ਆਪਣੇ ਪਾਸ ਭੀ ਲਿਖ ਲਿਆਇਆ ਸਾਂ, ਜਦ ਵਖਾਏ, ਤਾਂ ਉਹ ਕਲਾਧਾਰੀ ਜਥੇਦਾਰ ਬਾਬਾ ਸਾਹਿਬ ਸਿੰਘ ਜੀ 'ਬੁੱਢਾ ਦਲ' ਪਾਸ ਜਾ ਵਖਾਏ, ਤੇ ਕਿਹਾ ਕਿ ਇਹ ਲਿਖਤ ਬਾਬਾ ਦੀਪ ਸਿੰਘ ਜੀ ਤੋਂ ਬਾਅਦ ਅੱਜ ਪੰਥ ਵਿਚ ਵੇਖਣ ਨੂੰ ਆਈ ਹੈ, ਦਾਸ ਨੂੰ ਜਥੇਦਾਰ ਸਾਹਿਬ ਨੇ ਬੁਲਾ ਕੇ, ਉਸੇ ਵੇਲੇ ਬੁਢੇ ਦਲ ਦਾ 'ਲਿਖਾਰੀ' ਥਾਪ ਦਿਤਾ–ਇਹ ਸਭ ਬਾਬਾ ਮਿੱਤ ਸਿੰਘ ਜੀ ਦੀ ਬਖਸ਼ਸ਼ ਸਦਕਾ ਹੀ ਹੋਇਆ।

ਸ਼ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਜਥੇਦਾਰ ਸਾਹਿਬ ਵਲੋਂ ਪੰਥ ਦਾ ਲਿਖਾਰੀ 'ਉਪਾਧਯ' ਕਾਰਨ, ਸਿੰਘਾਂ ਨੇ ਦਾਸ ਨੂੰ ਕਈ ਵਾਰੀ 'ਫਰਰਾ' ਦੇਣ ਦਾ ਯਤਨ ਕਰਵਾਇਆ, ਪਰ ਮਹਾਂ ਪੁਰਸ਼ਾਂ ਦੀ ਦਸੀ–'ਫਰਰੇ' ਦੀ ਮਹੱਤਤਾ ਕਾਰਨ, ਜਦ ਕਿ ਦਾਸ ਦੀ ਉਮਰ ੨੦-੨੨ ਸਾਲ ਦੀ ਸੀ, ਮਨ ਡਰਦਾ ਸੀ ਕਿ– 'ਅਜਹੁ ਸੁ ਨਾਉ ਸਮੁੰਦ੍ਰ ਮਹਿ, ਕਿਆ ਜਾਨਉ ਕਿਆ ਹੋਇ ॥' [ਸਲੋਕ ਕਬੀਰ, ਪੰ: ੧੩੬੬

ਬ੍ਰਹਮ ਗਿਆਨੀ–ਬਾਬਾ ਮਿੱਤ ਸਿੰਘ ਜੀ ਦੀ ਜੀਵਨੀ, (ਸੰਗਤ) ਦੇ ਪ੍ਰਭਾਵ ਕਾਰਨ, ਕਿਸੇ ਵਡਿ-ਆਈ (ਫਰਰੇ) ਦੀ ਇੱਛਾ ਹੁਣ ਤੱਕ ਭੀ ਉਤਪੰਨ ਨਹੀਂ ਹੋਈ।

ਪੰਥ ਵਲੋਂ–ਅਚਿੰਤੇ ਮਿਲੀ ਮਹਾਨ ਦਾਤ 'ਲਿਖਾਰੀ' ਹੀ ਵੱਡਮੁੱਲੀ ਹੈ। ਇਹ ਸਭ ਉਪਕਾਰ–ਬਾਬਾ ਮਿੱਤ ਸਿੰਘ ਦੀਆਂ ਬਖਸ਼ਸ਼ਾਂ ਸੱਦਕਾ ਹੀ ਹੈ।

[ਵਿਸਥਾਰ ਅਗੇ ਪੜ੍ਹਨਾ]

ਸੂਦ੍ਰ ਹੁਇ ਜੈ ਹੈਂ ॥ ਛੱਤ੍ਰੀ ਬ੍ਰਹਮਨ ਰਹਾ ਨ ਕੋਈ ॥ ਸੰਕਰ ਬਰਣ ਪ੍ਰਜਾ ਸਭ ਹੋਈ ॥ ੧੫ ॥
[ਦਸਮ ਗ੍ਰੰਥ ਪੰਨਾ ੧੭੭੨-੭੩

ਅਸ ਬਰ ਨਾਰੀ ਦੇਖੀਅਤ ਜੇ ਧਰਮੀ, ਤੇ ਭਏ ਸਭ ਅਕਰਮੀ, ਤਦਪ ਕਹਾਵਤ ਮਹਾਂਮਤ ॥ ਤਦਪ ਨ ਮਾਨਤ ਕੁਮਤ ਪ੍ਰਠਾਨਤ, ਮਤ ਅਬਗਤਿ ਭਾਰੀ, ਜਾਨਤ ਸਕਲ ਬਿਨਾ ਜਤ ॥ ਜਿਹ ਜਿਹ ਘਰ ਡੋਲਤ ਭਲੇ ਨ ਬੋਲਤ, ਲੋਕ ਲਾਜ ਤਜ ਨਾਚੇ ॥੬੪॥ ਅਰ ਗਤ ਕੇ ਕਾਚੇ ॥ [ਦਸਮ ਗ੍ਰੰਥ, ਨਿਹਕਲੰਕੀ ਅਵਤਾਰ ਪੰਨਾ ੧੭੯੯

ਬਿਰਤ-ਸੁਰਤ ਵਿਚ ਭੈ ਡਰ ਸ਼ਰਧਾ ਦਾ ਅਭਾਵ ਹੁੰਦਾ ਜਾ
ਕਿਸੇ ਜੀਵ ਦੇ ਵੱਸ ਦੀ ਗੱਲ ਨਹੀਂ ਬਿਰਤ-ਸੁਰਤ ਵਿਚ ਭੈ ਡਰ ਸ਼ਰਧਾ ਦਾ ਅਭਾਵ ਹੁੰਦਾ ਜਾ
ਰਿਹਾ ਹੈ ਜਿਸ ਕਰਕੇ, ਗੁਰਮਰਯਾਦਾ ਵਿਚ ਦਿਨੋ-ਦਿਨ ਤਬਦੀਲੀਆਂ ਕੀਤੀਆਂ ਜਾ ਰਹੀਆਂ ਹਨ, ਚਾਹੇ ਕਿਸੇ ਸੰਪਰਦਾ ਦੇ
ਹੋਰ ਤੇ ਹੋਰ ਗੁਰਬਾਣੀ (ਆਦਿ ਤੇ ਦਸਮ) ਦੀਆਂ ਵਿਚ ਛਾਪਣ ਵਾਲੇ ਨਹੀਂ ਦਿਤਾ ਜਾ ਰਿਹਾ–ਕਿਧਰੇ ਸਿਰਲੇਖ ਤੇ
ਹਨ, ਅਸ਼ੁਧੀ ਵਲ ਜਿੰਨਾ ਧਿਆਨ ਦੇਣਾ ਚਾਹੀਦਾ ਹੈ, ਜਦ ਕਿ ਜੇ ਆਦਿ ਸਰੂਪ ਵਿਚ ਸਿਰ-
ਮਨ ਕਰਕੇ ੧ਓ, ਪਾ: ੧੦ ਅੰਕਤ ਕਰ ਦਿਤਾ ਜਾ ਰਿਹਾ ਹੈ ਤਾਂ ਦਸਮ ਸਰੂਪ ਦੀ
ਲੇਖ ਤੇ ਜਾਂ ਸ਼ਬਦਾਂ ਦੇ ਅੰਕਾਂ ਨੂੰ ਜੂੰ ਕੇ ਤੂੰ ਛਾਪਨ ਦਾ ਯਤਨ ਹੁੰਦਾ ਹੈ, ਅਸ਼ੁਧ ਬਾਣੀ ਤੇ ਆਮ
ਬਾਣੀ ਦੇ ਸਿਰਲੇਖ ਅਤੇ ਅੰਕਾਂ ਨੂੰ ਕਿਉਂ ਤਰੋੜਿਆ-ਮਰੋੜਿਆ ਜਾ ਰਿਹਾ ਹੈ, ਘੜ ਲਈ ਤੇ ਚਲਾ ਲਈ
ਮਿਲੇਗੀ–ਇਸੇ ਤਰ੍ਹਾਂ ਮਰਯਾਦਾ ਤੇ ਜਿਵੇਂ ਕਿਸੇ ਸੰਸਥਾ ਨੂੰ ਚਾਹੀਦੀ ਹੈ,
ਹੋਈ ਹੈ–'ਨੌਂ ਬ੍ਰਾਹਮਣ, ਦਸਲ ਚੁੱਲੇ ਵਾਲੀ' ਗਲ ਬਣ ਰਹੀ ਹੈ।

ਇਸੇ ਤਰ੍ਹਾਂ ਨਿਹੰਗ ਸਿੰਘਾਂ ਵਿਚ ਭੀ 'ਅੰਮ੍ਰਿਤ' ਤੇ 'ਫਰਰੇ' ਦੀ ਮਰਯਾਦਾ ਵਿਚ ਭੀ ਕਈ
ਸੰਸਾਰਕ ਕਾਰਨਾਂ ਕਰਕੇ ਪ੍ਰੀਵਰਤਨ ਆ ਚੁਕਾ ਹੈ–ਗ੍ਰਿਹਸਤੀ ਨੂੰ ਅੰਮ੍ਰਿਤ ਦੀ ਦਾਤ ਤਾਂ ਜ਼ਰੂਰੀ ਹੈ,
ਪਰ ਫਰਰੇ ਦੇ ਨਿਯਮਾਂ ਤੇ ਨਾ ਉਤਰਨ ਵਾਲੇ ਨੂੰ ਭੀ ਝੱਟ 'ਫਰਰਾ' ਦੇ ਦਿਤਾ ਜਾਂਦਾ ਹੈ। ਅਸਲ
ਵਿਚ ਪੁਰਾਤਨ ਮਰਯਾਦਾ, ਅਸਲ ਸਿਧਾਤਾਂ, ਨਿਯਮਾਂ ਤੋਂ ਅਸੀਂ ਓਜਲ (ਅਵੇਸਲੇ) ਹੁੰਦੇ ਜਾ ਰਹੇ ਹਾਂ।

ਅਜ ਸਾਡਾ ਹਰ ਕਰਮ ਚਾਹੇ ਅੰਮ੍ਰਿਤ ਛਕਨ ਜਾਂ ਅਖੰਡ ਪਾਠ ਕਰਨ, ਜਾਂ ਤੀਰਥ ਯਾਤਰਾ,
ਜਾਂ ਕੋਈ ਭੀ ਧਰਮ ਕਰਮ ਕਰਨ ਦਾ ਹੋਵੇ, (ਭਾਵ) ਸਾਡੀ ਸਮਾਜਕ-ਸੰਸਾਰਕ, ਰਸਮੋ-ਰਿਵਾਜ਼ ਦਾ ਇਕ
ਅੰਗ ਜਿਹਾ ਬਣ ਕੇ ਰਹਿੰਦਾ ਜਾ ਰਿਹਾ ਹੈ।

ਸਾਡੀ ਦਿਨੋ-ਦਿਨ ਗਿਰਾਵਟ ਦਾ ਕਾਰਨ ਹੀ ਬਣਦਾ ਜਾ ਰਿਹਾ ਹੈ, ਜਿਸ ਕਰਕੇ ਅਸੀਂ ਅਸ-
ਲੀਅਤ ਤੋਂ ਦੂਰ ਭਗਤੀ-ਸ਼ਕਤੀ ਤੋਂ ਵਾਂਝੇ ਹੋ ਦਰ-ਦਰ ਦੀਆਂ ਠੋਕਰਾਂ ਖਾ ਰਹੇ ਹਾਂ ਤੇ ਬੇ ਗੁਰਿਆਂ
ਪਾਸੋਂ ਰਾਜ ਮੰਗਦੇ ਹਾਂ।

## ਹਰ ਰੋਜ਼ ਦਸਤਾਰ 'ਫਰਰਾ' ਸਜਾਣ ਸਮੇਂ ਪੜ੍ਹੇ ਜਾਣ ਵਾਲੇ ਸ਼ਬਦ

'ਬੁੱਢੇ ਦਲ' ਦੀ ਪੁਰਾਤਨ ਮਰਯਾਦਾ ਮੁਤਾਬਕ 'ਫਰਰੇ' ਵਾਲਾ ਸਿੰਘ ਜਾਂ ਅੰਮ੍ਰਿਤ ਧਾਰੀ, ਰਹਿਤ ਮਰਯਾਦਾ ਮੁਤਾਬਕ ਦੋਨੋਂ ਵਕਤ ਦਸਤਾਰ ਪੇਚ ਪੇਚ ਉਤਾਰ ਕੇ, ਫਿਰ ਚੁਣ ਕੇ ਦੁਬਾਰਾ ਸਜਾਵੈ।

'ਕੰਘਾ ਦੋਨੋ ਵਕਤ ਕਰ ਪਾਗ ਚੁਣੇ ਕਰ ਬਾਂਧਈ ॥
ਦਾਤਨ ਨੀਤ ਕਰ, ਨਾ ਦੁਖ ਪਾਵੈ ਮੀਤ ਜੀ ॥' [ਭਾਈ ਨੰਦ ਲਾਲ–ਰਹਿਤਨਾਮਾ



ਜਿਸ ਸਿੰਘ ਨੂੰ 'ਫਰਰਾ' ਪੰਥ ਵਲੋਂ ਮਿਲਦਾ ਹੈ, ਉਹ 'ਫਰਰਾ' ਸਜਾਣ ਸਮੇਂ ਇਹ ਸ਼ਬਦ ਪੜ੍ਹਦਾ ਹੈ–

**ਦੁਮਾਲੇ ਦੇ ਸ਼ਬਦ**—ਸਲੋਕ ॥ ਪਤਿ ਰਾਖੀ ਗੁਰਿ ਪਾਰਬ੍ਰਹਮ, ਤਜਿ ਪਰਪੰਚ ਮੋਹ ਬਿਕਾਰ ॥
ਨਾਨਕ ਸੋਊ ਅਰਾਧੀਐ, ਅੰਤੁ ਨ ਪਾਰਾਵਾਰੁ ॥ ੧ ॥
[ਗਉੜੀ ਮ: ੫, ਪੰਨਾ ੨੫੯

'ਸਜੈ ਜੋ ਦੁਮਾਲਾ, ਛੁਟੈ ਖੂਬ 'ਫਰਰਾ' ॥ ਅਜਬ ਸੋਹੇ ਚੱਕਰ, ਖੰਡੇ ਤੋੜੇ ਵਾਲਾ, ਗੁਰੂ ਜੀ ਨੇ, ਫਤਿਹ ਸਿੰਘ ਜੀ ਕੋ ਬੁਲਾਇਆ ॥ ਚਲੈਗੋ ਤੋਰਾ ਜੈਸਾ ਪੰਥ, ਐਸਾ ਮੁਖ ਸੇ ਅਲਾਇਆ ॥' 'ਹਮ ਅਕਾਲੀ, ਸਭ ਕੇ ਵਾਲੀ, ਹਮਰਾ ਪੰਥ ਨਿਆਰਾ ਹੈ ॥ ਦੀਨ ਮਜ਼ਬ ਕਾ ਜੁਧ ਜੋ ਕੀਨਾ, ਖੰਡਾ ਫੜਿਆ ਦੁਧਾਰਾ ਹੈ ॥ ਛਈ ਮਈ ਮਾਰ, ਸਭ ਦੂਰ ਕੀਨੀ, ਸਲੋਤਰਾ ਫੜਿਆ ਕਰਾਰਾ ਹੈ ॥ ਗਗਨ ਮੰਡਲ ਮਹਿ, ਬੁੰਗਾ ਹਮਾਰਾ 'ਮਹਾਂ ਕਾਲ' ਰਖਵਾਰਾ ਹੈ ॥ ਸਿਰ ਪਰ ਮੁੱਕਟ, ਮੁੱਕਟ ਪਰ ਚੱਕ੍ਰ, ਆਇਆ ਅਜਬ ਹੁਲਾਰਾ ਹੈ ॥ ਨਾਨਕ - ਗੁਰੂ ਗੋਬਿੰਦ ਸਿੰਘ ਜੀ, ਤੁਧ ਅਗੇ ਸੀਸ ਹਮਾਰਾ ਹੈ ॥ ਲੱਟ-ਪੱਟ 'ਫਰਰੇ' ਸਜ ਰਹੇ, ਗੁਰ ਸਬਦਨ ਕੀ ਭਈ ਝੰਕਾਰ ॥ ਪ੍ਰਗਟੇ ਗੁਰੂ ਗੋਬਿੰਦ ਸਿੰਘ ਜੀ, ਜਿਨ ਕੁਲ ਸਭ ਲੀਆ ਉਧਾਰ ॥

ਸਿਰ ਮਸਤਕ ਰਖ੍ਯਾ ਪਾਰਬ੍ਰਹਮੰ, ਹਸਤ ਕਾਯਾ ਰਖ੍ਯਾ ਪਰਮੇਸ੍ਵਰਹ ॥ ਆਤਮ ਰਖ੍ਯਾ ਗੋਪਾਲ ਸੁਆਮੀ, ਧਨ ਚਰਣ ਰਖ੍ਯਾ ਜਗਦੀਸ੍ਵਰਹ ॥ ਸਰਬ ਰਖ੍ਯਾ, ਗੁਰ ਦਯਾਲਹ, ਭੈ ਦੂਖ ਬਿਨਾਸਹ ॥ ਭਗਤਿ ਵਛਲ ਅਨਾਥ ਨਾਥੇ, ਸਰਣਿ ਨਾਨਕ ਪੁਰਖ ਅਚੁਤਹ ॥ ੫੨ ॥
[ਸਲੋਕ ਸਹਸਕ੍ਰਿਤੀ, ਮ: ੫, ਪੰਨਾ ੧੩੫੯

ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥ ਸਭ ਹੋਈ ਛਿੰਝ ਇਕਠੀਆ, ਦਯ ਬੈਠਾ ਵੇਖੈ ਆਪਿ ਜੀਉ ॥੧੭॥ ਵਾਤ ਵਜਨ ਟੰਮਕ ਭੇਰੀਆ ॥ ਮਲ ਲਥੇ ਲੈਂਦੇ ਫੇਰੀਆ ॥ ਨਿਹਤੇ ਪੰਜਿ ਜੁਆਨ ਮੈ, ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥ ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥ ਗੁਰਮੁਖਿ ਲਾਹਾ ਲੈ ਗਏ, ਮਨਮੁਖ ਚਲੇ, ਮੂਲੁ ਗਵਾਇ ਜੀਉ ॥੧੯॥ ਤੂ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥ ਸੁਣਿ ਸੁਣਿ ਤੁਝੈ ਧਿਆਇਦੇ, ਤੇਰੇ ਭਗਤ ਰਤੇ ਗੁਣ ਤਾਸੁ ਜੀਉ ॥੨੦॥ ਮੈ, ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥ ਹਉ ਬਾਹੁੜਿ ਛਿੰਝ ਨ ਨਚਉ, ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥ [ਸਿਰੀਰਾਗੁ ਮ: ੧, ਪੰਨਾ ੭੪

ਇਹ ਸ਼ਬਦ ਹਨ, ਜੋ ਨਿਹੰਗ ਸਿੰਘ ਫਰਰਾ ਸਜਾਨ ਸਮੇਂ ਪੜ੍ਹਦੇ ਹਨ।

## ਬਾਬਾ ਜੀ ਤੇ ਭੀ ਪਲੇਗ ਦਾ ਅਸਰ

ਅਛੂਤ ਦੀ ਭਿਆਨਕ ਬੀਮਾਰੀ ਜਿਸਦੀ ਰੋਕਥਾਮ ਜਾਂ ਬਚ ਰਹੇ ਜੀਵਾਂ ਨੂੰ ਸਰਕਾਰ ਵਲੋਂ ਟੀਕੇ ਲਾ ਕੇ ਕੀਟਾਣੂਆਂ ਦਾ ਨਾਸ ਕਰਨ ਦਾ ਕੋਈ ਯੋਗ ਪ੍ਰਬੰਧ ਨਾ ਹੋਣ ਕਾਰਨ। ਕੁਛ ਨਾ ਕੁਛ ਬਚੇ ਜੀਵਾਂ ਤੇ ਜ਼ਰੂਰ ਅਸਰ ਹੋਣਾ ਅਵਸ਼ਕ ਸੀ।

ਬਾਬਾ ਜੀ ਤਾਂ 'ਕੋਮਲ ਫੁਲ-ਮਲੂਕੜੀ ਜਿੰਦ', ਅਤੇ ਮਾਤਾ-ਪਿਤਾ ਨਾਲ ਪਲੇਗ ਦੇ ਦੋ ਹਮਲਿਆਂ ਵਿਚ ਸੇਵਾ-ਸੰਭਾਲ, ਮੁਰਦੇ ਢੋਣ, ਅਗਨ ਭੇਟ ਕਰਨ ਵਿਚ ਪੂਰਾ ਪੂਰਾ ਸਹਿਯੋਗ ਦਿਤਾ ਸੀ। ਇਸ ਲਈ ਅਛੂਤ ਦੀ ਬੀਮਾਰੀ ਦੇ ਕੀਟਾਣੂਆਂ ਦਾ ਅਸਰ ਹੋਣਾ ਹੀ ਸੀ। ਪਰ ਇਹ ਹਮਲਾ ਓਦੋਂ ਹੋਇਆ ਜਦੋਂ ਮਾਤਾ-ਪਿਤਾ ਵਿਛੜ ਚੁਕੇ ਸਨ। ਆਪ ਟਕਬੇ–ਬਾਬਾ ਵਰਯਾਮ ਸਿੰਘ ਜੀ ਪਾਸ ਕਾਫੀ ਦਿਨਾਂ ਤੱਕ ਰਹਿ ਰਹੇ ਸਨ, ਉਥੋਂ ਜਦ ਆਪਣੇ ਬਾਕੀ ਦੇ ਪ੍ਰਵਾਰ ਵਿਚ ਆ ਕੇ ਰਹਿਣ ਲਗੇ- ਤਾਂ ਪਿੰਡ ਮੰਡਿਆਣੀ ਦੇ ਦੀਨ-ਦੁਖੀਆਂ ਦੀ ਸੇਵਾ ਲਈ ਪਿਤਾ ਪੁਰਖੀ ਵਾਂਗ ਇਕੱਲੇ ਹੀ ਜੁਟੇ ਰਹਿੰਦੇ, ਜੋ ਲੋਭ ਬੱਚ ਤਾਂ ਗਏ ਸਨ, ਪਰ ਅਜੇ ਤੁਰ ਫਿਰ ਨਹੀਂ ਸਕਦੇ ਸਨ, ਉਹਨਾਂ ਨੂੰ ਜਲ-ਪਾਣੀ, ਰੋਟੀ ਆਦਿ ਦੀ ਸੇਵਾ ਵਿਚ ਲੱਗੇ ਰਹਿੰਦੇ।

ਅਚਾਨਕ ਇਕ ਦਿਨ, ਬਾਬਾ ਜੀ ਬੀਮਾਰ ਹੋ ਗਏ, ਆਪਣੇ ਪਾਸ ਇਕ ਘੜਾ ਜਲ ਦਾ ਰੱਖ ਲਿਆ, ਜਦ ਜੀ ਲੋਚਦਾ, ਜਲ ਦਾ ਘੁਟ ਭਰ ਲੈਂਦੇ, ਬਹੁਤ ਨਿਢਾਲ ਹੋ ਗਏ, ਵਾਹ! ਵਾਹ!! ਕੁਦਰਤ ਦੇ ਰੰਗ, ਨਿਆਸਰਿਆਂ ਨੂੰ ਸਹਾਰਾ ਦੇਣ ਵਾਲੇ ਨੂੰ, ਅੱਜ ਕੋਈ ਭੀ ਸਹਾਰਾ ਦੇਣ ਲਈ ਨਾ ਬਹੁੜਿਆ। ਪਰ ਬਾਬਾ ਜੀ ਪ੍ਰਭੂ ਯਾਦ, ਭਾਣਾ (ਰਜ਼ਾ) ਵਿਚ 'ਵਾਹਿਗੁਰੂ' ਸ਼ਬਦ ਜ਼ਬਾਨ ਤੇ ਉਚਾਰਦੇ ਰਹੇ, ਕੋਈ ਸ਼ਿਕਵੇ ਜਾਂ ਉਲਾਹਮੇ ਦੇ ਅੱਖਰ ਜ਼ਬਾਨ ਤੇ ਨਹੀਂ ਲਿਆਏ। ਕਈ ਦਿਨ ਬੇਸੁਧ ਪ੍ਰਭੂ ਰਜ਼ਾ ਵਿਚ ਪਏ ਰਹੇ, ਤਾਂ ਗਲੇ 'ਚ ਤਿੰਨ ਗਿਲਟੀਆਂ ਨਿਕਲ ਆਈਆਂ, ਪਰ ਬਾਬਾ ਜੀ–

'ਸਰਬ ਰੋਗ ਕਾ ਅਉਖਦੁ ਨਾਮੁ ॥' [ਸੁਖਮਨੀ ਸਾਹਿਬ–੨੭੪]

ਦੀ ਟੇਕ ਮਨ ਵਿਚ ਟਿਕਾਈ ਸਿਮਰਨ-ਧਿਆਨ ਵਿਚ ਮਗਨ ਪਏ ਰਹੇ।

ਸਿਮਰਨ ਦੀ ਸ਼ਕਤੀ ਨੇ ਕੁਝ ਦਿਨਾਂ ਵਿਚ ਹੀ 'ਸ਼ਬਦ-ਸ਼ਕਤ' ਦੀ ਬਰਕਤ ਨੇ ਸੁਰਤ ਵਿਚ ਲੈ ਆਂਦਾ, 'ਨਾਮ'–ਅਉਸ਼ਧੀ (ਦੁਵਾਈ) ਨੇ ਬਾਬਾ ਜੀ ਨੂੰ ਛੇਤੀ ਹੀ 'ਨੌਂ ਬਰ ਨੌਂ' ਕਰ ਦਿਤਾ। ਗਿਲਟੀਆਂ ਆਪੇ ਮਿਟ ਗਈਆਂ ਤੇ ਜ਼ਬਾਨ ਭੀ ਠੀਕ ਹੋ ਗਈ ਪਰ 'ਰਾਰਾ' ਅੱਖਰ ਬੋਲਣ 'ਚ ਕੁਝ ਰੁਕਾਵਟ ਮਹਿਸੂਸ ਕਰਨ ਲਗੇ।

## ਸੰਸਾਰਕ ਤੇ ਪ੍ਰਮਾਰਥ ਵਿਚ *'ਰਾਰੇ' ਅੱਖਰ ਦਾ ਭੇਦ

ਸੰਸਾਰਕ ਵਿਚਾਰ ਧਾਰਾ ਵਿਚ ਤਾਂ ਮੰਨਿਆ ਜਾ ਸਕਦਾ ਹੈ ਕਿ 'ਰਾਰਾ' ਥਿੜਕ ਕੇ ਬੋਲਣਾ ਜ਼ਬਾਨ ਦੀ ਰੁਕਾਵਟ ਹੈ, ਪ੍ਰੰਤੂ ਪ੍ਰਮਾਰਥ ਅਵਸਥਾ ਵਿਚ–'ਰਾਰਾ' ਅੱਖਰ ਦੀ ਬਹੁ

---

* **ਅੱਖਰ 'ਰਾਰਾ'**—ਡਾ: ਤਾਰਨ ਸਿੰਘ 'ਨਾਹਣ' ਲੇਖਕ–'ਪੰਜ ਸੁਚੇ ਮੋਤੀ' ਪੁਸਤਕ ਵਿਚ ਲਿਖਦੇ ਹਨ ਕਿ–ਬਾਬਾ ਮਿੱਤ ਸਿੰਘ ਜੀ ਦੀ ਜ਼ਬਾਨ 'ਰ' ਅੱਖਰ ਬੀਮਾਰੀ ਕਾਰਨ ਲੰਬੇਰਾ ਅਟਕ ਕੇ ਬੋਲਦੇ ਸਨ। ਇਹ ਪਲੇਗ ਦੀ ਬੀਮਾਰੀ ਦੇ ਹੱਲੇ ਕਾਰਨ ਹੋਇਆ ਹੈ।

ਪਰੰਤੂ ਬਾਬਾ ਜੀ ਦਾ 'ਰ' 'ਰੂ' ਅੱਖਰ ਲੰਬੇਰਾ ਬੋਲਣਾ ਪਲੇਗ ਦੀ ਬੀਮਾਰੀ ਦਾ ਅਸਰ ਨਹੀਂ ਸੀ ਸਗੋਂ ਉਹਨਾਂ ਦੇ ਸਿਮਰਨ ਦੀ ਉੱਚ ਅਵਸਥਾ 'ਚ 'ਰ' ਸ਼ਬਦ ਦੀ ਅਟਕ ਸੀ।



ਵਡੀ ਮਹੱਤਤਾ ਤੇ 'ਗੁਰਮੰਤ੍ਰ' ਦੇ ਅਭਿਆਸੀ ਲਈ ਤ੍ਰਿਕੁਟੀ ਤੇ ਠੋਕਰ ਮਾਰ–'ਦਸਮ ਦੁਆਰ' ਦਾ ਦਰਵਾਜ਼ਾ ਖੋਹਲਣ ਵਿਚ ਇਹ ਮਹੱਤਵ-ਪੂਰਨ ਰੋਲ ਅਦਾ ਕਰਦਾ ਹੈ ਤੇ ਅਭਿਆਸੀ ਇਸ 'ਰਾਰੇ' ਨੂੰ ਵੱਧ ਤੋਂ ਵੱਧ ਲੰਬਾ ਉਚਾਰਨ ਕਰਨ ਦਾ ਯਤਨ ਕਰਦੇ ਹਨ। ਕਿਉਂਕਿ 'ਗੁਰਮੰਤ੍ਰ'–ਵਾਹਿਗੁਰੂ ਦਾ ਅੰਤਲਾ ਅੱਖਰ ਹੈ 'ਰਾਰਾ' ਤੇ ਜਪ ਕਰਨ ਨਾਲ ਬਾਰ-ਬਾਰ ਤ੍ਰਿਕੁਟੀ ਨੂੰ ਠੋਕਰ ਮਾਰਦਾ ਹੈ, ਸਿਮਰਨ ਕਰਨ ਵਾਲੇ ਹੀ ਇਸ ਭਾਵ ਨੂੰ ਸਮਝ ਸਕਦੇ ਹਨ। ਆਮ ਲੋਕਾਈ (ਜੋ ਸਿਮਰਨ ਕਰਨਾ ਜਾਣਦੇ ਹੀ ਨਹੀਂ ?) ਉਹਨਾਂ ਦੀ ਸੂਝ-ਬੂਝ ਤੋਂ ਇਹ ਰਾਜ਼ ਸਮਝਣਾ ਕੋਹਾਂ ਦੂਰ ਹੈ।

ਬਾਬਾ ਜੀ ਦਾ (ਰਾਰਾ–'ਰ') ਅੱਖਰ ਲੰਮਾਕੇ ਬੋਲਣਾ, ਸਾਡੀ ਸਮਝ ਵਿਚ, ਉਸ ਪਲੇਗ ਦੀ ਬੀਮਾਰੀ ਦੇ ਕਾਰਨ ਤੱਕ ਹੀ ਸੀਮਤ ਹੈ। ਪ੍ਰੰਤੂ ਸਿਮਰਨ 'ਗੁਰਮੰਤ੍ਰ'–ਵਾਹਿਗੁਰੂ ਜੋ ਕਲਜੁਗ ਦੇ ਸਰਬੱਤ ਜੀਵਾਂ ਲਈ ਭਵਜਲ ਤੋਂ ਤਾਰਕ ਸ਼ਬਦ ਹੈ, ‡ 'ਵਾਹਿਗੁਰੂ' ਚਾਰ ਅੱਖਰ, ਚਹੁ ਜੁਗਾਂ ਦੇ ਜਾਪ

---

‡ **ਵਾਹਿਗੁਰੂ**—ਗੁਰਸਿੱਖ ਪੰਥ ਲਈ ਗੁਰਮੰਤ੍ਰ ਸ਼ਬਦ ਹੀ ਤਾਰਕ ਦਰਸਾਇਆ ਹੈ– ਭਾਈ ਗੁਰਦਾਸ ਜੀ ਨੇ 'ਵਾਰਾਂ' ਵਿਚ ਬਹੁਤ ਥਾਂਈ ਦਰਸਾਇਆ ਹੈ–

'ਵਾਹਿਗੁਰੂ ਗੁਰ ਮੰਤ੍ਰ ਹੈ, ਜਪਿ ਹਉਮੈ ਖੋਈ ॥' [੨–ਵਾਰ ੧੩

ਚਹੁੰ ਅੱਖਰਾਂ ਦੇ ਸੁਮੇਲ ਨਾਲ ਬਣਿਆ ਅੱਖਰ 'ਵਾਹਿਗੁਰੂ' ਦੀ ਵਿਆਖਿਆ ਇਉਂ ਕਰਦੇ ਹਨ–

੧. ਸਤਿਜੁਗ ਸਤਿਗੁਰ ਵਾਸਦੇਵ 'ਵਵਾ' ਵਿਸਨਾ ਨਾਮ ਜਪਾਵੈ ॥
੨. ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ, 'ਹਾਹਾ' ਹਰਿ ਹਰਿ ਨਾਮ ਜਪਾਵੈ ॥
੩. ਤ੍ਰੇਤੇ ਸਤਿਗੁਰ ਰਾਮ ਜੀ, 'ਰਾਰਾ' ਰਾਮ ਜਪੈ ਸੁਖੁ ਪਾਵੈ ॥
੪. ਕਲਜੁਗਿ ਨਾਨਕ ਗੁਰ ਗੋਬਿੰਦ 'ਗਗਾ' ਗੋਬਿੰਦ ਨਾਮੁ ਅਲਾਵੈ ॥
੫. ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ ॥
੬. ਚਾਰੋ ਅਛਰ ਇਕੁ ਕਰਿ 'ਵਾਹਿਗੁਰੂ' ਜਪ ਮੰਤ੍ਰ ਜਪਾਵੈ ॥
੭. ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ ॥ ੪੯ ॥ [ਵਾਰ ੧

(ਵਾਹਿਗੁਰੂ)=ਇਸੇ ਸ਼ਬਦ ਦੀ ਪਰੋੜਤਾ ਕਰਦੇ ਹੋਇ–ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਸਰਬ ਲੋਹ' ਗ੍ਰੰਥ ਦੇ ਪੰਨਾ ੪੮੬ ਤੋਂ ੪੮੮ ਤੱਕ ਇਉਂ ਫੁਰਮਾਂਦੇ ਹਨ–ਬਿਸਨ ਪਦ ਪੁੰਨਿਯਾਕੀ ਕਨਿਸ਼ਟ ਖੰਭਾਯਚ

ਅਥ ਮੰਤ੍ਰ ਮਹਾਤਮ ॥ ਕਬਿਉ ਬਾਚ ਚਰਪਦ ॥

'ਵਾਹਿਗੁਰੂ' ਪਦ ਅਖਛਰ ਚਾਰ ॥ ਚਾਰ ਜੁਗਿ ਕੋ ਜਾਪ ਨਿਰਧਾਰ ॥ ਕ੍ਰਿਤ ਤਰੇਤਾ ਦ੍ਵਾਪਰ ਕਲਿ ਜਾਨ ॥ ਵਾਵਾ ਹਾਹਾ ਗਗਾ ਠਾਨੁ ॥੧॥ ਰਾਰਾ ਚਥਰਥ, ਅਖੁਛਰ ਚਾਰ ॥ ਵਾਸਦੇਵ, ਹਰਿ ਗੋਬਿੰਦ ਧਾਰ ॥ 'ਰਾਮ' ਸੁਧਾਖੁਛਰ ਤਾਰਕ ਸਾਰ ॥ ਚਾਰਹੁ ਮਿਲਿ 'ਵਾਹਿਗੁਰੂ' ਉਚਾਰ ॥੨॥ ਸਾਰਮੰਤ੍ਰ ਚਾਰਹੁ ਕਾ ਸਾਰ ॥ 'ਵਾਹਿਗੁਰੂ' ਮੰਤ੍ਰ ਨਿਰਧਾਰ ॥ 'ਕਲਪ' 'ਕਲਪ' ਪ੍ਰਤਿ ਅਖੁਛਰ ਕਹੀ ॥ ਸ੍ਰੀ ਗੁਰੂ ਨਾਨਕ ਜਪਜੋ ਸਹੀ॥੩॥ਨਿਜ ਆਤਮ ਪਰਮਾਤਮ ਦਰਸਿਓ॥ ਚਾਰ'ਕਲਪ'ਮਹਿ ਮੰਤ੍ਰ ਸਰਸਿਓ॥ਸਾ ਮੰਤ੍ਰ ਪ੍ਰਭੁ'ਖਾਲਸਹ'ਦੀਨਾ॥'ਵਾਹਿਗੁਰੂ'ਪਦ ਪਾਵਨ ਕੀਨਾ॥੪॥

ਨੇ ਇਸੇ ਦਾ ਕਈ 'ਕਲਪ' ਜੁਗ ਤੱਪ ਕਰ ਕੇ, ਜੀਵਾਂ
ਦਾ ਸੰਗ੍ਰਿਹ ਹੈ, ਜੋ ਸ੍ਰੀ ਗੁਰੂ ਨਾਨਕ ਦੇਵ ਜੀ
ਉਦਾਰ ਲਈ ਮਹਾਨ ਉਪਕਾਰ ਕਰ ਕੇ ਬਖਸ਼ਸ਼ ਕੀਤਾ ਹੈ।

☞ ਸ਼ਬਦ ਦੇ ਤਾਂ ੧੮ ਪਦ ਹਨ, ਲੇਖ ਲੰਬਾ ਹੋਣ ਕਾਰਨ ਸੰਕੋਚ ਕੀਤਾ ਜਾ ਰਿਹਾ ਹੈ। ਸਤਿਗੁਰ
'ਕਲਪ-ਕਲਪ' ਇਸ ਦੇ ਜਾਪ ਦਾ ਵਰਨਣ ਕੀਤਾ ਹੈ–ਜਾਣਕਾਰੀ ਲਈ 'ਕਲਪ' ਦਸਮ ਗ੍ਰੰਥ ਵਿਚ
ਸ਼ਬਦ ਹਜ਼ਾਰੇ ਦੇਵਗੰਧਾਰੀ ਸ਼ਬਦ– 'ਬਿਨ ਹਰਿ ਨਾਮ... ... ... ...॥' ਦੇ ਵਿਚ–
'ਇੰਦ੍ਰ ਫਨਿੰਦ੍ਰ ਮੁਨਿੰਦ੍ਰ 'ਕਲਪ' ਬਹੁ ਧਿਆਵਤ ਧਿਆਨ ਨ ਐ ਹੈ ॥੨॥'
'ਕਲਪ' ਕਿਸ ਨੂੰ ਕਿਹਾ ਜਾਂਦਾ ਹੈ?

**'ਕਲਪ' ਦਾ ਵੇਰਵਾ**—ਕਲਪ ਦੇ ਅਰਥ–ਬ੍ਰਹਮਾ ਦਾ ਇਕ ਦਿਨ, ਭਾਵ ਜੋ–
ਬ੍ਰਹਮਾ ਦੇ ਇਕ ਦਿਨ ਵਿਚ 'ਇੰਦ੍ਰ ਦੇਵਤਾ' ਚੌਦਾਂ ਵਾਰ
'੪, ੩੨ 0000000' ਵਰ੍ਹੇ ਦਾ ਹੁੰਦਾ ਹੈ। ਯਥਾ–ਚਉਦਹ ਇੰਦ੍ਰ ਵਿਣਾਸੁ ਕਾਲਿ,
ਰਾਜ ਭੋਗ ਕੇ ਮਰਦਾ-ਜੰਮਦਾ ਹੈ। ਬ੍ਰਹਮੇ ਦਾ ਇਕ ਦਿਵਸ ਬਿਤਾਵੈ ॥੧੦॥ [ਭਾ: ਗੁਰ: ਵਾਰ ੧੨

ਇਸ ਤਰ੍ਹਾਂ 'ਬ੍ਰਹਮਾ' ਦੀ ਆਯੂ ਖਤਮ ਹੋਣ ਤੇ 'ਲੋਮਨ ਰਿਖ' ਭਦਨ ਕਰਾਨ ਦੀ ਬਜਾਏ, ਕੇਵਲ
ਇਕ ਆਪਣੇ ਸਰੀਰ ਤੋਂ ਰੋਮ (ਵਾਲ) ਪੁੱਟ ਛਡਦਾ ਹੈ, ਕਿ ਬ੍ਰਹਮਾ ਤਾਂ ਰੋਜ਼ ਪਿਆ ਮਰਦਾ ਹੈ, ਕੇਹੜਾ
ਰੋਜ਼, ਨਿੱਤ ਭੱਦਨ ਕਰਾਵੈ? (ਹਿੰਦੂ ਰੀਤੀ ਅਨੁਸਾਰ–ਸਿਰ ਮੁੰਨਣਾ)।

ਭਾਈ ਗੁਰਦਾਸ ਜੀ ਵਾਰ ੧੨ ਵਿਚ ਹੀ ਸਾਰਾ ਸ਼ਬਦ ਇਉਂ ਲਿਖਦੇ ਹਨ–
ਵਡੀ ਆਰਜਾ ਇੰਦਰ ਦੀ, ਇੰਦ੍ਰ ਪੁਰੀ ਵਿਚਿ ਰਾਜ ਕਮਾਵੈ। ਚਉਦਹ ਇੰਦ੍ਰ ਵਿਣਾਸੁ ਕਾਲਿ,
ਬ੍ਰਹਮੇ ਦਾ ਇਕ ਦਿਵਸੁ ਵਿਹਾਵੈ। ਧੰਧੇ ਹੀ ਬ੍ਰਹਮਾ ਮਰੈ, 'ਲੋਮਸ' ਦਾ ਇਕੁ ਰੋਮ ਛਿਜਾਵੈ।
ਸੇਸ ਮਹੇਸ ਵਖਾਣੀਅਨਿ, ਚਿਰੰਜੀਵ ਹੋਇ ਸਾਂਤਿ ਨ ਆਵੈ। ਜੋਗ-ਭੋਗ ਜਪ-ਤਪ ਘਣੇ, ਲੋਕ
ਵੇਦ ਸਿਮਰਣੁ ਨ ਸੁਹਾਵੈ। ਆਪੁ ਗਣਾਇ ਨ ਸਹਜਿ ਸਮਾਵੈ।੧੦।

ਇਹ ਵੇਰਵਾ ਦੇਣ ਦਾ ਭਾਵ ਕਿ–'ਵਾਹਿਗੁਰੂ' ਮੰਤ੍ਰ ਦਾ 'ਕਲਪ-ਕਲਪ' ਪ੍ਰਤੀ ਜਾਪ ਹੋਇਆ ਹੈ
ਇਸ ਲਈ 'ਵਾਹਿਗੁਰੂ' ਮੰਤ੍ਰ ਸਰੇਸ਼ਟ ਹੈ। ਕਲਪ-ਕਲਪ ਪ੍ਰਤ–ਇਕ ਇਕ ਅੱਖਰ ਦਾ ਜਾਪ ਹੋਇਆ ਹੈ
ਤਾਂਤੇ ਪਾਠਕ ਜਨ ਉਪਰ ਦਿਤੀ ਗਿਣਤੀ ਪ੍ਰਤੀ–ਆਪ ਜਾਗਰੂਪ ਹੋ ਕੇ ਸਮਝ ਲੈਣ।

**੩—ਇੜਾ, ਪਿੰਗਲਾ, ਸੁਖਮਨਾ**—(ਤਰੈਬੇਣੀ) ਜਿਥੇ ਮੱਥੇ ਤੇ ਔਰਤਾਂ, ਜੋ
ਪੰਡਤ ਲੋਕ ਤਿਲਕ (ਬਿੰਦੀ) ਲਗਾਂਦੇ ਹਨ, ਭਾਵ ਦੋ ਭਰਵੱਟਿਆਂ ਦੇ ਵਿਚਕਾਰ ਨੱਕ ਦੀ ਸੇਧ ਉਪਰ
ਜੋ ਥਾਂਉ ਹੈ ਇਸ ਨੂੰ ਤ੍ਰਿਕੁਟੀ ਕਹਿੰਦੇ ਹਨ। ਇਸ ਥਾਂਵੇ, (ਇੜਾ) ਖੱਬੀ ਨਾਸਕਾ ਦਾ ਤੇ ਸੱਜੀ
(ਪਿੰਗਲਾ) ਨਾਸਕਾ ਦੇ ਸ੍ਵਾਸ, ਅਤੇ ਤੀਜੇ (ਸੁਖਮਨਾ) [ਜੋ ਨੱਕ ਦੇ ਮੂਲ ਤੋਂ ਲੈ ਕੇ–ਕੰਗਰੋੜ ਦੇ ਨਾਲ
ਹੁੰਦੀ ਦਿਮਾਗ ਤੱਕ ਪਹੁੰਚਦੀ ਹੈ] ਸ੍ਵਾਸਾ ਨਾੜੀ, ਇਹਨਾਂ ਤਿੰਨਾਂ ਦਾ ਇਥੇ ਮੇਲ ਹੁੰਦਾ ਹੈ, ਗੁਰਸਿੱਖ

[ਫੁਟਨੋਟ ਬਾਕੀ–ਪੰਨਾ ਨੰ: ੬੭ ਤੇ]–



ਇਹਨਾਂ ਚਾਰੋਂ ਅੱਖਰਾਂ ਦੇ, ਸਾਡੇ ਤਨ ਵਿਚ ਚਾਰ ਹੀ ਅਸਥਾਨ ਹਨ, ਜਿਹਾ ਕਿ–

(੧) 'ਵਾ'–ਅੱਖਰ ਨਾਭੀ ਦੇ ਅਸਥਾਨ ਦਾ, (੨) 'ਹਿ'–ਹਿਰਦੇ ਦਾ,
(੩) 'ਗੁ'–ਕੰਠ ਦਾ, ਅਤੇ (੪) 'ਰੂ'– 'ਤ੍ਰਿਕੁਟੀ' ਦਾ ਅੱਖਰ ਹੈ।

ਤ੍ਰਿਕੁਟੀ ਅਸਥਾਨ ਬਾਰੇ ਗੁਰਬਾਣੀ ਵਿਚ ਬਹੁਤ ਥਾਵੇਂ ਸਤਿਗੁਰੂ ਨੇ ਦਰਸਾਇਆ ਹੈ,ਜਿਹਾ ਕਿ–

(ੳ) ਇੜਾ ਪਿੰਗੁਲਾ ਅਉਰ ਸੁਖਮਨਾ, ਤੀਨਿ ਬਸਹਿ ਇਕ ਠਾਈ॥ ਬੇਣੀ ਸੰਗਮੁ ਤਹ ਪਿਰਾਗੁ
ਮਨੁ, ਮਜਨੁ ਕਰੇ ਤਿਥਾਈ ॥੧॥ ਸੰਤਹੁ ਤਹਾ ਨਿਰੰਜਨ ਰਾਮੁ ਹੈ ॥ [ਰਾਮ: ਬੇਣੀ, ਪੰਨਾ੯੭੪

–[ਫੁਟਨੋਟ ਬਾਕੀ–ਪੰਨਾ ਨੰ: ੬੬ ਤੋਂ]

ਗੁਰ ਮੰਤ੍ਰ–'ਵਾਹਿਗੁਰੂ' ਦਾ ਨਿਤਾ ਪ੍ਰਤੀ ਸ੍ਵਾਸਾਂ ਨਾਲ ਸ਼ਬਦ-ਸੁਰਤ ਨੂੰ ਮਿਲਾ ਜਾਪ ਕਰਕੇ ਤ੍ਰਿਕੁਟੀ (ਤਰੈਬੇਣੀ) ਲੰਘ, ਦਸਮ ਦੁਆਰ ਉਸ ਪਵਿਤ੍ਰ ਅਸਥਾਨ ਤੇ ਜਾ ਇਸ਼ਨਾਨ ਕਰਦੇ ਹਨ।

**ਤ੍ਰਿਕੁਟੀ**—ਭਾਈ ਗੁਰਦਾਸ ਜੀ ਫੁਰਮਾਂਦੇ ਹਨ–

ਇੜਾ ਪਿੰਗਲਾ ਸੁਖਮਨਾ, ਤ੍ਰਿਕੁਟੀ ਲੰਘ ਤ੍ਰਬੇਣੀ ਨਾਏ ॥੪॥ [ਵਾਰ ੭

**ਸਰੀਰਕ ਕ੍ਰਿਆ**—ਤ੍ਰਿਕੁਟੀ ਤੱਕ, ਮਾਇਕ ਪਸਾਰ ਤੇ ਕਰਮ ਕਰਨ ਤੇ ਭੀ 'ਹਉਮੈ' ਵਿਚ ਅਸੀਂ ਕਾਰ ਕਰਕੇ, ਅਸਲ ਸਿਧਾਂਤਕ ਮੰਤ੍ਰ ਨੂੰ ਖੋਹ ਬੈਠਦੇ ਹਾਂ–ਇਥੋਂ ਤੱਕ, ਗਿਆਨ ਇੰਦਰੇ ਪੰਜਾਂ ਦਾ ਤੇ ਕਰਮ ਇੰਦਰੇ ਪੰਜਾਂ ਦਾ ਵਿਸ਼ਾ ਆਇਆ ਹੈ, ਮਾਇਆ ਤੋਂ ਮਨ ਇੰਦਰੇ ਤੋੜਨੇ, ਕਾਬੂ ਕਰਨ ਲਈ ਹੀ 'ਗੁਰਮੰਤ੍ਰ'–ਵਾਹਿਗੁਰੂ ਦੇ ਬਾਰ-ਬਾਰ ਅਭਿਆਸ ਕਰਨ ਦੀ ਲੋੜ ਹੈ, ਇਸ ਨਾਲ ਮਨ ਮਾਇਕ ਪਦਾਰਥਾਂ ਤੋਂ ਹੋੜਦਾ ੨ ਖਲੋ ਜਾਂਦਾ ਹੈ।

ਜਦ ਅਸੀਂ ਦਸਮ ਦੁਆਰ ਦੇ ਖੋਹਲਣ ਲਈ ਅਭਿਆਸ ਕਰਾਂਗੇ ਤਾਂ ਇਸ ਨੂੰ ਖੋਹਲਣ ਦੀ ਕੁੰਜੀ ਭੀ ਇਹੋ 'ਗੁਰਮੰਤ੍ਰ' ਦੇ ਆਖਰੀ ਅੱਖਰ 'ਰੂ' ਕੁੰਜੀ ਦੀ 'ਝੰਡ' ਜਦ ਸਹੀ ਟਿਕਾਣੇ ਲਗ ਜਾਂਦੀ ਹੈ, ਤਾਂ ਦਸਮ ਦੁਆਰ ਦਾ ਦਰਵਾਜ਼ਾ ਖੁਲ ਜਾਂਦਾ ਹੈ, ਫਿਰ ਇਸ ਜੀਵ ਨੂੰ ਮੈਂ-ਮੇਰੀ, ਮੋਹ-ਮਮਤਾ ਦਾ ਕੋਈ ਅਸਰ ਨਹੀਂ ਹੁੰਦਾ, ਇਸ ਤਰ੍ਹਾਂ ( ਵਾ-ਹਿ-ਗੁ-ਰੂ ) ਦਾ ਅਭਿਆਸੀ– 'ਰੂ' ਤੋਂ ਤੂੰ ਵਿਚ ਪ੍ਰਵੇਸ਼ ਕਰਕੇ ਫਿਰ ਤੂਹੀ-ਤੂਹੀ ਦੀ ਦ੍ਰਿਸ਼ਟੀ ਵਿਚ ਸਮੋ ਜਾਂਦਾ ਹੈ। (ਭਾਵ ਹਰ ਪਾਸੇ ਪ੍ਰਭੂ ਹੀ ਪ੍ਰਭੂ ਨਜ਼ਰ ਆਉਂਦਾ ਹੈ, ਅਤੇ ਜੀਵ ਪ੍ਰਭੂ ਸਰੂਪ ਹੀ ਬਣ ਜਾਂਦਾ ਹੈ।

**ਸੱਤ ਭੂਮਿਕਾ**—ਮਨ ਚਿੱਤ ਦੀਆਂ ਸੱਤ ਹਾਲਤਾਂ, ਗਿਆਨ ਅਵਸਥਾ ਦੀਆਂ ਸੱਤ ਮੰਜ਼ਲਾਂ–ਜੋ ਯੋਗ ਅਤੇ ਵੇਦਾਂਤ ਸ਼ਾਸਤ੍ਰ ਅਨੁਸਾਰ ਹਨ।

੧. ਸ਼ੁਭੇੱਛਾ – ਉੱਤਮ ਇੱਛਾ, ਅਰਥਾਤ ਮੁਕਤੀ ਦੀ ਇੱਛਾ।
੨. ਵਿਚਾਰਨਾ – ਵਿਵੇਕ (ਗਯਾਨ) ਦੀ ਪ੍ਰਾਪਤੀ।
੩. ਤਨੁ ਮਾਨਸਾ – ਅੰਤਹ ਕਰਣ ਦੇ ਸੰਕਲਪਾਂ ਦਾ ਬਹੁਤ ਥੋੜਾ ਫੁਰਨਾ।
੪. ਸਤ੍ਵਾ ਪਤਿ – ਬ੍ਰਹਮ ਗਯਾਨ ਦੀ ਪ੍ਰਾਪਤੀ।

☞

(ਅ) ਇੜਾ ਪਿੰਗੁਲਾ ਅਉਰ ਸੁਖਮਨਾ, ਪਉਨੈ ਬੰਧਿ ਰਹਾਉਗੋ ॥ *'ਚੰਦ ਸੂਰਜ' ਦੁਇ, ਸਮਕਰਿ ਰਾਖਉ, ਬ੍ਰਹਮ ਜੋਤਿ ਮਿਲਿ ਜਾਉਗੋ ॥ [ਰਾਮਕਲੀ ਨਾਮਦੇਵ, ਪੰਨਾ ੯੭੩

[*ਚੰਦ ਸੂਰਜ ਦਾ ਵੇਰਵਾ ਫੁਟਨੋਟ ਵਿਚ]

**ਸੁਖਮਨਾ**—[ੳ] 'ਮੁਦ੍ਰਾ ਮਦਕ ਸਹਜ ਧੁਨਿ ਲਾਗੀ, 'ਸੁਖਮਨ' ਪੋਚਨ ਹਾਰੀ ਰੇ ॥੨॥' [ਭਗਤ ਕਬੀਰ ਜੀ, ਪੰਨਾ ੯੬੯

ਕਿਸੇ ਹੋਰ ਵਿਚਾਰ ਦਾ ਮਿੱਟ ਜਾਣਾ।

---

੫. ਪਰਾਬਾ ਭਾਵਿਨੀ – ਪ੍ਰਮਾਤਮਾਂ ਤੋਂ ਭਿੰਨ, ਕਿਸੇ ਹੋਰ ਵਿਚਾਰ ਦਾ ਮਿੱਟ ਜਾਣਾ।
੬. ਤਯੰਗਾ – ਤੁਰੀਯਾ ਪਦ (ਚੌਥਾ ਪਦ) ਦੀ ਪ੍ਰਾਪਤੀ।
(ਹਠ ਯੋਗ ਪ੍ਰਦੀ ਪਿਕਾ)–[ਮਹਾਨ ਕੋਸ਼ ਪੰਨਾ ੧੧੬

**ਚਉਥਾ ਪਦ**—(ੳ) ਜਾਗ੍ਰਤ। (ਅ) ਸ੍ਵਪਨ।
(ੲ) ਸੁਖਾਪਤਿ ਤੋਂ ਪਰੇ, (ਅਗਲੀ ਅਵਸਥਾ।
ਗਯਾਨ ਪਦ–ਤੁਰੀਯਾ (ਤੁਰੀਆ) ਅਵਸਥਾ, ਗਯਾਨ ਅਵਸਥਾ।

ਗੁਰਬਾਣੀ ਦੀ ਸਾਖ– 'ਚਉਥੇ ਪਦ ਕਉ ਜੋ ਨਰੁ ਚੀਨੈ' [ਕੇਦਾਰਾ ਕਬੀਰ

੧. ਜਾਗ੍ਰਤ– (ੳ) ਨੀਂਦ ਨਾ ਹੋਣ ਦਾ ਭਾਵ, (ਅ) ਗਯਾਨ ਦੀ ਹਾਲਤ।
੨. ਸ੍ਵਪਨ– (ੳ) ਨੀਂਦ-ਨਿੰਦਰਾ (ਸ੍ਵਪਨੇ) ਸੁਫ਼ਨੇ
(ਅ) ਸੰਣਾ–'ਜਾਗਣ ਤੇ ਸੁਪਨਾ ਭਲਾ' [ਬਿਲਾਵਲ ਮ: ੫]
ਜਾਗਣ ਅਤੇ ਘੋਰ ਨੀਂਦ ਦੇ ਮੱਧ (ਵਿਚਾਲੇ) ਹੈ।
(ੲ) ਸ੍ਵਪਨ ਅਵਸਥਾ–ਜੋ ਜਾਗਣ ਅਤੇ ਘੋਰ ਨੀਂਦ ਦੇ ਮੱਧ (ਵਿਚਾਲੇ) ਹੈ।
ਜਿਸ ਵਿਚ ਪੁਰਾਣੇ ਸੰਸਕਾਰਾਂ ਅਨੁਸਾਰ, ਪਦਾਰਥਾਂ ਦਾ ਜਾਗ੍ਰਤ ਦੀ ਨਿਆਈਂ ਗਯਾਨ ਹੁੰਦਾ ਹੈ।
ਪਰ ਗੁਰਮਤਿ ਵਿਚ ਮ੍ਰਿਗ ਤ੍ਰਿਸ਼ਨਾ ਕਿਹਾ ਹੈ– 'ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ' [ਸੋਰਠਿ ਮ: ੫
ਅਨੇਕ ਮਤਾਂ ਵਿਚ ਸੁਪਨੇ ਦੇ ਚੰਗੇ ਮੰਦੇ ਫਲ ਭੀ ਲਿਖੇ ਹਨ, ਪਰ ਸਿੱਖ ਮੱਤ ਵਿਚ ਇਹ ਨਿਸਚਾ ਨਹੀਂ ਹੈ, ਯਥਾ– 'ਸੁਪਨੇ ਸੇਤੀ ਚਿਤੁ ਮੂਰਖਿ ਲਾਇਆ' [ਵਾਰ ਜੈਤਸਰੀ
ਤਥਾ– 'ਸੁਪਨੇ ਕੀ ਬਾਤ ਸੁਨੀ ਪੇਖੀ ਸੁਪਨਾ' [ਕਾਨੜਾ ਮ: ੫
[ਮਹਾਨ ਕੋਸ਼, ਪੰਨਾ ੪੫੪]

[ਵਾਹਿਗੁਰੂ–'ਗੁਰਮੰਤ੍ਰ' ਦਾ ਅਭਿਆਸ ਸ੍ਵਾਸਾਂ ਰਾਹੀਂ ਕਿਵੇਂ ਕਰਨਾ ਹੈ ?]

**ਤ੍ਰਿਕੁਟੀ =** ਸੰਗਯਾ ਤਿਉੜੀ–ਮੱਥੇ ਤੇ ਤਿੰਨ ਵਲ,
'ਮਾਥੈ ਤ੍ਰਿਕੁਟੀ, ਦ੍ਰਿਸਟਿ ਕਰੂਰ' [ਆਸਾ ਮ: ੫

[੨] ਤਿੰਨ ਗੁਣਾਂ ਦੀ ਗੁੰਝਲ
'ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ' [ਦੇਵਗੰਧਾਰੀ ਮ: ੫

[ਫੁਟਨੋਟ ਬਾਕੀ–ਪੰਨਾ ਨੰ: ੬੯ ਤੇ]–



[ਅ] ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥ ਨਾਨਕ ਤਿਹ ਤੇ ਊਪਰਿ ਸਾਚਾ ਸਤਿਗੁਰ ਸਬਦ ਸਮਾਏ ॥੬੦॥ [ਸਿਧ ਗੋਸਟ–ਮ: ੧, ਪੰਨਾ ੯੪੪

[ੲ] ਪੂਰੇ ਗੁਰ ਕੀ ਸਾਚੀ ਬਾਣੀ ॥ ਸੁਖ ਮਨ ਅੰਤਰਿ ਸਹਜਿ ਸਮਾਣੀ ॥੨॥ [ਧਨਾਸਰੀ ਮ: ੩-੬੬੩

---

–[ਫੁਟਨੋਟ ਬਾਕੀ–ਪੰਨਾ ਨੰ: ੬੮ ਤੋਂ]

[੩] ਤਿੰਨ ਦੇਵਤਿਆਂ ਦੀ ਉਪਾਸਨਾ–
'ਬ੍ਰਹਮਾ ਬਿਸਨੁ ਮਹੇਸ ਤ੍ਰੈ ਮੂਰੀਤ .. ... ... ... ...'
'ਗੁਰ ਪਰਸਾਦੀ ਤ੍ਰਿਕੁਟੀ ਛੁਟੈ' [ਰਾਮਕਲੀ ਮ: ੩

[੪] ਤਬਲੀਸ਼ ਤ੍ਰਿਮੂਰਤਿ ਖੁਦਾ ਰੂਹਉਲ 'ਕੁਦਸ'
('ਕੁਦਸ ਦਾ ਅਰਥ ਹੈ ਪਵਿਤ੍ਰ ਰੂਹ'–ਇਸਲਾਮ ਅਤੇ ਇਸਾਈਆਂ ਦੇ ਧਰਮ ਗ੍ਰੰਥਾਂ ਵਿਚ ਇਹ–'ਜਬਰਾਈਲ' ਫਰਿਸ਼ਤੇ ਦਾ ਹੀ ਨਾਮ ਹੈ, ਇਸ ਨੇ 'ਮਰੀਅਮ' ਨੂੰ ਖੁਦਾ ਦਾ ਸੁਨੇਹਾ ਦਿਤਾ ਸੀ, ਕਿ ਤੂੰ ਗਰਭ ਧਾਰਨ ਕਰੇਂਗੀ) ਅਤੇ ਉਹ ਖੁਦਾ ਦਾ ਪੁਤਰ (ਈਸਾ) ਹੋਵੇਗਾ।

[੫] ਤ੍ਰਿਕੂਟਚੱਕ੍ਰ–ਦੋਹਾਂ ਭੌਹਾਂ (ਭਰਵੱਟੇ) ਦੇ ਮਧ੍ਯ ਦਾ ਅਸਥਾਨ–

## (ਤ੍ਰਿਬੇਣੀ, ਤ੍ਰਿਬੇਨੀ, ਤ੍ਰਿਬੈਨੀ)

੧. ਤ੍ਰਿਵੇਣੀ ਸੰਗਯਾ–ਤਿੰਨ ਪ੍ਰਵਾਹਾਂ ਦਾ ਇਕੱਠ 'ਤਿੰਨ ਨਦੀਆਂ ਦਾ ਸੰਗਮ' ਖਾਸ ਕਰਕੇ 'ਗੰਗਾ, ਯਮਨਾ, ਸਰਸ੍ਵਤੀ' ਸੰਗਮ (ਮੇਲ) ਜੋ ਪ੍ਰਯਾਗ ਵਿਚ ਹੈ–
'ਜਬ ਹੀ ਜਾਤ ਤ੍ਰਿਬੇਣੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ ॥' [ਬਚਿੱਤ੍ਰ ਨਾਟਕ, ਪਾ: ੧੦ਵੀਂ

੨. ਬੰਗਾਲ ਦੇ ਹੁਗਲੀ ਜ਼ਿਲੇ ਦਾ ਇਕ ਗ੍ਰਾਮ ਅਤੇ ਉਥੇ ਤਿੰਨ ਨਦੀਆਂ 'ਗੰਗਾ, ਯਮਨਾ, ਸਰਸ੍ਵਤੀ' ਦਾ ਸੰਗਮ ਹੋਣ ਕਰਕੇ ਹਿੰਦੂਆਂ ਦਾ ਪ੍ਰਸਿੱਧ ਤੀਰਥ ਹੈ।

੩. ਤੀਜੀ ਧਾਰਾ–ਭਾਵ ਸਰਸ੍ਵਤੀ ਨਦੀ–
'ਦਾਂਤ ਗੰਗਾ, ਜਮੁਨਾ ਤਨ ਸਯਾਮ ਸੁ ਲੋਹੂ ਬਹਜੋ ਤਿਹ ਮਾਹਿ ਤ੍ਰਿਬੈਨੀ ॥' [ਚੰਡੀ ਚਰਿੱਤ੍ਰ ੧

੪. ਯੋਗ ਮਤ ਅਨੁਸਾਰ–

## ਇੜਾ-ਪਿੰਗਲਾ ਅਤੇ ਸੁਖਮਨਾ ਦਾ ਸੰਗਮ

'ਸੰਚਿ ਪਇਆਲਿ ਗਗਨਸਰ ਭਰੈ। ਜਾਇ ਤ੍ਰਿਬੈਣੀ ਮੱਜਨ ਕਰੈ।' [ਰਤਨ ਮਾਲਾ

**ਤ੍ਰਿਬੇਣੀ–੧. ਇੜਾ**—ਇਡਾ (ਇੱਲ ਅਚੁ) ਸੰਗਯਾ ਯੋਗੀਆਂ ਦੀ ਮੰਨੀ ਹੋਈ ਇਕ ਨਾੜੀ, ਜੋ ਖੱਬੀ ਨਾਸਿਕਾ ਤੋਂ ਲੈ ਕੇ, ਕੰਗਰੋੜ ਦੇ ਖੱਬੇ ਪਾਸੇ ਹੁੰਦੀ ਹੋਈ ਦਿਮਾਗ ਵਿਚ ਪਹੁੰਚਦੀ ਹੈ, ਇਸ ਨਾੜੀ ਦ੍ਵਾਰਾ ਯੋਗੀ ਪ੍ਰਾਣਾਯਾਮ ਦਾ ਅਭਿਆਸ ਕਰਦੇ ਹਨ। ਇਸ ਦਾ ਨਾਂ 'ਚੰਦ੍ਰ ਨਾੜੀ' ਭੀ ਹੈ, ਕਿਉਂਕਿ ਇਸ ਦਾ ਦੇਵਤਾ 'ਚੰਦ੍ਰਮਾ' ਮੰਨਿਆ ਹੈ। ੨. ਗਊ, ੩. ਪ੍ਰਿਥਵੀ, ੪. ਉਸਤਤਿ ਤਅਰੀਫ਼, ੫. ਦੇਵ ਦੁਰਗਾ, 'ਇੜਾ ਮ੍ਰਿੜਾ ਭੀਮਾ ਜਗਧਾਤ੍ਰੀ'–[ਸਲੋਹ] ੬. ਪੁਰੂਰਵਾ

ਇਹਨਾਂ ਤਿੰਨਾਂ ਨਾੜੀਆਂ ਵਿਚ ਗੁਰੂ ਕਾ ਸ਼ਬਦ–ਸਵਾਸਾਂ ਨਾਲ ਜੋੜ ਕੇ ਤ੍ਰਿਕੁਟੀ ਲੰਘ ਚਉਥੇ
ਪਦ, ਦਸਮ ਦੁਆਰ ਦੀ ਪ੍ਰਾਪਤੀ ਤਾਂ ਹੀ ਹੁੰਦੀ ਹੈ ਜੇ ਜੀਵ ਇਹ ਪ੍ਰਤੀਤ ਕਰ ਲਵੇ, ਗੁਰਵਾਕ–
'ਸ਼ਬਦ ਗੁਰੂ' ਭਵ ਸਾਗਰ ਤਰੀਐ, ਇਤ ਉਤ ਏਕੋ ਜਾਣੈ ॥ [ਸਿਧ ਗੋਸਟ ਮ: ੧, ਪੰ: ੯੪

---

ਬੁੱਧ' ਦੀ ਇਸਤ੍ਰੀ ਅਤੇ ਵੈਵਸ੍ਵਤ ਮਨੁ ਦੀ ਪੁੱਤ੍ਰੀ ਲਿਖੀ ਹੈ । ੭. ਕ੍ਰਿਸ਼ਨ ਦੀ
[ਮਹਾਨ ਕੋਸ਼, ਪੰਨਾ ੯੫

☞ ਦੀ ਮਾਂ, ਜੋ 'ਬੁੱਧ' ਦੀ ਇਸਤ੍ਰੀ ਅਤੇ ਵੈਵਸ੍ਵਤ ਮਨੁ ਦੀ ਪੁੱਤ੍ਰੀ ਲਿਖੀ ਹੈ ।
ਮਤੇਈ–ਵਸੁਦੇਵ ਦੀ ਇਕ ਇਸਤ੍ਰੀ ।

**੨. ਪਿੰਗਲਾ**—੧. ਵਿ-ਲੰਙਾ (ਪਾਦ ਰਹਿਤ - ਪੈਰਾਂ ਬਿਨਾ) ੨. ਹੱਠ ਯੋਗ ਦੇ ਮੱਤ
ਅਨੁਸਾਰ, ਤਿੰਨ ਪ੍ਰਧਾਨ ਨਾੜੀਆਂ ਵਿਚੋਂ ਇਕ ਜੋ ਸਰੀਰ ਦੇ ਸੱਜੇ ਪਾਸੇ ਹੈ, ਇਸ ਦਾ ਨਾਮ 'ਸੂਰਜ
ਨਾੜੀ ਭੀ ਹੈ । [ਮਹਾਨ ਕੋਸ਼, ਪੰ: ੫੭੬

**੩. ਸੁਖਮਨਾ**—(ਸੁਖਮਣਾ, ਸੁਖਮਨ, ਸੁਖਮਨਾ)
ਸੰਗਯਾ–ਯੋਗੀਆਂ ਦੀ ਕਲਪੀ ਹੋਈ ਇਕ ਨਾੜੀ, ਜੋ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ
ਹੁੰਦੀ ਹੋਈ ਦਿਮਾਗ ਤੀਕ ਪਹੁੰਚਦੀ ਹੈ। ਇਸ ਦੇ ਸੱਜੇ ਪਿੰਗਲਾ ਤੇ ਖੱਬੇ ਇੜਾ ਨਾੜੀ ਹੈ। ਇਹ ਨਾੜੀ
'ਚੰਦਰਮਾ' ਸੂਰਜ ਅਤੇ ਅਗਨਿ ਰੂਪ ਹੈ। ਜਦ ਅਭਿਆਸ ਨਾਲ ਇਸ ਵਿਚ ਪ੍ਰਾਣ ਚਲਾਈਏ, ਤਦ
'ਅਨਹਤ' ਨਾਦ, ਸ਼ਬਦ ਸੁਣੀਦਾ ਹੈ, ਅਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਇਸ ਦਾ ਨਾਉਂ–'ਬ੍ਰਹਮ
ਮਾਰਗ' ਅਤੇ 'ਮਹਾਂ-ਪੱਥ' ਭੀ ਹੈ।
'ਸੁਖਮਨ ਨਾੜੀ ਸਹਜ ਸਮਾਨੀ ਪੀਵੈ ਪੀਵਨ ਹਾਰਾ ॥' [ਰਾਮਕਲੀ ਭ: ਕਬੀਰ ਜੀ
(ਮਹਾਨ ਕੋਸ਼, ਪੰਨਾ ੧੫੬)

੧. ਇੜਾ ਪਿੰਗਲਾ ਸੁਖਮਨਾ ਲੰਘ ਤ੍ਰਿਬੇਣੀ ਨਿਜ ਘਰਿ ਆਵੈ ॥
ਸਾਹਿ ਸਾਹਿ ਮਨ ਪਵਣ ਲਿਵ, ਸੋਹੰ-ਹੰਸਾ, ਜਪੈ ਜਪਾਵੈ ॥ [ਭਾਈ ਗੁਰਦਾਸ, ਵਾਰ ੬

੨. ਪੁਰਾਣੇ ਸੱਜਣ ਗੁਰਬਾਣੀ ਦੇ ਪ੍ਰੇਮੀ–ਸ੍ਰੀ ਗੁਰੂ ਰਾਮਦਾਸ ਜੀ ਸਾਹਿਬ ਦੀਆਂ ੨੪ (ਚੌਵੀਹ)
ਅਸਟਪਦੀਆਂ ਨੂੰ 'ਸੁਖਮਨਾ' ਮੰਨਦੇ ਹਨ–
[ੳ] ਛੇ ਅਸਟਪਦੀਆਂ ਬਿਲਾਵਲ ਰਾਗ ਦੀਆਂ।
[ਅ] ਛੇ ਸਾਰੰਗ ਰਾਗ ਦੀਆਂ। [ੲ] ਛੇ ਕਾਨੜੇ ਦੀਆਂ ਅਤੇ
[ਸ] ਛੇ ਕਲਿਆਨ ਰਾਗ ਦੀਆਂ ਅਸਟਪਦੀਆਂ।

੩. ਦਸਮ ਗ੍ਰੰਥ ਦੀ ਖਾਸ ਬੀੜ ਵਿਚ ਕਿਸੇ ਕਵੀ ਦੀ ਰਚੀ ਹੋਈ ਇਕ ਬਾਣੀ ਜੋ ੪੩ ਪੌੜੀਆਂ ਦੀ
ਹੈ, ਇਸ ਦਾ ਕੁਝ ਪਾਠ 'ਸੰਸਾਹਰ ਸੁਖਮਨਾ ਪਾਤਸ਼ਾਹੀ ੧੦'–
'ਪਿਥਮੇ ਨਿਰੰਕਾਰ ਕੋ ਪਰਨੰ ॥ ਫੁਨਿ ਕਿਛੁ ਭਗਤਿ ਗੀਤਿ ਰਸ ਬਰਨੰ ॥ ਦੀਨ ਦਯਾਲੁ ਪੁਰਖ
ਅਤਿ ਸ੍ਵਾਮੀ ॥ ਭਗਤ ਵਛਲ ਹਰਿ ਅੰਤਰਜਾਮੀ ॥ ਘਟਿ ਘਟਿ ਰਹੈ ਨ ਦੇਖੈ ਕੋਈ॥ ਜਲ
ਥਲ ਰਮੈ ਸਰਬ ਮੈ ਸੋਈ ॥ ਬਹੁ ਬੇਅੰਤ ਅੰਤ ਨਹਿ ਪਾਵੈ ॥ ਪੜ੍ਹਿ ਪੜ੍ਹਿ ਪੰਡਿਤ ਰਾਹ
ਬਤਾਵੈ ॥੧॥ .. ... ... ... ...
☞



ਸੁਖਮਨਾ ਅੰਕ ਦੇ [ਅ] ਗੁਰਬਾਣੀ ਇਹ ਸੰਕੇਤ ਦੇਂਦੀ ਹੈ ਕਿ, ਇਹਨਾਂ ਤਿੰਨਾਂ ਦੀ ਸੋਝੀ–
'ਜਾ ਆਪੇ, ਅਲਖੁ ਲਖਾਏ' ਭਾਵ ਅਲਖ ਵਾਹਿਗੁਰੂ ਆਪ ਦਰਸਾਵੇ, ਫਿਰ ਇਹਨਾਂ ਦੇ ਉਪਰ 'ਸਾਚਾ'
ਹੈ, ਜਿਥੇ 'ਸਤਿਗੁਰੂ' ਪ੍ਰਮੇਸ਼੍ਵਰ ਦਾ ਸ਼ਬਦ ਹੈ ਜਿਸ ਵਿਚ ਸਮਾ ਜਾਣਾ ਹੈ।

---

[ਫੁਟਨੋਟ ਬਾਕੀ–ਪੰਨਾ ਨੰ: ੭੦ ਤੋਂ]

ਵਹਗੁਰੂ ਜਪਤੇ ਸਭ ਕੋਈ ॥ ਯਾਕਾ ਅਰਥ ਸਮਝੈ ਜਨ ਸੋਈ ॥ ਵਵਾ 'ਵਾਹੀ' ਅਪਰ ਅਪਾਰ ॥
ਹਾਹਾ ਹਿਰਦੇ 'ਹਰਿ' ਵੀਚਾਰ ॥ ਗਗਾ 'ਗੋਬਿੰਦ' ਸਿਮਰਨ ਕੀਨਾ ॥ ਰਾਰਾ 'ਰਾਮ' ਨਾਮ ਮਨਿ
ਚੀਨਾ ॥ ਇਨ ਅਛਰਨ ਕਾ ਸਮਝਨਹਾਰ ॥ ਰਾਖੈ 'ਦੁਬਿਧਾ' ਹੋਇ ਖੁਆਰ ॥੬॥ .. ... ... ...
ਪ੍ਰੀਤਿ ਕਰਹੁ ਚਿਤ ਲਾਯਕੈ, ਇਕ ਮਨ ਹ੍ਵੈ ਕਰ ਜਾਪ ॥ ਕਰਿ ਇਸਨਾਨ ਸੁਖਮਨਾ ਪੜੇ, ਨਿਹਚੈ
ਮਨ ਕੋ ਥਾਪ ॥੮॥ .. ... ... ...
ਸੁਨਹੁ ਸਤਿ ਤੁਮ ਸਾਚੀ ਬਾਣੀ ॥ ਗੁਰ ਅਪਨੇ ਕਉ ਹਰਿ ਜਨ ਜਾਣੀ ॥ ਜਾ ਹਰਿ ਹੋਵਹਿ
ਸਦਾ ਸਹਾਈ ॥ ਧਰਮ ਬਿਲਾਸ ਕਰਮਗਤਿ ਪਾਈ ॥ ਪਾਖੰਡ ਛਾਡ ਬ੍ਰਹਮੰਡ ਮਨ ਧਰੋ ॥
ਆਨ ਛਾਡਿ ਸਿਮਰਨ ਮਨ ਕਰੋ ॥ ਸੁਚ ਕਿਰਿਆ ਅਰ ਹਰਿ ਹਰਿ ਭਜੋ ॥ ਝੂਠਾ ਪੈਰੀ
ਪਉਣਾ ਤਜੋ ॥ ੪੩ ॥

**ਸੁਖਮਨਾ**—ਇੜਾ-ਪਿੰਗਲਾ ਸਵਾਸ ਨਾਲ ਸ਼ਬਦ ਦੀ ਚਾਲ ਜੋੜੇ, ਫਿਰ ਇਹਨਾਂ ਦੇ ਅਭਿਆਸ ਤੋਂ ਜਦ ਸ੍ਵਾਸ ਸੁਖਮਨੇ ਨਾਲੀ ਵਿਚ ਪ੍ਰਵੇਸ਼ ਕਰਨਗੇ ਤਾਂ ਉਥੇ 'ਨਾਦ' ਤੇ ਸਹਿਜ ਪਦ ਦੀ ਅਵਸਥਾ ਵਿਚ ਜੀਵ ਪ੍ਰਵੇਸ਼ ਕਰਨ ਦੀ ਗਤੀ ਮਹਿਸੂਸ ਕਰਨ ਲਗ ਜਾਂਦਾ ਹੈ, ਜੀਵ ਦਾ ਸੁਭਾਅ ਜਿਥੇ ਸਹਿਜ ਨੂੰ ਧਾਰਨ ਕਰਦਾ ਹੈ, ਉਥੇ ਸੁਤੇ ਹੀ ਦਯਾ, ਛਿਮਾ, ਸੁਚ, ਸੰਜਮ ਦੀ ਕ੍ਰਿਆ ਭੀ ਆ ਜਾਂਦੀ ਹੈ, ਕਾਮ-ਕ੍ਰੋਧ (ਪੰਜਾਂ ਵਿਕਾਰਾਂ) ਤੋਂ ਕਾਫ਼ੀ ਰਾਹਤ ਮਿਲ ਜਾਂਦੀ ਹੈ। ਪ੍ਰਤੀਤ ਹੁੰਦਾ ਹੈ, ਜਿਵੇਂ ਇਹ ਪੰਜੇ ਮਾਇਆ ਸਹਿਤ ਪਿਛਾ ਛੱਡ ਰਹੇ ਹਨ, ਅਤੇ ਪ੍ਰਕਾਸ਼ (ਚਾਨਣਾ) ਜੀਵਣ ਲਕਸ਼ ਦੇ ਸ਼ੁਭ ਗੁਣ, ਜੀਵ ਅੰਦਰ ਸੁਤੇ ਹੀ ਪ੍ਰਵੇਸ਼ ਕਰਦੇ ਜਾ ਰਹੇ ਹਨ। ਜਦੋਂ ਜੀਵ ਦੀ ਨਿਤਾ ਪ੍ਰੱਤ ਇਸ ਤਰ੍ਹਾਂ ਸਿਮਰਨ ਦੀ ਕ੍ਰਿਆ ਵਧਦੀ ਹੈ,ਤਾਂ ਸ਼ੁਭ ਗੁਣਾਂ ਦੀ ਦਾਤ ਜਦ ਮਿਲਣੀ ਸ਼ੁਰੂ ਹੋ ਜਾਂਦੀ ਹੈ, ਤਾਂ ਅਸੀਂ ਇਹ ਆਪਣੀ ਮਿਹਨਤਸਮਝ,(ਲੋਕ ਵਿਖਾਵਾ)ਆਮ ਲੋਕਾਂ ਵਿਚ ਆਪਣੀ ਵਡਿਆਈ ਦਰਸਾਨ ਲਗ ਜਾਂਦੇ ਹਾਂ,ਇਸਤਰ੍ਹਾਂ ਜੀਵ ਦੀ ਕਮਾਈ ਤੇ ਪ੍ਰਭੂ ਪ੍ਰਸੰਨ ਹੋ ਜੋ ਦਾਤ ਬਖਸ਼ਦਾ ਹੈ, ਉਸ ਦਾ ਅਸੀਂ ਅਣਜਾਣ ਲੋਕਾਂ ਨੂੰ ਦੱਸ ਕੇ ਮਖੌਲ ਉਡਾਂਦੇ ਹਾਂ, ਜਿਸ ਕਰਕੇ ਪ੍ਰਭੂ 'ਖੁਸ ਲਏ ਚੰਗਿਆਈ' ਚੰਗੇ ਗੁਣ ਖੋਹ ਲੈਂਦਾ ਹੈ, ਇਹ ਜਾਣ ਕੇ, ਕਿ ਅਜੇ ਤਾਂ ਚਮਤਕਾਰੇ ਥੋੜੀ ਹੀ ਬਖਸ਼ ਕੀਤੀ ਹੈ, ਤੇ ਜੀਵ ਆਪਣੇ ਅੰਦਰ ਸੰਭਾਲ ਨਹੀਂ ਸਕਿਆ, ਜੇ ਵਡੀ ਦਾਤ ਦੇ ਦਿਤੀ ਤਾਂ ਕਿਥੇ ਸੰਭਾਲੇ ਗਾ।

ਉਹ ਪੁਰਸ਼ ਜੋ ਲੋਕ ਵਖਾਵੇ ਵਿਚ ਕੁਝ ਮਿਲੀ ਸ਼ਕਤ ਤੋਂ ਆਪਣੀ ਪ੍ਰਭਤਾ ਵਡਿਆਈ ਪ੍ਰਾਪਤ ਕਰਨ ਵਿਚ ਲਗ ਜਾਂਦਾ ਹੈ, ਕੀਤੀ ਕਮਾਈ ਬੇਅਰਥ ਗਵਾ ਕੇ, ਥੋਥਾ (ਸਖਣਾ) ਹੋ ਕੇ ਸਵਾਏ ਪਛੋਤਾਵੇ ਦੇ ਕੁਝ ਪੱਲੇ ਨਹੀਂ ਰਹਿ ਜਾਂਦਾ।

☞

ਜਦ ਤੱਕ ਸੱਤ ਗੁਣ ਸੱਤ-ਭੂਮਕਾ ਜੋ ਯੋਗੀ ਜਨਾ ਅਤੇ ਵੇਦਾਂਤ ਸ਼ਾਸਤ੍ਰ ਨੇ ਉਲੀਕੀਆਂ ਹਨ–ਜੀਵ
ਅੰਦਰ ਅਜੇਹੀ ਰੂਪ-ਰੇਖਾ ਨਹੀਂ ਬਣਦੀ। ਤੱਦ ਤੱਕ, ਨਾ ਗੁਰੂ ਦੀ, ਨਾ ਸ਼ਬਦ ਦੀ, ਅਤੇ ਨਾ ਹੀ ਸ਼ਬਦ
ਦੇ ਸਿਮਰਨ ਦੀ (ਸਵਾਸਾਂ ਰਾਹੀਂ–ਇੜਾ, ਪਿੰਗਲਾ, ਸੁਖਮਨਾ ਨਾੜੀਆਂ ਰਾਹੀਂ) ਜਪਣ ਦੀ ਸਮਝ
ਆ ਸਕਦੀ ਹੈ।

ਇਸ ਤਰ੍ਹਾਂ ਬਾਬਾ ਮਿੱਤ ਸਿੰਘ ਜੀ ਦਾ 'ਰ' ਅੱਖਰ ਲੰਮਾ ਕਰ ਬੋਲਣਾ, ਆਮ ਸੰਸਾਰਕ ਜੀਵਨ
ਪੱਧਰ ਦੇ ਪੁਰਸ਼ਾਂ ਦੀ ਸਮਝ-ਸੋਚ ਤੋਂ ਬਾਹਰੀ ਹੈ। ਅਭਿਆਸੀ ਪੁਰਸ਼ ਹੀ ਜਾਣ ਸਕਦੇ ਹਨ। ਸਾਡੀ ਸੋਚ,
ਬਾਬਾ ਜੀ ਦੀ ਪਲੇਗ ਦੀ ਬੀਮਾਰੀ ਦੇ ਅਸਰ ਤੱਕ ਹੀ ਸੀਮਤ ਹੈ। ਗੁਣ, ਪ੍ਰੇਮੀ ਜਨ
ਗੁਰਮੰਤ੍ਰ–ਵਾ-ਹਿ-ਗੁ-ਰੂ (ਇਸ ਭਾਵ ਦਾ ਸਾਰਾ ਵੇਰਵਾ ਪਿਛੇ ਆ ਚੁਕਾ ਹੈ। ਗੁਣ, ਪ੍ਰੇਮੀ ਜਨ
ਸਮਝ ਲੈਣ) ਵਾਹਿਗੁਰੂ ਦਾ ਆਖਰੀ ਅੱਖਰ 'ਰੂ' ਹੀ ਲੰਮਾ ਹੋ 'ਤੂੰ' ਦਾ ਰੂਪ ਧਾਰ ਜਾਂਦਾ ਹੈ, ਅਤੇ
ਇਹ 'ਰੂ' ਅੱਖਰ ਹੀ ਸੁਰਤ-ਸ਼ਬਦ, ਸੁਆਸਾਂ ਦੀ ਮਾਲਾ, ਜਿਵੇਂ ਗੁਰਬਾਣੀ 'ਚ ਫੁਰਮਾਨ ਹੈ–

'ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ, ਇਕ ਸਖਨੀ, ਹੋਰ ਫੇਰ ਭਰੀਅਤ ਹੈ ॥ ਤੈਸੋ ਹੀ
ਇਹੁ ਖੇਲੁ ਖਸਮ ਕਾ, ਜਿਉ ਉਸ ਕੀ ਵਡਿਆਈ ॥ ਸੁਰਤੀ ਕੈ ਮਾਰਗਿ ਚਲਿ ਕੈ, ਉਲਟੀ
ਨਦਰਿ ਪ੍ਰਗਾਸੀ ॥ ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ, ਕਉਨ ਗਿਰ ਹੀ ਕਉਨੁ ਉਦਾਸੀ
॥੩॥ [ਪ੍ਰਭਾਤੀ ਮ: ੧, ਪੰਨਾ ੧੩੨੯

ਜਿਉਂ ਜਿਉਂ ਅਭਿਆਸੀ ਦੀ ਸੁਰਤ ਉਪਰ ਚੜ੍ਹਦੀ ਹੈ, ਦਸਮ ਦੁਆਰ ਦਾ ਸੁਤੇ ਭੀ ਭੇਦ ਖੁਲ੍ਹਦਾ
ਜਾਂਦਾ ਹੈ– 'ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥ ਉਪਰਿ ਹਾਟੁ, ਹਾਟ ਪਰਿ
ਆਲਾ, ਆਲੇ ਭੀਤਰ ਬਾਤੀ ॥੪॥ ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ ਸਮਾਧਿ
ਪਲੋਵੈ ॥ ਬੀਜ ਮੰਤ੍ਰ ਲੈ ਹਿਰਦੈ ਰਹੈ ॥ ਮਨੂਆ ਉਲਟਿ, ਸੁੰਨ ਮਹਿ ਗਹੈ ॥੫॥'
[ਰਾਗ ਰਾਮਕਲੀ ਭਗਤ ਬੇਣੀ ਜੀ, ਪੰਨਾ ੯੭੪

[ਤੱਤ) ਪੜ੍ਹਨ ਤੇ ਸਮਝਨ]
[ਅਭਿਆਸ ਕਰਨ ਦੇ ਇਛਕ ਇਸ ਸਾਰੇ ਸ਼ਬਦ ਚੋਂ ਯੁਕਤ ਤੇ ਸਾਰੰਸ (ਤੱਤ) ਪੜ੍ਹਨ ਤੇ ਸਮਝਨ]

ਜਦ ਸਤਿਗੁਰੂ ਦੇ ਬਖਸ਼ੇ 'ਗੁਰਮੰਤ੍ਰ'–ਵਾਹਿਗੁਰੂ ਸ਼ਬਦ, ਜਪਦਿਆਂ ਅਭਿਆਸੀ ਤੇ ਗੁਰੂ ਬਖਸ਼ਸ਼
ਕਰਕੇ ਦਸਮ ਦੁਆਰ ਦੀ ਕੁੰਜੀ ਦੇ ਦੇਂਦੇ ਹਨ–

'ਦਸਵੈ ਦੁਆਰਿ ਕੁੰਜੀ ਜਬ ਦੀਜੈ ॥ ਤਉ ਦਇਆਲ ਕੋ ਦਰਸਨ ਕੀਜੈ ॥ ੨੪ ॥'
[ਗਉੜੀ ਭ: ਕਬੀਰ–੩੪੧

---

–[ਫੁਟਨੋਟ ਬਾਕੀ–ਪੰਨਾ ਨੰ: ੭੧ ਤੋਂ]

ਸਿਮਰਨ ਜਿਵੇਂ ਅੰਤਸ਼ਹ-ਕਰਣ ਵਿਚ ਸੁਆਸਾਂ ਨਾਲ ਸੁਰਤ-ਸ਼ਬਦ ਨਾਲ ਜੋੜ ਕੇ 'ਚੁਪ ਚਬੀਲਾ'
ਜਪਨਾ ਹੈ, ਜਿਵੇਂ ਜ਼ਵਾਨ ਜਾਂ ਬੁਲਾਂ ਦਾ ਹਿਲਣਾ ਬੰਦ ਹੁੰਦਾ ਹੈ।
ਇਸੇ ਤਰ੍ਹਾਂ ਸਿਮਰਨ ਦੀ ਬਖਸ਼ਸ਼ ਦੁਆਰਾ, ਜਦੋਂ ਤੱਕ (ਹੁਕਮ ਨਾ ਹੋਵੇ) ਮਿਲੇ ਸ਼ੁਭ ਗੁਣਾਂ
ਦੀ ਬੁਲ੍ਹਾਂ ਤੱਕ ਗਲ ਭੀ ਨਾ ਲਿਆਵੇ, ਅੰਦਰ ਸਮੋਣ ਨਾਲ ਜੀਵ ਦੀ ਹੋਰ ਪ੍ਰਤੀਤ ਵਧਦੀ ਹੈ ਤੇ ਪ੍ਰਭੂ ਤੋਂ
ਹੋਰ ਬਖਸ਼ਸ਼ਾਂ ਲੈਣ ਦਾ ਪਾਤਰ ਬਣਦਾ ਹੈ।



ਤਾਂ ਦਸਮ ਦੁਆਰ 'ਚ ਜਦ ਸੁਰਤ ਪੁਜਦੀ ਹੈ, ਤਾਂ ਗੁਰਮੰਤ੍ਰ ਦੇ ਅੱਖਰ ਤ੍ਰਿਕੁਟੀ ਖੋਹਲਣ ਲਈ
'ਰਾਕਟ ਸਟੇਸ਼ਨ' ਦਾ ਕੰਮ ਕਰਦੇ ਹਨ– 'ਏਹ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥'
[ਭ: ਕਬੀਰ ਜੀ, ਪੰਨਾ ੩੪੦

ਅਗਲਾ ਅੱਖਰ ਪ੍ਰਮੇਸ਼ਰ ਆਪ ਬਖਸ਼ਸ਼ ਕਰਕੇ ਜੀਵ ਵਿਚ ਆਪਣੀ ਹੀ ਹਰ ਪਾਸੇ ਤੂੰ ਹੀ ਤੂੰ ਦੀ
ਦ੍ਰਿਸ਼ਟੀ ਪਰਦਾਨ ਕਰਦਾ ਹੈ–

'ਏਕ ਅਖਰ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥' [ਮ: ੫, ਪੰਨਾ ੨੬੧

ਪਰ ਇਹ ਦਾਤ ਆਪ ਪ੍ਰਭੂ ਜੀਵ ਨੂੰ ਪਰਦਾਨ ਕਰਦਾ ਹੈ–

'ਇਹੁ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥ ੨ ॥' [ਵਾਰ ਰਾਮਕਲੀ ਮ: ੩–੯੪੭

'ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥' [ਸਲੋਕ ਕਬੀਰ, ਪੰ: ੧੩੭੫

'ਰੂ' ਤੋਂ ਤੂੰ ਅੱਖਰ ਪ੍ਰਮੇਸ਼ੂਰ ਦੀ ਅਪਾਰ ਬਖਸ਼ਸ਼ ਦੁਆਰਾ ਪ੍ਰਾਪਤ ਹੁੰਦਾ ਹੈ, ਉਸ ਵਕਤ ਜੀਵ
ਦੀ ਦ੍ਰਿਸ਼ਟੀ ਮੈਂ–ਮਾਇਆ ਤੋਂ ਉਪਰ ਉਠ 'ਤੂਹੀਂ-ਤੂਹੀਂ' ਵਿਚ ਬਦਲ ਜਾਂਦੀ ਹੈ। 'ਤੂੰ' ਦਾ ਜਾਪ–
ਇਹਨਾਂ ਦਸੇ ਇੰਦ੍ਰਯਾ (ਪੰਜ ਗਿਆਨ ਤੇ ਪੰਜ ਕਰਮ ਇੰਦ੍ਰਯਾ ਰਾਹੀਂ ਜਪਨ ਵਾਲਾ ਨਹੀਂ)।

ਜਦੋਂ ਜੀਵ ਗੁਰਮੰਤ੍ਰ ਦਾ ਰੋਜ਼ ਅਭਿਆਸ ਕਰਦਾ ਹੈ ਤਾਂ ਅਗਲੀ ਅਵਸਥਾ, 'ਗੁਰੂ' ਆਪੇ ਬਖਸ਼ਸ਼
ਕਰਕੇ ਪਰਦਾਨ ਕਰਦਾ ਹੈ, ਜਿਸ ਤੋਂ ਜੀਵ ਆਪਣੇ ਆਪ ਵਿਚ ਬਦਲਿਆ ਮਹਿਸੂਸ ਕਰਨ ਲਗ
ਪੈਂਦਾ ਹੈ।

## ਬਾਬਾ ਜੀ ਦਾ ਸੰਸਾਰਕ ਵਸਤੂਆਂ ਤੋਂ ਤਿਆਗ

ਥੋੜੇ ਹੀ ਜੀਵਨ ਕਾਲ ਵਿਚ ਬਾਬਾ ਜੀ, ਜੀਵਨ ਦੇ ਕਈ ਉਤਰਾ-ਚੜ੍ਹਾ ਦੇਖ ਚੁਕੇ ਸਨ। 'ਸੰਸਾਰ
ਫ਼ਾਨੀ' ਮਿਥਿਆ ਦਾ ਦੋ ਵਾਰੀ ੧੯੦੧ ਤੇ ੧੯੦੩ ਪਲੇਗ ਦੀ ਬੀਮਾਰੀ ਦਾ, ਇਕ ਖੌਫ਼ਨਾਕ ਦ੍ਰਿਸ਼

---

**ਆਪਣੇ ਵਲੋਂ**—'ਰ'–ਤੂੰ ਤ੍ਰਿਕੁਟੀ ਆਦਿ ਨੂੰ ਵਿਸਥਾਰ ਨਾਲ ਲਿਖਣ ਦਾ ਭਾਵ,
ਕੋਈ ਦਾਸ ਦੀ ਵਡਿਆਈ ਜਾਂ ਪ੍ਰਭਤਾ ਹਾਸਲ ਕਰਨ ਦਾ ਨਹੀਂ ? ਇਸ ਪੁਸਤਕ ਵਿਚ ਦਰਸਾਏ ਭਾਵ
ਮਹਾਂ-ਪੁਰਸ਼ਾਂ ਦੀ ਬਖਸ਼ੀ ਦਾਤ, ਆਮ ਮਾਰਗੀਆਂ ਜਾਂ ਪਾਂਧੀਆਂ ਲਈ ਵਿਚਾਰ ਲਿਖੇ ਹਨ, ਕਈ ਗੁਰੂ
ਮਾਰਗ ਤੇ ਚਲਣ ਦੇ ਯਤਨਾਂ ਵਾਲੇ, ਕਈਆਂ ਸੰਕਿਆਂ, ਵੱਖ ਵੱਖ ਰਾਹ ਤੇ ਚੱਲ ਰਹੇ 'ਆਓ ਨਾਮ
ਦਈਏ ਦੇ ਠੇਕੇਦਾਰਾਂ ਤੋਂ' ਵੱਖ ਵੱਖ ਤਰੀਕੇ ਰਸਤੇ ਪੁਛ-ਪੁਛ ਸਗੋਂ ਮਨ ਨੂੰ ਸਿਧੀ ਸੇਧ ਤੇ ਚਲਣ ਦੀ
ਬਜਾਏ, ਕਈ ਚੱਕਰ ਵਾਦ ਵਿਚ ਪਾ ਕੇ, ਸਗੋਂ ਉਸ ਨੂੰ ਚਲ ਰਹੇ ਰਸਤੇ ਤੋਂ ਔਝੜ ਪਾ ਦੇਂਦੇ ਹਨ।
ਜਿਸ ਕਰਕੇ ਉਹ ਪਾਂਧੀ ਰਾਹੁ ਜੋ ਬਾਣੀ ਫੁਰਮਾਇਆ–

'ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ ॥ ਮੈ ਤਨਿ ਅਵਗਣ ਝਰਿ ਮੁਈ ਵਿਣ ਗੁਣ
ਕਿਉ ਘਰਿ ਜਾਹ ॥' [ਦ: ਓਅੰਕਾਰ ਮ: ੧, ਪੰਨਾ ੯੩੬

ਜੀਵ ਭਟਕਦਾ ਫਿਰਦਾ, ਸੋ ਨਿਮਾਣਾ ਯਤਨ, ਗੁਣੀ ਜਨ ਪ੍ਰਵਾਨ ਕਰਨ।

ਦਿਨਾਂ ਵਿਚ ਹੀ ਘਰਾਂ ਦੇ ਘਰ ਖਾਲੀ ਹੋ ਗਏ, ਘਰਾਂ ਦੀਆਂ ਵਸਤੂਆਂ ਪਈਆਂ ਰਹਿ ਗਈਆਂ, ਮਕਾਨ ਜਾਇਦਾਦਾਂ ਸਭ ਧਰੀਆਂ ਰਹਿ ਗਈਆਂ, ਮਾਤਾ ਪਿਤਾ ਦਾ ਵਿਛੋੜਾ, ਆਪ ਬੀਮਾਰ ਹੋਣਾ ਤੇ ਕਿਸੇ ਨੇ ਪਾਣੀ ਤੱਕ ਭੀ ਆ ਕੇ ਨਾ ਪੁਛਣਾ, ਇਹ ਸਭ ਮਨ ਦੀ ਸੋਚ ਵਿਚ 'ਝੂਠੇ ਸਭ ਸਾਕ' ਅਤੇ ਝੂਠ ਸਮਗਰੀ ਜਾਣ, ਸਭ ਨਾਸਵੰਤ ਜਾਪਣ ਲੱਗ ਪਏ।

ਪਹਿਲਾਂ ਹੀ ਬਾਬਾ ਜੀ ਦੀਆਂ ਇਕਾਂਤ ਝਾਕੀਆਂ ਤੋਂ ਪਤਾ ਲਗਦਾ ਸੀ ਕਿ ਆਪ ਕਿਸੇ ਮੋਹ-ਮਮਤਾ ਦੇ ਵੱਸ ਨਹੀਂ ਸਨ। ਅਤੇ ਨਾ ਹੀ ਕਿਸੇ ਸੰਸਾਰਕ ਪਕੜ ਵਿਚ ਬੱਧੇ ਹੋਏ ਸਨ।

ਅਜੇਹੇ ਵਾਤਾਵਰਨ ਨੇ ਮਨ ਹੋਰ ਉਪਰਾਮ ਕਰ ਦਿੱਤਾ, ਪ੍ਰਭੂ ਯਾਦ ਦੀ ਚਿੰਗਾਰੀ ਹੋਰ ਪ੍ਰਜੂਲਤ ਹੋ ਉਠੀ, ਘਰ ਦੇ ਭੀ ਕੋਈ ਬੰਧਨ ਨਹੀਂ ਸਨ, ਨਾ ਹੀ ਕੋਈ ਸੰਸਾਰਕ ਜ਼ੁਮੇਵਾਰੀਆਂ। ਜਦ ਕਿ ਇਨ੍ਹਾਂ ਤੋਂ ਵਡੇ ਹੋਰ ਤਿੰਨ ਭਾਈ ਸਨ।

ਪਲੇਗ ਦੀ ਬੀਮਾਰੀ ਦਾ ਭੈ ਖਤਮ ਹੋ ਚੁਕਾ ਸੀ, ਲੋਕ ਘਰਾਂ ਨੂੰ ਪਰਤ ਆਏ ਸਨ, ਸੇਵਾ ਕਰਨ ਦਾ ਕੋਈ ਅਵਸਰ ਨਹੀਂ ਸੀ ਜਾਪਦਾ, ਹੁਣ ਮਨ ਵਿਚ ਲੋਚਾ 'ਅਬਿਨਾਸੀ ਸੁਖ ਆਪਣ ਆਸਨ' ਦੀ ਇੱਛਾ ਲਗਨ ਵਲ ਵਧੇਰੇ ਸੋਚ ਉਠਦੀ, ਪਰ 'ਆਪਣ ਆਸਨ' ਤਾਂ ਗੁਰੂ ਕੀ ਗੋਦ ਹੀ ਹੋ ਸਕਦੀ ਹੈ।

ਅਜੇਹੀਆਂ ਸੋਚਾਂ ਨੇ ਅਤੇ ਸਤਿਗੁਰਾਂ ਨੇ ਸੋਝੀ ਬਖਸ਼ੀ ਕਿ ਹੁਣ (ਗੁਰ-ਗੋਰ) ਵਿਚ ਸ੍ਰੀ ਦਮਦਮਾ ਸਾਹਿਬ ਪਾ: ੬ ਰਕਬਾ ਚਲ ਸਮਾਈਏ।

**ਪਿੰਡ ਰਕਬੇ ਆਉਣਾ**—ਇਸ ਤਰ੍ਹਾਂ ਬਾਬਾ ਜੀ ਘਰ ਬਾਰ–ਜਾਇਦਾਦ ਤਿਆਗ, ਪਿੰਡ ਰਕਬੇ ਆ ਗਏ, ਤੇ ਸੇਵਾ-ਸਿਮਰਨ ਵਿਚ ਦਿਨ-ਰਾਤ ਲਗੇ ਰਹਿੰਦੇ, ਮੁੜ ਕਦੇ ਜਾਇਦਾਦ ਦਾ ਖਿਆਲ ਭੀ ਨਾ ਕੀਤਾ। ਗੁ: ਦਮਦਮਾ ਸਾਹਿਬ ਪਾ: ੬, 'ਵਿਦਿਆ ਗੁਰੂ' ਬਾਬਾ ਵਰਯਾਮ ਸਿੰਘ ਜੀ ਨਿਹੰਗ ਸਿੰਘ ਪਾਸ,

## ਜਾਇਦਾਦ- ਜ਼ਮੀਨ ਦਾ ਵੰਡਾਰਾ

ਸੰਸਾਰਕ ਪਦਾਰਥਾਂ ਦੀ ਪਕੜ ਤੋਂ ਸਦਾ ਮੁਕਤ ਹੋਣ ਲਈ, ਚਾਰੋਂ ਭਾਈਆਂ ਨੇ ਜ਼ਮੀਨ-ਜਾਇਦਾਦ, ਪਿਤਾ ਦੀ ਮਾਲਕੀ ਦੀ ਇਸ ਪ੍ਰਕਾਰ ਕਰ ਲਈ–

**ਨਾਨਕੀ ਢੇਰੀ †(ਲੰਮੇ ਜੱਟ ਪੁਰੇ ਦੀ)**—ਨਾਨਕੀ ਢੇਰੀ, ਦੋਵੇਂ ਵੱਡੇ ਭਾਈਆਂ–ਭਾਈ ਭਾਨ ਸਿੰਘ ਤੇ ਭਾਈ ਹੀਰਾ ਸਿੰਘ ਦੇ ਹਿੱਸੇ, ਇਹਨਾਂ ਦੇ ਨਾਨੇ ਦੇ ਉਲਾਦ ਨਹੀਂ ਸੀ,

---

**† (ਲੰਮੇ ਜੱਟ ਪੁਰੇ)**—ਇਸ ਪਿੰਡ ਵਿਚ ਦੋ ਗੁਰਦੁਆਰੇ– ੧. ਗੁਰ: ਪੰਜੂਆਣਾ ਸਾਹਿਬ, ੨. ਗੁ: ਛੋਟਾ ਦਮਦਮਾ ਸਾਹਿਬ, ਇਹ ਦੋਵੇਂ ਪਾਤਸ਼ਾਹੀ ਦਸਵੀਂ ਦੇ ਹਨ, ਰਾਏ ਕੋਟ ਤੋਂ ਵਿਚਰਦੇ ਇਥੇ ਕਈ ਦਿਨ ਬਿਰਾਜੇ ਸਨ, ਇਹ ਪਿੰਡ ਲੰਮੇ 'ਚ ਹਨ ਤੇ ਨਾਲ ਲਗਦੇ ਪਿੰਡ ਜੱਟ ਪੁਰੇ ਵਿਚ ਪਾ: ੬ ਦਾ ਦਸੀਦਾ ਹੈ। ਇਹ ਦੋ ਪਿੰਡਾਂ ਦੇ ਸੁਮੇਲ ਇਕੋ ਹੋਣ ਕਰਕੇ ਲੰਮੇ ਜੱਟ ਪੁਰਾ ਨਾਮ ਹੈ। ਵਿਸਥਾਰ ਪਿੱਛੇ ਆ ਚੁਕਾ ਹੈ।



ਇਹਨਾਂ ਨੂੰ ਮੁਤਬੰਨਾ ਬਣਾ ਕੇ, ਦੇ ਦਿੱਤੀ ਇਹ ਦੋਵੇਂ ਭਾਈ ਲੰਮੇ ਜੱਟ ਪੁਰੇ ਚਲੇ ਗਏ, ਜਿਨ੍ਹਾਂ ਨੇ ਆਪਣਾ ਹਿੱਸਾ ਸਾਰਾ ਖੁਰਦ-ਬੁਰਦ ਕਰ ਦਿੱਤਾ। ਕਿਉਂਕਿ ਭਾ: ਭਾਨ ਸਿੰਘ ਦੇ ਦੋ ਪੁੱਤ੍ਰ ਬਿਨਾ ਸ਼ਾਦੀ ਚੜ੍ਹਾਈ ਕਰ ਗਏ, ਅਤੇ ਸ੍ਰ: ਹੀਰਾ ਸਿੰਘ ਸੰਤਾਨ ਹੀਣ ਸਨ। ਸਾਰੀ ਜਾਇਦਾਦ ਖਤਮ ਹੋ ਗਈ, ਕਿਉਂਕਿ ਅਗੋਂ ਇਸ ਜਾਇਦਾਦ ਦਾ ਕੋਈ ਭੀ ਵਾਰਸ ਸਾਬਤ ਨਾ ਹੋ ਸਕਿਆ।

**ਦਾਦਕੀ ਢੇਰੀ (ਪਿੰਡ ਮੰਡਿਆਣੀ ਦੀ ਜਾਇਦਾਦ)**—ਸ੍ਰ: ਕਰਮ ਸਿੰਘ ਦੀ ਮਾਲਕੀ ਪਿੰਡ ਮੰਡਿਆਣੀ ਦੀ ਵੰਡ, ਬਾਬਾ ਜੀ ਦੇ ਤੀਸਰੇ ਭਾਈ, ਭਾ: ਗੁਰਮੁਖ ਸਿੰਘ ਜੋ ਬਾਬਾ ਜੀ ਤੋਂ ਤਿੰਨ ਸਾਲ ਵਡੇ ਸਨ। ਅਤੇ ਬਾਬਾ ਮਿੱਤ ਸਿੰਘ ਜੀ, ਇਹਨਾਂ ਦੋਨੋਂ ਭਾਈਆਂ ਦੇ ਹਿੱਸੇ ਅੱਧੀ-ਅੱਧੀ ਭਾਵ ੩੫–੩੫ ਖਿਘੇ ਆਈ, ਅਤੇ ਘਰ ਦਾ ਭੀ ਅੱਧਾ–ਅੱਧਾ ਹਿੱਸਾ ਵੰਡ ਵਿਚ ਆਇਆ।

**ਭਾਈ ਗੁਰਮੁਖ ਸਿੰਘ ਦੇ ਹਿੱਸੇ ਦੀ ਜਾਇਦਾਦ**—ਇਹ ਵਿਆਹੇ ਨਹੀਂ ਸਨ, ਔਲਾਦ ਨਾ ਹੋਣ ਕਾਰਨ ਇਹ ਆਪਣੇ ਹਿੱਸੇ ਦੀ ਅੱਧੀ ਜਾਇਦਾਦ–ਸਾਰੀ ਵੇਚਕੇ ਖਾ ਗਏ।

**ਬਾਬਾ ਮਿੱਤ ਸਿੰਘ ਜੀ ਦੇ ਹਿੱਸੇ ਦੀ ਜਾਇਦਾਦ**—ਬਾ: ਮਿੱਤ ਸਿੰਘ ਜੀ ਨੇ ਤਾਂ ਬਿਰਕਤ ਬਿਰਤੀ ਧਾਰਨ ਕਰ ਲਈ,ਭਾਈ ਦੇ ਕਹਿਣ ਤੇ,ਭਾਈ ਗੁਰਮੁਖ ਸਿੰਘ ਨੇ ਵਾਹੀ ਲਈ ਤਿੰਨ ਸਾਲ ਲਈ ਲਿਖਵਾ ਲਈ, ਪਰ ਬਾਬਾ ਜੀ ਨੂੰ ਇਸ ਦਾ ਕੋਈ ਹਿੱਸਾ ਨਾ ਦਿੱਤਾ ਕਰਨ, ਨਾ ਹੀ ਕਦੀ ਬਾਬਾ ਜੀ ਆ ਕੇ ਮੰਗਿਆ ਕਰਨ, ਬਾਹਦ ਵਿਚ ਬਾਬਾ ਜੀ ਦੀ ਜ਼ਮੀਨ, ਸ੍ਰ: ਈਸ਼ਰ ਸਿੰਘ ਜੋ ਬਾਬਾ ਮਿੱਤ ਸਿੰਘ ਜੀ ਦੇ ਚਾਚੇ ਬਘੇਲ ਸਿੰਘ ਦੇ ਪੁਤਰ ਸਨ, ਦੇ ਹਿੱਸੇ ਅੱਧਾ ਹਿੱਸਾ ਆ ਗਿਆ, ਅਤੇ ਅੱਧਾ ਬਾਬਾ ਜੀ ਦੇ ਦੂਜੇ ਚਾਚੇ ਸ੍ਰ: ਸੁਹੇਲ ਸਿੰਘ ਦੇ ਪੁਤ੍ਰ–ਭਾ: ਕਾਹਨ ਸਿੰਘ ਦੀ ਵੰਡ ਵਿਚ ਵੰਡੀ ਗਈ।

ਪੱਕੀ ਵੰਡ ਕਰਾਨ ਲਈ ਭਾਈ ਕਾਹਨ ਸਿੰਘ ਜੀ ਨੇ ਸ੍ਰੀ ਹਜ਼ੂਰ ਸਾਹਿਬ ਗੁ: ਮਾਤਾ ਸਾਹਿਬ ਕੌਰਾ ਨਾਦੇੜ ਜਾ ਕੇ ਬਾਬਾ ਜੀ ਤੋਂ ਮੁਖਤਿਆਰ-ਨਾਮਾ ਲਿਖਵਾ ਲਿਆਂਦਾ।

**ਦਾਨ ਕਰਨੀ**—੫–੬ ਬਿਸਵੇ ਥਾਂਉ (ਜ਼ਮੀਨ) ਜੋ ਪਿੰਡ ਦੇ ਗੁਰਦੁਆਰਾ ਪੱਤੀ ਸਿੱਧਵਾ ਦੇ ਨਾਲ ਲੱਗਦੀ ਸੀ,ਅਤੇ ਗੁ: ਦੀਆਂ ਕੰਧਾਂ ਨਾਲ ਸੀ,ਸੰਗਤ ਨੇ ਲੰਗਰ ਦੀ ਇਮਾਰਤ ਬਨਾਣ ਲਈ ਮੰਗ ਕੀਤੀ ਤਾਂ ਬਾਬਾ ਜੀ ਨੇ ਉਹ ਜ਼ਮੀਨ ਗੁਰਦੁਆਰਾ ਸਾਹਿਬ ਨੂੰ ਦਾਨ ਕਰ ਦਿੱਤੀ।

ਇਸ ਤਰ੍ਹਾਂ ਬਾਬਾ ਜੀ ਦੀ ਜਾਇਦਾਦ ਬਾਬਾ ਜੀ ਦੇ ਚਚੇਰੇ ਭਾਈਆਂ (ਖਾਨਦਾਨੀ) ਵੰਡ ਵਿਚ ਹਿਸੇਦਾਰਾਨ ਪਾਸ ਹੈ, ਆਪ ਜੀ ਨੇ ਕਦੀ ਜ਼ਮੀਨ-ਜਾਇਦਾਦ ਦਾ ਕੋਈ ਹਿੱਸਾ-ਚਕੋਤਾ ਨਹੀਂ ਲਿਆ ਸੀ, ਨਾ ਹੀ ਮਾਲਕੀ ਬਾਰੇ ਕਦੇ ਜਤਾਇਆ ਜਾਂ ਜ਼ਿਕਰ ਕੀਤਾ ਸੀ।

**ਬਾਬਾ ਜੀ ਦਾ ਜਨਮ ਘਰ**–ਇਸ ਬਾਰੇ ਟੂਕ ਮਾਤ੍ਰ ਪਿਛੇ ਕਾਂਸ਼! ਅੰਕਤ ਕੀਤਾ ਜਾ ਚੁਕਾ ਹੈ। ਬਾਬਾ ਜੀ ਦੇ ਭਾਈ ਗੁਰਮੁਖ ਸਿੰਘ ਨੇ ਆਪਣਾ ਅੱਧਾ ਹਿੱਸਾ ਵੇਚ ਦਿਤਾ ਤੇ ਬਾਬਾ ਜੀ ਦਾ ਅੱਧਾ ਹਿੱਸਾ ਮਕਾਨ ਦਾ ਬਾਬਾ ਜੀ ਦੇ ਵਾਰਸਾਂ ਨੇ ਬਾਹਦ ਵਿਚ ੮੦੦/- ਰੁਪੈ ਵਿਚ ਸ੍ਰ: ਰਣ ਸਿੰਘ ਜੀ

ਪਾਸ *ਮਕਾਨ ਵੇਚ ਦਿੱਤਾ, ਭਾਵੇਂ ਇਹ ਸਜਨ ਭੀ ਭਗਤੇ ਕੇ ਵਜਦੇ ਹਨ, ਅਤੇ ਜੌਹਲ ਗੋਤ ਇਸੇ
ਖਾਨਦਾਨੀ ਦੇ ਹਨ, ਉਹਨਾਂ ਨੇ ਆਪਣੀ ਰਿਹਾਇਸ਼ ਇਸ ਮਕਾਨ ਵਿਚ ਕੀਤੀ ਹੋਈ ਹੈ।

## ਸ੍ਰੀ ਦਮਦਮਾ ਸਾਹਿਬ--'ਗੁਰੂ ਕੀ ਕਾਂਸ਼ੀ'– ਪਿੰਡ ਦੀਆਂ ਦੋ ਵਾਰੀ ਅਤਿ

'ਭਾਈ ਬੰਧੀ ਹੇਤ ਚੁਕਾਇਆ' ਭਾਈ ਦਾ
ਦੁਖਾਂਤ ਘਟਨਾਵਾਂ, ਮਾਤਾ-ਪਿਤਾ ਦਾ ਸਹਾਰਾ ਉਠ ਗਿਆ– ਘਰਾਂ ਦੇ ਘਰ 'ਖਾਲ ਅਵਸਥਾ
ਪਿਆਰ 'ਮਾਇਆ ਦਾ ਸਬੰਧ' ਨਜ਼ਰੀ ਆਇਆ ਸੰਸਾਰ ਚਲਦੀ ਸਰਾਂ, ਵਿਦਿਯਕ ਗੁਰੂ ਭਾਈ
ਕੋਮਲ-ਹਿਰਦੇ' ਸਾਹਮਣੇ ਬਰਬਾਦ ਹੁੰਦੇ ਵੇਖੇ, ਘਰ-ਬਾਰ ਤਿਆਗ ਭਾਵੇਂ ਪਰ ਗੁਰਬਾਣੀ ਦਾ ਪਾਠ-ਬੋਧ,
ਵਰਯਾਮ ਸਿੰਘ ਜੀ ਪਾਸ ਪੁਜ ਕੇ ਸੇਵਾ ਸਿਮਰਨ ਵਿਚ ਮਨ ਨੂੰ ਜੋੜਦੇ, ਜ਼ਿਲਾ ਬਠਿੰਡਾ
ਸੂਝ-ਗਿਆਨ ਲਈ ਮਨ ਉਤਾਵਲਾ ਹੋ ਆਇਆ ਤੇ ਸ੍ਰੀ ਦਮਦਮਾ ਸਾਹਿਬ 'ਗੁਰੂ ਕਾਂਸ਼ੀ'
ਜਾਣ ਤੇ ਮਨ ਬਣਾ ਲਿਆ– (ਜੋ ਵਾਰਤਾ ਸੁਣੀ ਸੀ)

ਹੋਲਾ-ਮਹੱਲਾ ਕਰਕੇ ਹੋਰ ਭੀ ਸਿੰਘ ਤਿਆਰ ਹੋ ਗਏ, ਪੜਾਉ-ਪੜਾਈ ਸਹਿਜੇ ਸਹਿਜੇ 'ਗੁਰੂ
ਕੀ ਕਾਂਸ਼ੀ' (ਤਲਵੰਡੀ ਸਾਬੋ) ਪੁਜ ਗਏ, ਮਹੱਲਾ ਖੇਡਿਆ ਗਿਆ, ਗੁਰ ਕੀਰਤੀ ਤੇ ਇਸ ਅਸਥਾਨ ਦੀ
ਮਹੱਤਤਾ ਦੀ ਪੂਰੀ ਜਾਣਕਾਰੀ ਪ੍ਰਾਪਤ ਕੀਤੀ–ਸਾਰੇ ਅਸਥਾਨ, ਤਖਤ ਸ੍ਰੀ ਦਮਦਮਾ ਸਾਹਿਬ ਪਾ: ੯–
੧੦ਵੀਂ, ਜਿਥੇ ਪਹਿਲਾਂ ਨੌਵੀਂ ਪਾਤਸ਼ਾਹੀ ਆ ਕੇ ਬਿਰਾਜੇ ਸਨ, ਤੇ ਫਿਰ ਜੰਗ-ਜੁਧਾਂ ਤੋਂ ਵੇਹਲੇ ਹੋ,
ਪਾ: ਦਸਵੀਂ, ਇਥੇ ਆ ਕਮਰਕੱਸਾ ਖੋਹਲਿਆ ਸੀ, ਭਾ: ਮਨੀ ਸਿੰਘ ਤੇ ਬਾਬਾ ਦੀਪ ਸਿੰਘ ਜੀ ਨੂੰ ਬੁਲਵਾ
ਕੇ ਆਦਿ ਸ੍ਰੀ ਗੁਰੂ ਗ੍ਰੰਥ ਜੀ ਦੀ ਬਾਣੀ ਦਾ ਉਚਾਰਨ ਕਰਕੇ–ਬੀੜ ਦਾ ਸੰਪੂਰਨ ਰੂਪ ਨੌਂ ਮਹੀਨੇ, ਨੌਂ
ਦਿਨ, ਨੌਂ ਪਹਿਰਾਂ ਵਿਚ, ਤਿਆਰ ਕਰਵਾਇਆ।
(ਕਾਰਨ ਪਿਛੇ ਆ ਚੁਕਿਆ ਹੈ ਬੀੜ ਉਚਾਰਨ ਦਾ)

---

* ਬਾਬਾ ਜੀ ਦੇ ਜਨਮ ਅਸਥਾਨ ਨੂੰ ਵੇਖਣ ਨੂੰ ਕਈ ਵਾਰੀ ਮਨ ਉਮਗਿਆ ਪਰ ਸੁਭਾਗ ਨਾ
ਹੋਇਆ, ੯ ਜੂਨ ੧੯੮੮ ਜਦ ਮੈਂ ਤੇ ਸ੍ਰ: ਗੁਰਦੇਵ ਸਿੰਘ ਸਾਬਕਾ ਸਰਪੰਚ–ਬਾਬਾ ਜੀ ਦੀ ਜੀਵਨੀ
ਖੋਜ ਲਈ ਭਾਈ ਮਹਿਤਾਬ ਸਿੰਘ ਨਿਹੰਗ ਸਿੰਘ ਪਿੰਡ ਨੌਰਾ ਜੋ ਬਾਬਾ ਜੀ ਪਾਸ ੮–੧੦ ਸਾਲ ਰਹੇ
ਸਨ–ਮੁੜੇ ਤਾਂ ੧੦ ਜੂਨ ਸੰਨ ੧੯੮੮ ਸਵੇਰੇ ਬਾਬਾ ਜੀ ਦੇ ਜਨਮ ਘਰ (ਮਕਾਨ) ਦੇ ਦਰਸ਼ਨ ਕੀਤੇ,
ਚਰਨ ਧੂੜ ਪਰਸੀ ਤੇ ਮਨ ਸ਼ਾਂਤ ਕੁਝ ਸੋਚ ਮੰਡਲਾਂ ਵਿਚ ਘੁਮਨ-ਘੇਰੀਆਂ ਖਾਣ ਲਗ ਪਿਆ–ਕਾਸ਼!
ਵਰਾਸਤ ਕਿਸੇ ਨਾ ਸੰਭਾਲੀ–ਭਾਵੇਂ ਸੁੰਦਰ ਮਕਾਨ ਖਰੀਦਾਰ ਨੇ ਬਣਾਇਆ ਹੋਇਆ ਹੈ, ਕੁਝ ਸਮਾਂ
ਹਾਜ਼ਰੀ ਭਰ ਭਰੇ-ਮਨ ਨਾਲ ਵਾਪਸ ਆ ਗਏ, ਇਹ ਘਰ ਹੁਣ ਪੰਚਾਇਤ ਘਰ ਤੋਂ ਸਾਹਮਣੇ ਚੜ੍ਹਦੇ
ਗਲੀ ਚੜ੍ਹਦੇ ਜਾਂਦਿਆਂ–ਸੱਜੇ ਹੱਥ ਤੀਜਾ–ਚੌਥਾ ਮਕਾਨ ਹੈ। ਜਦ ਕਿ ਸਾਹਮਣੇ, ਖੱਬੇ ਸ੍ਰ: ਗੁਰਦੇਵ
ਸਿੰਘ ਜੀ ਸਾਬਕ ਸਰਪੰਚ ਦਾ ਮਕਾਨ ਹੈ, ਕਾਸ਼! ਉਸ ਵਕਤ ਸੋਝੀ ਹੁੰਦੀ ਮਕਾਨ ਰੱਖ ਲੈਂਦੇ ਬਾਹਰ
ਵਿਚ ਪਛਤਾ ਰਹੇ ਸਨ।



## *ਸ੍ਰੀ ਦਮਦਮਾ ਸਾਹਿਬ ਦੇ ਹੋਰ ਗੁਰ ਅਸਥਾਨ

੨. ਲਿਖਣਸਰ–ਇਸ ਅਸਥਾਨ ਤੇ ਬੀੜ ਲਿਖਣ ਉਪਰੰਤ ਬਚੀ ਸਿਆਹੀ, ਕਲਮਾਂ ਆਦਿ ਇਸ ਟੋਬੇ ਵਿਚ ਸੁਟ ਕੇ ਵਰ ਦਿੱਤਾ ਸੀ– 'ਜਹ ਬੈਲ ਪੜੇ ਹੋਇ ਬੁਧ ਉਧਾਰੋ ॥'

੩. ਗੁਰਦੁਆਰਾ ਮਾਤਾ ਸਾਹਿਬ ਕੌਰਾਂ ਜੀ ਅਤੇ ਮਾਤਾ ਸੁੰਦਰ ਕੌਰ ਜੀ ਦਾ।

੪. ਗੁ: ਜੰਡ ਸਰ। ੫. ਗੁ: ਹੋਲ ਗਲ।

---

***ਸ੍ਰੀ ਦਮਦਮਾ ਸਾਹਿਬ 'ਤਖਤ'**– ਇਹ ਅਸਥਾਨ ਪਟਿਆਲਾ ਰਿਆਸਤ ਵਿਚ ਸੀ, ਤੇ ਇਸ ਦਾ ਪ੍ਰਬੰਧ ਭੀ ਪਟਿਆਲਾ ਪੱਤ ਹੀ ਕਰਿਆ ਕਰਦੇ ਸਨ। ਪਰ ਮਹਾਰਾਜ ਪਰਦੁਮਨ ਸਿੰਘ ਜੀ ਨੇ ਆਪਣੀ ਲੜਕੀ, ਜੋ ਸਹਿਜ਼ਾਦ ਪੁਰੀਏ (ਹੁਣ ਜ਼ਿਲਾ ਅੰਬਾਲਾ ਹਰਿਆਣਾ) ਸਰਦਾਰਾਂ ਘਰ ਵਿਆਹੀ ਸੀ (ਇਨਗਰ ਅੰਬਾਲਾ, ਨਰਾਇਣ ਗੜ੍ਹ–ਕਾਲੇ ਅੰਬ ਵਾਲੀ ਸੜਕ, ਮਾਰ ਕੰਡੇ ਦਰਯਾ ਦੇ ਕੰਡੇ ਛੋਟਾ ਜਿਹਾ ਕਸਬਾ ਆਬਾਦ ਹੈ) ਜੋ ਸਰਦਾਰ ਸਿਖ ਘਰਾਣਿਆਂ ਦੀ ਜਗੀਰ–ਰਾਜਧਾਨੀ ਸੀ। ਦਮਦਮਾ ਸਾਹਿਬ, ਲੜਕੀ ਨੂੰ ਮਹਾਰਾਜਾ ਪਟਿਆਲਾ ਨੇ ਦਾਜ ਵਿਚ ਦੇ ਦਿਤਾ ਸੀ। ਤੇ ਜਿਸ ਦਾ ਸਾਰਾ ਪ੍ਰਬੰਧ, ਸਹਿਜ਼ਾਦ ਪੁਰੀਏ ਸਰਦਾਰਾਂ ਦੇ ਹੱਥਾਂ ਵਿਚ ਹੁੰਦਾ ਸੀ।

ਦਾਸ ਜਦ ੧੯੪੭ ਤੋਂ ਪਾਕਿਸਤਾਨ ਬਨਣ ਤੇ ਸ੍ਰੀ ਦਮਦਮਾ ਸਾਹਿਬ 'ਛਾਉਣੀ ਨਿਹੰਗ ਸਿੰਘਾਂ' ਪੁਜਾ, ਤਾਂ ਸਤਿਕਾਰਯੋਗ ਜਥੇਦਾਰ ਬਾਬਾ ਚੇਤ ਸਿੰਘ ਜੀ ਬੁੱਢਾ ਦਲ ਵਲੋਂ ਛਾਉਣੀ ਦਾ ਪਹਿਰਾ ਸੌਂਪਣ ਕੀਤਾ, ਤਾਂ ਤਖਤ ਸ੍ਰੀ ਦਮਦਮਾ ਸਾਹਿਬ ਦੇ ਮੈਨੇਜਰ ਸ੍ਰ: ਲਾਲ ਸਿੰਘ ਹੁੰਦੇ ਸਨ ਉਹਨਾਂ ਦਸਿਆ–ਕਿ ਮੈਂ ਭੀ ਸਹਿਜ਼ਾਦ ਪੁਰੀਏ ਸਰਦਾਰਾਂ ਵਲੋਂ ਨਿਯੁਕਤ ਕੀਤਾ ਹੋਇਆ ਹਾਂ।

ਪਹਿਲਾਂ ਜਦ ਜੋ ਵੀ ਗੁਰਦੁਆਰੇ ਰਿਆਸਤਾਂ ਵਿਚ ਸਨ ਉਹਨਾਂ ਦਾ ਪ੍ਰਬੰਧ ਰਿਆਸਤਾਂ ਵਲੋਂ ਖੁਦ ਕੀਤਾ ਜਾਂਦਾ ਸੀ, ਪੈਪਸੂ (ਸਾਰੀਆਂ ਸਿੱਖ ਰਿਆਸਤਾਂ ਇਕੱਠੀਆਂ ਕਰ ਦੇਣ ਤੇ) ਇੰਟੈਰਮ ਬੋਰਡ ਜੋ ਸਰਕਾਰ ਵਲੋਂ ਮੈਂਬਰ ਨਾਮਜਦ ਕੀਤੇ ਜਾਂਦੇ ਸਨ, ਇਹਨਾਂ ਗੁਰ ਅਸਥਾਨਾਂ ਦਾ ਪ੍ਰਬੰਧ ਕਰਦੀ ਸੀ।

ਚੂੰਕਿ ਸ਼ਰੋਮਣੀ ਕਮੇਟੀ ਦੇ ਪ੍ਰਬੰਧ ਵਿਚ ਪਹਿਲਾਂ ਇਹ ਗੁਰਦੁਆਰੇ ਨਾ ਹੋਣ ਕਰਕੇ, ਦਮਦਮਾ ਸਾਹਿਬ ਨੂੰ, ਸਵਾਏ ਸ਼ਰੋਮਣੀ ਪੰਥ ਅਕਾਲੀ ਬੁੱਢਾ ਦਲ ਹੀ ਇਸ ਨੂੰ ਪੰਜਵਾਂ ਤਖਤ ਜੋ ਬੁੱਢੇ ਦਲ ਨਾਲ ਹੁਣ ਭੀ ਇਸ ਅਸਥਾਨ ਕਾਰਨ ਪੰਜਵਾਂ ਤਖਤ ਅੰਕਤ ਹੁੰਦਾ ਹੈ, ਹੀ ਮੰਨਦਾ ਸੀ।

ਸ਼ਰੋਮਣੀ ਕਮੇਟੀ ਆਪਣੇ 'ਸ਼ਡੂਲ' ਵਿਚ ਚਾਰੇ ਤਖਤ, ੧. ਸ੍ਰੀ ਅਕਾਲ ਤਖਤ, ਅੰਮ੍ਰਿਤਸਰ। ੨. ਸ੍ਰੀ ਕੇਸਗੜ੍ਹ, ਅਨੰਦਪੁਰ ਸਾਹਿਬ। ੩. ਸ੍ਰੀ ਪਟਨਾ ਸਾਹਿਬ (ਬਿਹਾਰ)। ੪. ਸ੍ਰੀ ਹਜ਼ੂਰ ਸਾਹਿਬ, ਨਾਦੇੜ (ਮਹਾਰਾਸ਼ਟਰ)। ਹੀ ਪਾਸ ਕਰਵਾਇਆ ਸੀ।

ਪੈਪਸੂ ਟੁੱਟਨ ਤੇ, ਇਹ ਸਾਰੇ ਗੁਰਦੁਆਰੇ ੧੯੫੬ ਜਦ ਸ਼ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਆਏ ਤਾਂ ਇਸ ਨੂੰ ਸ਼ਡੂਲ ਵਿਚ ਪੰਜਵਾਂ ਤਖਤ ਦੀ ਪ੍ਰਵਾਨਗੀ ਮਿਲੀ। ਪ੍ਰੰਤੂ ਸ਼ਰੋਮਣੀ ਪੰਥ ਅਕਾਲੀ ਬੁੱਢਾ ਦਲ ਪਹਿਲਾਂ ਤੋਂ ਹੀ ਸ੍ਰੀ ਦਮਦਮਾ ਸਾਹਿਬ 'ਗੁਰੂ ਕੀ ਕਾਂਸ਼ੀ' ਨੂੰ ਪੰਜਵਾਂ ਤਖਤ ਸਵੀਕਾਰ ਕਰਦਾ ਸੀ।

ਬਾਬਾ ਮਿੱਤ ਸਿੰਘ ਜੀ ਨੇ ਇਹ ਸਭ ਅਸਥਾਨਾਂ ਦੇ ਦਰਸ਼ਨ ਕਰ ਲਏ, ਮਨ ਵਿਚ ਪੈਂਤੀ ਸਿੱਖਣ ਅਤੇ ਬਾਣੀ ਦੇ ਬੋਧ ਦੀ ਇੱਛਾ ਕਾਰਨ, ਗੁਰੂ ਕੇ ਲੰਗਰ 'ਚ ਬਰਤਨ ਮਾਂਜਨ, ਝਾੜੂ ਆਦਿ ਦੀ ਸੇਵਾ ਦੇ ਨਾਲ ਨਾਲ 'ਗੁ: ਲਿਖਣ ਸਰ' ਕਈ ਕਈ ਘੰਟੇ ਲਿਖਦੇ ਰਹਿੰਦੇ।

## ਪੜ੍ਹਾਈ ਬਾਰੇ ਬਾਬਾ ਮਿੱਤ ਸਿੰਘ ਜੀ ਅਤੇ ਬਾਬਾ ਧਰਮ ਸਿੰਘ ਜੀ ਤੋਂ ਪ੍ਰਾਪਤ ਹੋਈ ਜਾਣਕਾਰੀ

ਜਦ ਦਾਸ ਬਾਬਾ ਜੀ ਪਾਸੋਂ ਸੰਥਾ ਕਰਿਆ ਕਰਦਾ ਸੀ ਤਾਂ ਪੁੱਛਣ ਤੇ ਦੱਸਿਆ ਕਿ ਅਸਾਂ ਨੂੰ 'ਗੁਰਮੁਖੀ' ਪੜ੍ਹਣੀ-ਲਿਖਣੀ ਨਹੀਂ ਆ ਰਹੀ ਸੀ, ਬੜਾ ਯਤਨ ਭੀ ਕੀਤਾ, ਕਿਉਂਕਿ ਸਿੱਖ ਮਰਯਾਦ ਮੁਤਾਬਕ ਗੁਰਬਾਣੀ ਦਾ ਪਾਠ ਕਰਨਾ ਜ਼ਰੂਰੀ ਸੀ।ਅਤੇ ਨਾ ਹੀ ਗੁਰਬਾਣੀ ਦਾ ਸਾਰ ਅੰਸ-ਹੁਕਮ ਹੀ ਅਸੀ ਪੜ੍ਹ-ਸਮਝ ਸਕਦੇ ਸਾਂ, ਮਨ ਤਾਂ ਹਰ ਪਾਸਿਓਂ ਵੇਹਲਾ ਹੋ ਚੁਕਾ ਸੀ, ਤਾਂ ਭੀ ਸਾਡੀ ਮੋਟੀ ਬੁਧ-'ਜਟਕੀ' ਕਾਰਨ, ਗੁਰਬਾਣੀ ਦੀ ਪੂਰਨ ਸੂਝ ਨਹੀਂ ਸੀ ਹੋ ਰਹੀ। ਭਾਵੇਂ ਅਸੀਂ ਥੋੜ੍ਹੀ-ਬਹੁਤ ਪੜ੍ਹ-ਲਿਖ ਤੇ ਸਕਦੇ ਸਾਂ, ਪਰ ਅਸਲ ਭਾਵਾਂ ਤੇ ਸ਼ੁਧਤਾ ਦੀ ਅੰਦਰ ਅਭਿਲਾਸ਼ਾ ਵਧੇਰੇ ਸੀ ਜਿਸ ਕਾਰਨ ਅਸੀਂ ਸ੍ਰੀ ਦਮਦਮਾ ਸਾਹਿਬ 'ਗੁਰਵਾਕਾਂ' ਦੀ ਪੂਰਤੀ ਤੋਂ ਇਹ ਦਾਤ ਪ੍ਰਾਪਤ ਕਰਨ ਦੇ ਸੁਤੇ ਇਛਕ ਹੋ ਪੁਜੇ ਸਾਂ।

ਜਦ ਅਸੀਂ ਇਸ ਭਰੋਸੇ 'ਗੁਰਵਾਕ' ਅਟਲ-ਸੱਚ ਹੈ ਤਾਂ ਅਸੀਂ ਰੋਜ਼ਾਨਾ ਗੁ: ਲਿਖਣ ਸਰ ਟੋ (ਤਲਾਬ) ਪਾਸ ਬੈਠ-ਪੱਟੀ ਪੋਚ ਸੁਕਾ, ਪੈਂਤੀ ਲਿਖਦੇ ਤੇ ਸਰੋਵਰ ਜਲ ਨਾਲ ਧੋ ਪੀ ਲੈਂਦੇ, ਕਈ ਦਿ ਗੁਜ਼ਰ ਗਏ, ਪਰ ਅਸੀਂ ਨਿਰਾਸ ਨਾ ਹੋਇ- 'ਸਤਿਗੁਰ ਹੋਇ ਦਇਆਲ ਤ ਸਰਧਾ ਪੂਰੀਐ ॥' ਜ ਸ਼ਾਮ ਨੂੰ ਰਹਿਰਾਸ ਦੇ ਪਾਠ ਪਿਛੋਂ ਆਰਤੀ ਪੜ੍ਹੀ ਜਾਂਦੀ ਤਾਂ ਕੁਝ ਅਜੇਹੇ ਸ਼ਬਦ ਪੜ੍ਹੇ ਜਾਂਦੇ-ਉਦਾ ਮਨ, ਸ਼ਰਧਾ-ਵਿਸ਼ਵਾਸ਼ ਧਾਰ ਲੈਂਦਾ, ਜ਼ਰੂਰ ਸਤਿਗੁਰੂ ਸ਼ਰਧਾ ਪੂਰਨਗੇ। ਇਹ ਕਿਰਿਆ ਕਈ ਦਿ ਹੁੰਦੀ ਰਹੀ। ਅਚਾਨਕ ਇਕ ਦਿਨ ਪੱਟੀ ਲਿਖ ਰਹੇ ਸਾਂ ਮਨ ‡ਵੈਰਾਗੀ ਹੋ ਗਿਆ-

---

**‡ ਵੈਰਾਗ--**ਵੈਰਾਗ ਦੋ ਪ੍ਰਕਾਰ ਦਾ ਹੁੰਦਾ ਹੈ-ਇਕ ਸੰਸਾਰਕ, ਤੇ ਇਕ ਪ੍ਰਮਾਰਥ। ਸੰਸਾਰਕ- ਧੀ-ਪੁਤ ਦਾ ਅੱਖਾਂ ਸਾਹਮਣੇ ਮਰ ਜਾਣਾ, ਕੋਈ ਜੀਵਨ ਦੀ ਦੁਖਾਂਤ ਘਟਨਾ, ਸਬੰਧੀਆਂ ਦੀ ਦੁਖੀ ਖਬ ਜਾਂ ਮਾਇਆ ਹੱਥੋਂ ਚਲੀ ਜਾਣ ਤੇ ਇਨਸਾਨ ਰੁਦਨ ਕਰਦਾ ਹੈ ਇਹ ਮਾਇਆ ਦਾ ਝੂਠਾ ਰੁਦਨ ਹੈ।

**ਪ੍ਰਮਾਰਥ ਵੈਰਾਗ--**ਪ੍ਰੇਮੀ ਜਨ, ਪ੍ਰਭੂ ਵਿਛੋੜੇ ਲਈ ਬੇਹਬਲ ਹੁੰਦਾ-

'ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨ ॥ ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ,
ਸੋ ਤਨੁ ਜਾਣੁ ਮਸਾਨ ॥੩੬॥' [ਸਲੋਕ ਫਰੀਦ ਜੀ-੧੩੭੯

ਸ਼ਹੀਦੀ ਸਾਕੇ, ਗੁਰ ਇਤਿਹਾਸ, ਗੁਰਬਾਣੀ ਦਾ ਬਾਣ, ਸਿੱਖ ਅੰਦਰ ਪ੍ਰੇਮ-ਪਿਆਰ ਪਰ ਵਿਛੋ ਵੈਰਾਗ ਪੈਦਾ ਕਰਦਾ ਹੈ। ਪਹਿਲਾਂ ਨੇਤ੍ਰਾਂ ਤੋਂ ਬਾਹਰ ਹਾਉਕੇ-ਸਿਸਕੀਆਂ ਤੇ ਛਮਾ-ਛਮ ਰੁਦਨ ਆ ਮੁਹਾਰਾ ਸੁਰਤ ਵਿਚ ਮਦਹੋਸ਼ ਹੋ ਜਾਈਦਾ ਹੈ। ੨. ਸਹਿਜੇ-ਸਹਿਜੇ ਇਹ ਕੇਵਲ ਅੱਖਾਂ ਦੀਆ ਝਿਮਨੀਆਂ ਵਿਚ ਹੀ ਸੀਮਤ ਹੋ ਜਾਂਦਾ ਹੈ, ਵੈਰਾਗ ਦੀ ਫੁਹਾਰ, ਰੁਖਸਾਰਾਂ (ਗੱਲ੍ਹਾਂ) ਤੋਂ ਹੁੰਦਾ ਧਰਤੀ ☞



'ਸਤਿਗੁਰੂ ਹੋਇ ਦਇਆਲ'-ਕਦ ਦਿਆਲ ਹੋਵਣਗੇ, ਮਨ ਅਰਦਾਸ ਵਿਚ ਜੁੜ ਗਿਆ, ਨੇਤ੍ਰਾਂ ਵਿਚ ਪ੍ਰੇਮ ਤੁਬਕੇ (ਹੰਝੂ) ਅੱਖਾਂ ਦੀਆਂ ਝਿਮਨੀਆਂ ਤੱਕ ਸੀਮਤ ਹੁੰਦੇ ਗਏ, ਤੇ ਸਹਿਜੇ ੨ ਨੇਤ੍ਰ ਬੰਦ ਹੋ ਗਏ, ਕਲਮ ਹੱਥ ਵਿਚ ਫੜੀ ਰਹਿ ਗਈ ਤੇ ਪੱਟਾਂ ਤੇ ਤਖਤੀ (ਫੱਟੀ) ਪਈ ਸੀ ਨਾ ਜਾਣੇ ਸਰੀਰ ਕਿਸ ਸੁਰਤ ਵਿਚ ਅਡੋਲ ਸੀ ਕਿ ਇਕ ਬਿਜਲੀ ਦੀ ਚਮਕ ਵਾਂਗ-ਚਮਕ ਲਿਸ਼ਕ ਵੱਜੀ ਕਿੰਨਾ ਸੁੰਦਰ ਠੰਡਕ ਭਰਿਆ ਸਰੂਪ, ਅਗੰਮੀ ਅਵਾਜ਼ ਮਿਠ ਬੋਲੇ ਨੇ ਹਿਰਦਾ ਸ਼ਰਸ਼ਾਰ ਕਰ ਦਿਤਾ।

ਬਾਲਕੇ! ਉਦਾਸ ਤੇ ਚਿੰਤਾਤੁਰ ਕਿਉਂ? ਹਾਂ ਹਾਂ 'ਸਤਿਗੁਰ ਹੋਇ ਦਇਆਲ ਤਾਂ ਸਰਧਾ ਪੂਰੀਐ ॥' ਤੁਹਾਡੀ ਭਾਵਨਾ-ਭਗਤੀ ਪ੍ਰੇਮ ਤੇ ਰੀਝ ਆ ਗਈ ਏ, ਲਓ ਫਿਰ ਭਰ ਲੋ ਝੋਲੀਆਂ, ਖਾਵਹੁ-ਖਰਚਹੁ, ਜੀ ਹਾਂ! ਤੋਟਿ ਨਾ ਆਵੈ ਕਾਈ॥

ਮੇਰੇ (ਬਾਬਾ ਮਿੱਤ ਸਿੰਘ ਜੀ) ਅੰਤਸ਼ਹ-ਕਰਣ ਵਿਚ ਗੁਰਸਿੱਖੀ ਤੇ ਬਾਣੀ-ਬੋਧ ਦੇ ਭੰਡਾਰ ਭਰ ਰਹੇ ਸਨ, ਇਹ ਅਨਭਵ ਹੋ ਰਿਹਾ ਸੀ, ਕਿ ਮੇਰੇ ਅੰਦਰ ਕੋਈ ਅਗੰਮੀ ਰੌ ਦਾ ਪ੍ਰਕਾਸ਼ ਹੋ ਰਿਹਾ ਹੈ।

**ਅਗੰਮੀ ਆਵਾਜ਼**——ਭੁਯੰਗ ਫੌਜ! ਗੁਰੂ ਮੇਹਰ ਹੋਈ ਹੈ, ਤੁਸੀਂ ਹੁਣ ਪੱਟੀ ਲਿਖਣੀ ਤੇ ਪੋਚਣੀ ਤੇ ਰੋਜ਼ਾਨਾ ਕਰਦੀ ਕਿਰਿਆ ਹੁਣ ਬੰਦ ਕਰ ਦਿਓ, ਬਾਣੀ-ਬੋਧ ਅਤੇ ਹਰ ਪ੍ਰਕਾਰ ਦੀ ਵਿਦਿਆ ਦੀਆਂ ਝੋਲੀਆਂ ਭਰ ਲਵੋ, ਤੇ ਇਹ ਬਖਸ਼ਸ਼ਾਂ, ਖੁਲ੍ਹੇ ਦਿਲ ਨਾਲ ਵਰਤਾਓ।

ਨਾ ਜਾਣੇ ਕਿਤਨਾ ਸਮਾਂ ਇਹ ਸੁਭਾਗ ਸਮਾਂ ਬਣਿਆ ਰਿਹਾ, ਕੁਝ ਸਮੇਂ ਬਾਹਦ ਜੋ ਅਨਭਵੀ ਗਾਇਬੀ ਆਵਾਜ਼ ਗਾਇਬ ਹੋ ਗਈ, ਮੈਂ ਮਨ ਹੀ ਮਨ ਵਿਚ ਖੁਸ਼ ਅਤੇ ਕਿਸੇ ਅਗੰਮੀ ਵਸਤੂ ਨਾਲ

---

☞ ਤੇ ਨਹੀਂ ਡਿਗਦਾ ਤੇ ਨਾ ਹੀ ਇਹ ਕੋਈ ਵਖਾਵੇ ਦਾ ਵੈਰਾਗ ਹੁੰਦਾ ਹੈ, ਉਸ ਅਵਸਥਾ ਵਿਚ-

'ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥ ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹਿ ॥'
[ਮ: ੧, ਆਸਾ ਦੀ ਵਾਰ-੪੭੩

੩. ਇਸ ਤੋਂ ਅਗੇ ਪੂਰਨਤਾ ਵਿਚ ਜੇ ਕਿਧਰੇ ਵੈਰਾਗ ਆ ਜਾਵੇ, ਤਾਂ ਅੱਖਾਂ ਤੇ ਬੁਲ੍ਹਾਂ ਤੇ ਨਹੀਂ ਦਰਸਾਇਆ ਜਾਂਦਾ-ਉਹ ਦਿਲ ਹੀ ਦਿਲ ਵਿਚ ਉਬਾਲੇ ਖਾਦਾਂ, ਸਿਸਕੀਆਂ ਤੇ ਹਟਕੋਰੇ ਭਰਦਾ, ਸਾਂਈ ਵੇਦਨ ਦੀ ਪੀੜਾ ਦਾ ਦੁਖ, ਆਪੇ ਨਾਲ ਹੀ ਗੱਲਾਂ-ਅਰਦਾਸਾਂ ਕਰਦਾ ਹੈ।

ਅਜੇਹੇ ਪੁਰਸ਼ ਦਾ ਵੈਰਾਗ ਜੇ ਕਿਸੇ ਵਡੇ ਦੁਖਾਂਤ-ਦੁਖੀਆਂ ਦੇ ਸੰਕਟ ਨਾ ਜਰ ਸਕਣ ਤੇ ਜੇ ਅੱਖਾਂ ਵਿਚ ਭੀ ਰੋਕਿਆ ਨਾ ਰੁਕੇ, ਅਤੇ ਧਰਤੀ ਤੇ ਇਕ ਅੱਧ ਤੁਬਕਾ ਜੇ ਡਿੱਗ ਪਵੇ ਤਾਂ ਉਸ ਪੂਰਨ-ਪੁਰਖ ਦੇ ਵੈਰਾਗ ਦਾ ਇਹ ਤੁਪਕਾ ਧਰਤੀ ਭੀ ਨਹੀਂ ਝੱਲ ਸਕਦੀ, ਧਰਤੀ ਕੰਬ ਉਠਦੀ ਹੈ-ਦੁਨੀਆਂ ਤੇ ਹਲ-ਚਲ ਮੱਚ ਜਾਂਦੀ ਹੈ।

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਬਰ-ਵਾਣੀ ਦੇ ਬੇ ਤਹਾਸ਼ਾ ਗਰੀਬਾਂ ਨੂੰ ਮਾਰਨਾ,ਘਰ-ਬਾਰ ਲੁਟਣ ਦੇ ਇਸ ਅਣਿਆਇ ਦ੍ਰਿਸ਼ ਨੂੰ ਵੇਖ ਕੇ ਫੁਰਮਾਇਆ ਸੀ-

'ਏਤੀ ਮਾਰ ਪਈ ਕੁਰਲਾਣੇ ਤੈ ਕੀ ਦਰਦੁ ਨਾ ਆਇਆ ॥' [ਆਸਾ ਮ: ੧, ਪੰਨਾ ੩੬੦

ਕਿਨੇ ਵੈਰਾਗ-ਵਜਦ ਵਿਚ ਆ ਕੇ ਸੱਦ ਮਾਰੀ ਸੀ।

ਭਰਿਆ ਭਰਿਆ ਜਿਹਾ ਜਾਪਣ ਲਗ ਪਿਆ ਅਤੇ ਆਪਣੇ ਮੂੰਹ ਚੋਂ ਸਹਿਜੇ ਗੁਰਬਾਣੀ ਉਚਰਣ ਹੋਣ ਲਗ ਪਈ, ਮੇਰੀ (ਮਿੱਤ ਸਿੰਘ) ਖੁਸ਼ੀ ਦੀ ਹੱਦ ਨਾ ਰਹੀ।

ਮੈਂ ਸਤਿਗੁਰਾਂ ਦਾ ਸ਼ੁਕਰਾਨਾ ਕਰ–ਤਖਤ ਸ੍ਰੀ ਦਮਦਮਾ ਸਾਹਿਬ ਨਮਸ਼ਕਾਰ ਕੀਤੀ, ਤਖਤ ਦੇ ਪੁਜਾਰੀ ਨੂੰ ਪੱਟੀ (ਤਖਤੀ) ਕਲਮ ਦੁਆਤ ਮੋੜ ਦਿੱਤੀ।

**ਪੁਜਾਰੀ**—ਭੁਜੰਗ ਸਿੰਘਾ! ਕੀ ਗੱਲ ਏ, ਮਨ ਉਕਤਾ ਗਿਆ ਏ, ਹੁਸੜੇਵਾਂ ਨਹੀਂ ਕਰੀਦਾ, ਤੂੰ ਲਿਖੀ ਜਾ ਆਪੇ ਬਖਸ਼ਸ਼ ਕਰਣਗੇ? ਮਾਲਕ ਹਾਜ਼ਰ-ਨਾਜ਼ਰ ਹਨ–ਸਭ ਵੇਦਨਾ ਸੁਣਦੇ ਹਨ। ਜਾਹ ਲੈ ਜਾਹ ਤੱਖਤੀ।

**ਬਾਬਾ ਜੀ**—ਸਤਿਕਾਰ ਯੋਗ ਪੁਜਾਰੀ ਜੀ, ਮੈਂ ਕਿਸ ਜ਼ਬਾਨ ਆਪ ਦਾ ਧੰਨਵਾਦ ਕਰਾਂ, ਜੋ ਤੁਸੀਂ ਤੱਖਤੀ, ਕਲਮ ਦੁਵਾਤ ਦਿੱਤੀ, ਇਹ ਅਮਾਨਤ ਹੁਣ ਸੰਭਾਲ ਲਵੋ, ਮੈਂ ਜੋ ਪ੍ਰਾਪਤ ਕਰਨਾ ਸੀ ਕਰ ਲਿਆ ਏ? 'ਇਕੋ ਅਲਫ਼ ਮੇਰੇ ਦਰਕਾਰ, ਇਲਮੋਂ ਬਸ ਕਰੀਂ ਹੁਣ ਯਾਰ' [ਬੁਲੇ ਸ਼ਾਹ]

**ਪੁਜਾਰੀ**—ਭੁਜੰਗ ਸਿਆਂ! ਕੀ ਕਿਹਾ ਈ? ਮੇਰੇ ਸਮਝੇ ਤਾਂ ਕੁਝ ਨਹੀਂ ਆਇਆ, ਕੀ ਪੜ੍ਹ ਲਿਆ ਈ, ਅੱਕ-ਥੱਕ ਗਿਆ ਏਂ? ਇਸ ਦਰੋਂ ਤਾਂ ਕਠਨ ਘਾਲ-ਮੇਹਨਤ, ਮੁਸੱਕਤ, ਦ੍ਰਿੜ੍ਹਤਾ-ਭਰੋਸੇ ਨਾਲ ਹੀ ਦਾਤਾਂ ਮਿਲਦੀਆਂ ਹਨ, ਮਨ ਉੱਕਤਾ ਕੇ ਐਵੇਂ ਹੌਂਸਲਾ ਨਹੀਂ ਹਾਰੀਦਾ, ਇਥੇ ਤਾਂ–'ਮੁਰਦਾ ਹੋਇ ਮੁਰੀਦ' ਬਣ ਕੇ ਹੀ ਕੁਝ ਮਿਲਦਾ, ਇਹ ਘਰ ਗਲਾਂ-ਬਾਤਾਂ ਨਾਲ ਨਹੀਂ ਪਸੀਜਦਾ, ਇਥੇ ਕਰਨੀ ਪ੍ਰਧਾਨ ਹੈ–ਕਥਨੀ ਨਹੀਂ? ਲੈ ਫੜ ਤਖਤੀ ਕਲਮ ਦੁਵਾਤ, ਲਿਖਿਆ ਕਰ–ਜ਼ਰੂਰ ਵਿਦਿਆ ਆ ਜਾਵੇਗੀ– 'ਲੋਕ ਕਿ ਵੇਖੈ ਬਪੁੜਾ, ਜਿਸਨੋ ਸੋਝੀ ਨਾਹਿ॥ ਜਿਸ ਵੇਖਾਲੇ ਸੋ ਵੇਖੈ ਜਿਸ ਵਸਿਆ ਮਨ ਮਾਹਿ॥੧॥'

[ਰਾਮਕਲੀ ਵਾਰ ਮ: ੩, ਪੰ: ੯੪੭

ਪੁਜਾਰੀ ਕੀ ਜਾਣੇ ਕਿ ਇਹ ਸਰਬ ਵਿਦਿਯਕ ਭੰਡਾਰਾਂ ਦੇ ਮਾਲਕ ਨੇ ਇਹਨਾਂ ਨੂੰ ਸੰਪੂੰਨ ਕਰ ਦਿੱਤਾ ਹੈ। ਬਾਬਾ ਜੀ ਦਾ ਅਟੱਲ ਵਿਸ਼ਵਾਸ਼ 'ਜਹ ਬੈਲ ਪੜ੍ਹੇ ਹੋਇ ਬੁਧ ਉਧਾਰੋ' ਪ੍ਰਤੱਖ ਹੋ ਆਇਆ।

**ਦਮਦਮਾ ਸਾਹਿਬ ਸੇਵਾ**—੫–੬ ਸਾਲ ਬਾਬਾ ਜੀ ਗੁਰ ਅਸਥਾਨ ਦੀ ਚੁਪ ਚਪੀਤੇ ਮੌਜ ਨਾਲ ਸ਼ਰਧਾ ਤੇ ਪਿਆਰ ਨਾਲ ਸੇਵਾ ਕਰਦੇ ਰਹੇ, ਜਿਸ ਕਰਕੇ ਸਾਰੇ ਸੇਵਾਦਾਰ ਤੇ ਨਗਰ ਦੇ ਲੋਕ ਪਿਆਰ-ਸਤਿਕਾਰ ਕਰਨ ਲਗ ਪਏ।

## ਸ੍ਰੀ ਦਮਦਮਾ ਸਾਹਿਬ 'ਗੁਰ ਕਾਂਸ਼ੀ' ਤੋਂ ਪਿੰਡ ਕਾਉਂਕੇ

ਪਿੰਡ ਕਾਉਂਕੇ ਜ਼ਿਲਾ ਲੁਧਿਆਣਾ, ਤਹਿਸੀਲ ਜਗਰਾਉਂ ਜੋ ਰੇਲਵੇ ਸਟੇਸ਼ਨ ਜਗਰਾਉਂ ਤੋਂ ਪੱਛਮ ਦਿਸ਼ਾ ੪ ਮੀਲ (੬ ਕਿਲੋਮੀਟਰ) ਹੁਣ ਨਾਨਕ ਸਰ ਕਲੇਰਾਂ ਸਟੇਸ਼ਨ ਤੋਂ ਡੇਢ ਕਿ: ਮੀਟਰ ਤੇ ਹੈ, ਪਿੰਡ ਤੋਂ ਡੇਢ ਮੀਲ ਦੇ ਕਰੀਬ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਅਸਥਾਨ (ਗੁਰਦੁਆਰਾ) ਹੈ। ਬਾਬਾ ਨੰਦ ਸਿੰਘ ਜੀ ਦੇ ਤੱਪ ਅਸਥਾਨ ਤੋਂ ਦੱਖਣ ਪਹਾੜ ਦੀ ਗੁਠ ਵਿਚ ਹੈ।



ਵਿਰਕਤ ਸੁਭਾ ਕਰਕੇ, ਬਾਬਾ ਜੀ ਗੁਰ ਅਸਥਾਨਾਂ ਦੇ ਦਰਸ਼ਨਾਂ ਦੀ ਇੱਛਾ ਕਰਕੇ ਵਿਚਰਨ ਦਾ ਵਿਚਾਰ ਬਣਾਕੇ, ਸ੍ਰੀ ਦਮਦਮਾ ਸਾਹਿਬ ਤੋਂ ਚਾਲੇ ਪਾ, ਮੰਜ਼ਲੋਂ ਮੰਜ਼ਲੀ ਗੁਰ ਅਸਥਾਨਾਂ ਦੇ ਦਰਸ਼ਨ ਕਰਦੇ ਪਿੰਡ ਕਾਉਂਕੇ ਗੁਰਦੁਆਰਾ ਪਾ: ੬ਵੀਂ ਆ ਦੀਦਾਰ ਕੀਤੇ, ਆਪਣੀ ਨਿੱਤ ਦੀ ਕ੍ਰਿਆ (ਸੇਵਾ) ਲੰਗਰ ਦੇ ਬਰਤਨ ਸਾਫ਼ ਕਰਨ ਲਗ ਪਏ, ਇਸ ਅਸਥਾਨ ਦੀ ਇਕਾਂਤ ਤੇ ਮਨ ਦੇ ਟਿਕਾਉ ਨੇ ਸੇਵਾ ਦਾ ਚਾਓ ਹੋਰ ਉਤਪੰਨ ਕੀਤਾ, ਬਾਬਾ ਜੀ ਦੀ ਕੁਝ ਦਿਨ ਨਿਸ਼ਕਾਮ ਸੇਵਾ ਕਰਕੇ ਗੁਰ ਅਸਥਾਨ ਦੇ ਸੇਵਾ-ਦਾਰਾਂ ਵਿਚ ਬਾਬਾ ਜੀ ਲਈ ਬੜੀ ਪ੍ਰੇਮ ਭਾਵਨਾ ਜਾਗ੍ਰਤ ਹੋ ਗਈ, ਜਿਸ ਤੇ ਬਾਬਾ ਜੀ ਨੇ ਇਸ ਅਸਥਾਨ ਦੀ ਤਨੋਂ-ਮਨੋਂ ਹੋ ਕੇ ਸੇਵਾ ਕੀਤੀ।

ਇਸ ਤਰ੍ਹਾਂ ਜਿਥੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਹੋਈਆਂ ਉਥੇ ਹਰ ਪ੍ਰੇਮੀ ਜਨ ਲਈ ਬਾਬਾ ਜੀ ਪ੍ਰਤੀ ਪ੍ਰੇਮ-ਪਿਆਰ ਦੀ ਖਿੱਚ (ਉਹਨਾਂ ਦੀ ਨਿਸ਼ਕਾਮ ਸੇਵਾ ਦੇ ਪ੍ਰਭਾਵ ਨੇ) ਪਾ ਦਿੱਤੀ। ਜਦ ਭੀ ਅਗੇ ਚਾਲੇ ਪਾਉਣ ਲਈ ਤਿਆਰੇ ਕਰਦੇ ਤਾਂ ਸੰਗਤਾਂ ਇਸ ਵਿਛੋੜੇ ਨੂੰ ਵੈਰਾਗ ਰੂਪ ਵਿਚ ਬਦਲ ਦੇਂਦੀਆਂ–ਕੋਮਲ ਪਿਆਰ ਭਰਿਆ ਬਾਬਾ ਜੀ ਦਾ ਮਨ ਪਸੀਜ ਜਾਂਦਾ, ਇਤਨਾ ਸੰਗਤਾਂ ਦੇ ਪਿਆਰ ਨੂੰ ਬੜੀ ਗੰਭੀਰਤਾ ਨਾਲ 'ਹਉ ਰਹਿਤ' ਆਪਣੇ ਮਨ ਤੇ ਕੋਈ ਪ੍ਰਭਾਵ ਨਾ ਪੈਣ ਦੇਂਦੇ, ਸਗੋਂ ਵਧੇਰੇ ਸਤਿਗੁਰੂ ਦਰਬਾਰ ਦੀ ਸੇਵਾ ਵਿਚ ਲਗੇ ਰਹਿੰਦੇ, ਇਸ ਤਰ੍ਹਾਂ ਇਕ ਸਾਲ ਇਸ ਅਸਥਾਨ ਦੀ ਸੇਵਾ ਦੇ ਪ੍ਰਭਾਵ ਨੇ ਸੰਗਤਾਂ 'ਚ ਸੇਵਾ ਦਾ ਚਾਓ, ਤੇ ਮਨ 'ਚ ਚਰਾਗ ਜਗਾ ਦਿਤਾ।

**ਪਿੰਡ ਰਕਬੇ ਨੂੰ ਚਾਲੇ**—ਅਚਾਨਕ ਇਕਦਿਨ ਅੰਮ੍ਰਿਤ ਵੇਲੇ ਆਪਣੀਨਿਤ ਦੀਕ੍ਰਿਆ ਉਪਰੰਤ ਸਤਿਗੁਰੂ ਦੇ ਹਜ਼ੂਰ ਨਮਸ਼ਕਾਰ ਅਰਦਾਸ ਕਰ ਇਸ ਅਸਥਾਨ ਤੋਂ ਰਕਬੇ ਪਿੰਡ ਨੂੰ ਚਾਲੇ ਪਾ ਦਿਤੇ। ਸਵੇਰ ਹੋਣ ਤੇ ਜਦ ਸੰਗਤਾਂ ਨੂੰ, ਬਾਬਾ ਜੀ ਦੇ ਦਰਸ਼ਨ ਨਾ ਹੋਇ, ਤਾਂ ਸਾਰੇ ਬੇਹਬਲਤਾ ਵਿਚ, ਵੀਚਾਰਾਂ ਕਰਨ ਲੱਗੇ, ਕਿਧਰੇ ਇਧਰ-ਉਧਰ ਗਏ ਹੋਣਗੇ, ਸਾਨੂੰ ਸਾਰਿਆਂ ਨੂੰ ਨਿਸ਼ਕਾਮ ਹੱਥੀਂ ਸੇਵਾ ਕਰਨ ਦੀ ਜੋ ਸੰਥਾ ਕਰਾ ਕੇ, ਇਸ ਕੰਮੇ ਲਾਇਆ ਏਂ, ਭਾਲੋ! ਭਾਈ ਬਿਨਾ ਕਹੇ, ਕਿਧਰ ਗਏ ਨੇ? ਸਾਰਿਆਂ ਐਧਰ-ਓਧਰ ਭਾਲ ਕੀਤੀ, ਪਰ ਬਾਬਾ ਜੀ ਨਾ ਮਿਲੇ, ਜੋ ਪਿੰਡ ਰਕਬੇ ਸਹਿਜੇ ਸਹਿਜੇ ਪਹੁੰਚ ਗਏ।

## ਪਿੰਡ ਰਕਬੇ ਗੁਰਦੁਆਰਾ ਦਮਦਮਾ ਸਾਹਿਬ ਪਾ: ੬

(ਵਿਸਥਾਰ ਪਿਛੇ ਆ ਚੁਕਾ ਹੈ)

ਇਹ ਅਸਥਾਨ ਚੂੰ ਕਿ ਬੁੱਢੇ ਦਲ ਦੇ ਹੱਠੀ-ਤੱਪੀ ਬਿਹੰਗਮ ਬਾਬਾ ਵਰਯਾਮ ਸਿੰਘ ਜੀ ਨਿਹੰਗ ਸਿੰਘ ਨੇ ਹੀ ਦਰਅਸਲ ਆਬਾਦ ਕੀਤਾ ਸੀ, ਉਹਨਾਂ ਦੀ ਨਿਰਇੱਛਤ ਪ੍ਰੇਮ-ਭਾਵਨਾ ਸੇਵਾ ਕਾਰਨ ਨੇੜੇ ਤੇੜੇ ਦੇ ਲੋਕ ਭੀ ਉਹਨਾਂ ਨਾਲ ਪ੍ਰੇਮ ਤੇ ਸੇਵਾ ਵਿਚ ਹਰ ਪ੍ਰਕਾਰ ਦਾ ਹੱਥ ਵਟਾਉਣ ਲੱਗੇ।

ਇਸ ਤਰ੍ਹਾਂ ਹੁਣ ਤੱਕ ਉਸੇ ਪਰੰਪਰਾ ਕਾਰਨ ਸ਼ਰੋਮਣੀ ਪੰਥ ਅਕਾਲੀ ਬੁੱਢੇ ਦਲ ਵਲੋਂ ਹੀ ਇਥੋਂ ਦੇ ਮੁਖੀ (ਜਥੇਦਾਰ) ਨੂੰ ਥਾਪਿਆ ਜਾਂਦਾ ਹੈ ਜੋ ਹੁਣ ਤੱਕ ਪ੍ਰਬੰਧ ਕਰਦੇ ਆ ਰਹੇ ਹਨ।

## ਬਾਬਾ ਜੀ ਦਾ ਮੁਢਲਾ ਵਿਦਿਅਕ ਕੇਂਦਰ (ਪਾਠਸ਼ਾਲਾ)

ਬਾਬਾ ਮਿੱਤ ਸਿੰਘ ਜੀ ਦੇ ਪਿਤਾ ਇਸ ਨੇੜਲੇ ਅਸਥਾਨ ਤੇ ਗੁਰਮਤ ਸਿਖਿਆ ਅਤੇ ਸਿੱਖੀ ਦੀ ਰਹੁ ਰੀਤ ਤੋਂ ਜਾਣੂ ਕਰਾਣ ਲਈ ਇਸੇ ਅਸਥਾਣ ਤੇ ਪੜ੍ਹਾਈ ਲਈ ਪਠਾਇਆ ਸੀ। ਬਾਬਾ ਜੀ ਗੁਰ ਅਸਥਾਨ ਦੇ ਦਰਸ਼ਨ–ਨਮਸ਼ਕਾਰ ਕਰ ਆਪਣੇ ਮੁਢਲੇ ਜੀਵਨ 'ਅਧਿਆਪਕ' (ਬਾਬਾ ਵਰਯਾਮ ਸਿੰਘ ਜੀ ਨਿਹੰਗ ਸਿੰਘ) ਤੇ ਹੋਰ ਅਸਥਾਨ ਦੇ ਸਿੰਘਾਂ ਨੂੰ ਹੱਥ ਜੋੜ ਫਤਿਹ ਬੁਲਾਈ, ਸਾਰਿਆਂ ਨੇ ਬੜੇ ਪ੍ਰੇਮ ਨਾਲ ਫਤਿਹ ਦਾ ਜੁਆਬ ਦੇਂਦਿਆਂ ਬੜਾ ਖੁਸ਼ੀ ਦਾ ਇਜ਼ਹਾਰ ਕੀਤਾ, ਬੜੇ ਪਿਆਰ ਤੇ ਸਤਿਕਾਰ ਨਾਲ ਆਸਨ ਲੁਵਾਇਆ, ਆਸਨ ਲਾ ਬਾਬਾ ਜੀ ਆਪਣੀ ਨਿਤ ਦੀ ਕਾਰ ਲੰਗਰ ਦੇ ਬਰਤਨ ਮਾਂਜਨ ਲਗ ਪਏ।

**ਬਾਬਾ ਵਰਯਾਮ ਸਿੰਘ ਜੀ**—ਜੋ ਬਾਬਾ ਜੀ ਪ੍ਰਤੀ ਕਈ ਅਸਚਰਜ ਕੌਤਕ ਵੇਖਣ ਤੇ ਅਤੀ ਸਤਿਕਾਰ ਤੇ ਪਿਆਰ ਕਰਦੇ ਸਨ–ਬੜੇ ਪਿਆਰ ਨਾਲ ਕਿਹਾ–ਭੁਯੰਗ ਸਿੰਘਾਂ! ਕਿੱਡੀ ਦੂਰੋਂ ਪੈਂਡਾ ਮਾਰ ਕੇ ਆਇਆ ਏਂ? ਕੁਝ ਆਰਾਮ ਕਰ ਲੈ–ਘਟੋ ਘਟ ੧੨–੧੫ ਮੀਲ ਸਫ਼ਰ ਕੀਤਾ ਜੇ ਥੱਕ ਗਏ ਹੋਵੋਗੇ–ਜ਼ਰਾ-ਝੱਟ ਆਰਾਮ ਕਰ ਲਵੋ। ਸੇਵਾ ਹੋ ਹੀ ਜਾਵੇਗੀ?

**ਬਾਬਾ ਜੀ**—ਸਤਿਕਾਰ ਯੋਗ ਜਥੇਦਾਰ ਜੀ! ਸਰੀਰ ਤਾਂ ਹੈ ਹੀ ਗੁਰੂ ਬਾਬੇ ਦਾ, ਥੱਕਨਾ ਕੀ, ਤੇ ਆਰਾਮ ਕੀ? ਜ਼ਿੰਦਗੀ ਦਾ ਇਕ ਪਲ ਭੀ ਬਹੁਤ ਕੀਮਤੀ ਹੈ ਜੋ ਲੱਖਾਂ-ਕਰੋੜਾਂ ਤੋਂ ਭੀ ਨਹੀਂ ਮਿਲਦਾ ਤੇ ਨਾ ਵਾਪਸ ਆਉਂਦਾ ਹੈ? ਵਕਤ ਛਾਲਾਂ ਮਾਰ ਗੁਜ਼ਰ ਰਿਹਾ ਏ? ਇਸ ਦੀ ਕਦਰ ਕਰਨੀ ਤੇ ਇਸ ਤੋਂ ਸੇਵਾ ਕਰਕੇ ਲਾਹਾ ਲੈ ਲੈਣਾ ਹੀ ਯੋਗਜ ਹੈ।

ਇਹ ਕਹਿ ਸੇਵਾ 'ਚ ਜੁਟ ਗਏ ਕਿਉਂਕਿ ਜਿਵੇਂ– 'ਅਮਲੀ ਅਮਲੁ ਨ ਅੰਬੜੈ, ਮਛੀ ਨੀਰੁ ਨ ਹੋਇ॥ ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥੧॥' [ਵਡਹੰਸ ਮ: ੧, ਪੰ: ੫੫੭

ਗੁਰਸਿਖ ਦਾ ਜੀਵਨ ਭੀ ਇਸੇ ਪ੍ਰਕਾਰ ਹੈ–

'ਜਿਉ ਮਛਲੀ ਬਿਨੁ ਪਾਣੀਐ, ਕਿਉ ਜੀਵਣ ਪਾਵੈ॥ ... ... ... ... ... ... ...

... ਦੇਖਿ ਦਰਸੁ ਅਘਾਵੈ॥੧੨॥' [ਜੈਤ: ਵਾਰ ਮ: ੫, ਪੰਨਾ ੭੦੮

ਤਿਉ ਸੰਤ ਜਨਾ ਹਰਿ ਪ੍ਰੀਤਿ ਹੈ, ਦੇਖਿ ਦਰਸੁ ਅਘਾਵੈ॥੧੨॥' ਤਿਉ ਹਰਿ ਬਿਨੁ ਸੰਤ ਨ ਜੀਵਈ,

ਇਉਂ ਹੀ–'ਜਿਉ ਮਛੁਲੀ ਵਿਣ ਪਾਣੀਐ, ਰਹੈ ਨ ਕਿਤੈ ਉਪਾਇ॥ ਤਿਉ ਹਰਿ ਬਿਨੁ ਸੰਤ ਨ ਜੀਵਈ, ਬਿਨੁ ਹਰਿ ਨਾਮੈ ਮਰਿ ਜਾਇ॥੭॥' [ਸੂਹੀ ਮ: ੪, ਪੰਨਾ ੭੫੯

ਜਿਵੇਂ ਗੁਰਮਤਿ ਅਨੁਸਾਰ– ਮ: ੪॥ 'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ, ਅੰਮ੍ਰਿਤ ਸਰਿ ਨਾਵੈ॥ ਉਪਦੇਸਿ ਗੁਰੂ ਹਰਿ ਹਰਿ ਜਪ ਜਾਪੈ, ਸਭਿ ਕਿਲਵਿਖ, ਪਾਪ ਦੋਖ ਲਹਿ ਜਾਵੈ॥ .. .. ... ... ..' [ਗਉੜੀ ਕੀ ਵਾਰ, ਪੰਨਾ ੩੦੫

ਜਿਵੇਂ– 'ਨਿਤ ਉਠ ਗੁਰਬਾਣੀ ਗਾਵੈ॥' ਨੂੰ ਜੀਵਨ ਅਧਾਰ ਸਮਝ ਨਿਤ ਪ੍ਰਤੀ ਬਿਨਾ ਨਾਗਾ



ਕਰਮ ਕਰਦਾ ਹੈ, ਇਸੇ ਤਰ੍ਹਾਂ ਬਾਬਾ ਜੀ ਆਪਣੀ ਨਿਤ ਦਾ ਜੀਵਨ ਆਹਾਰ 'ਸੇਵਾ' ਨੂੰ ਬਿਨਾ ਨਾਗਾ ਕਰੀ ਜਾਣ ਲਈ ਦ੍ਰਿੜ ਤੇ ਆਦੀ ਬਣ ਚੁਕੇ ਹੋਇ ਸਨ, ਇਹ ਨਾ ਕਰਨ ਤੇ ਉਹਨਾਂ ਦੇ ਮਨ ਨੂੰ ਖੁਦਖਦੀ–ਉਚਾਟ ਪੰਨ ਲਗਦਾ, ਜਥੇਦਾਰ ਸਾਹਿਬ ਦਾ ਇਹ ਬਚਨ ਸੁਣ, ਕਿ ਥੱਕੇ ਆਏ ਹੋ ਆਰਾਮ ਕਰ ਲਵੋ, ਮੁਸਕਰਾਏ ਤੇ ਹੱਥ ਜੋੜ ਕਹਿਣ ਲਗੇ–

**ਬਾਬਾ ਮਿੱਤ ਸਿੰਘ ਜੀ**—ਗੁਰਦੇਵ, ਆਪੇ ਸੰਥਾ ਦਿਓ ਤੇ ਆਪੇ ਪ੍ਰੈਕਟੀਕਲ (ਕਰਮ) ਕਰਨ ਤੋਂ ਰੋਕੋ? ਸੇਵਾ ਨਾਲ ਤਾਂ ਸਗੋਂ ਥਕੇਵਾਂ ਦੂਰ ਹੁੰਦਾ ਹੈ? ਤੇ ਅਰਾਮ ਕਰਨ ਨਾਲ ਸੁਸਤੀ ਤੇ ਆਲਸ ਆ ਘੇਰਦਾ ਹੈ ਇਸ ਤਰਾਂ ਮਨ ਆਲਸੀ ਬਣਦਾ, ਗੁਰੂ ਤੋਂ ਬੇਮੁਖਤਾ ਲਈ ਆਪ ਹੀ ਦੂਰੀ ਦਾ ਕਾਰਨ ਬਣਦਾ ਹੈ। ਆਪ ਜੀ ਨੇ ਹੀ ਦਸਿਆ ਸੀ, ਬਾਬੇ ਨਾਨਕ ਜੀ ਦੀ ਸੇਵਾ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਤਨੀ ਕਠਨ ਘਾਲਿ (ਸੇਵਾ) ਕਰਕੇ ਹੀ ਉਚ ਗੁਰਤਾ ਪਦਵੀ ਪ੍ਰਾਪਤ ਕੀਤੀ–ਤਾਂ ਤੇ ਮੈਨੂੰ ਸੇਵਾ ਤੋਂ ਵੰਚਤ ਨਾ ਕਰੋ। ਮੇਰਾ ਥਕੇਵਾਂ ਸੇਵਾ ਨਾਲ ਉਤਰਦਾ ਹੈ।

## ਜਥੇਦਾਰ ਬਾਬਾ ਵਰਯਾਮ ਸਿੰਘ ਜੀ ਨਿਹੰਗ ਸਿੰਘ

ਭਾਈ ਮਿੱਤ ਸਿੰਹਾਂ, ਭਾਵੇਂ ਮੈਂ ਪਹਿਲਾਂ ਹੀ ਤੁਸਾਂ ਨੂੰ ਸਮਝ ਲਿਆ ਸੀ ਪਰ ਤੁਸਾਂ ਸਤਿਗੁਰਾਂ ਦੇ ਬਚਨ ਨੂੰ ਸਾਕਾਰ ਕਰ ਵਖਾਇਆ ਹੈ। ਵਾਹਿਗੁਰੂ ਤੁਹਾਡੇ ਸਦਾ ਅੰਗ-ਸੰਗ ਹੋਵਨ ਤੇ ਸਦਾ ਸੇਵਾ ਦੀ ਅਮੁਲੀ ਦਾਤ ਦੀ ਬਖਸ਼ਸ਼ ਤੁਹਾਡੇ ਵਿਰਸੇ ਵਿਚ ਪ੍ਰਦਾਨ ਕਰਨ, ਮੈਨੂੰ ਤੁਸਾਂ ਤੋਂ ਵਡੀਆਂ ਆਸਾਂ ਦਾ ਉਜਾਲਾ ਨਜ਼ਰ ਆ ਰਿਹਾ ਏ–ਤੁਸੀਂ ਬੁਢੇ ਦਲ (ਨਿਹੰਗ ਸਿੰਘਾਂ) ਦੇ ਵਡਮੁੱਲੇ ਹੀਰੇ ਹੋ ਚਮਕੋ। ਮਿੱਤ ਸਿੰਘਾ! ਮੇਰੀ ਇਹ ਹੀ ਅਸ਼ੀਰਵਾਦ ਤੇ ਪ੍ਰਾਰਥਨਾ ਹੈ ਕਿ ਆਪ ਸੇਵਾ-ਸ਼ਕਤ ਨਾਮ ਬਾਣੀ ਦੇ ਵਡਮੁੱਲੇ ਖਜ਼ਾਨੇ ਬਣ ਖੁਲ੍ਹੇ ਗਫੇ ਬਿਨਾਂ ਵਿਤਕਰੇ ਵਰਤਾਵੋ–'ਤੋਟ ਨ ਆਵੇ ਕਾਈ'

ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਬਾਲਕੇ ਦੇ ਸਿਰ ਤੇ ਹਮੇਸ਼ਾਂ ਹੱਥ ਰਖਣਾ, ਇਹਨੂੰ ਯਤੀਮ ਹੋਣ ਦਾ ਅਹਿਸਾਸ ਕਦੀ ਸੁਪਨੇ ਵਿਚ ਭੀ ਧਿਆਨ 'ਚ ਭੀ ਨਾ ਆਉਣ ਦੇਣਾ–

'ਬਾਂਹੇ ਗਹੇ ਕੀ ਲਾਜ ਅਸ, ਗੋਬਿੰਦ ਦਾਸ ਤੁਹਾਰ॥' [ਦਸਮ ਗ੍ਰੰਥ

ਬਾਂਹ ਪਕੜੇ ਦੀ ਲਾਜ ਰਖਣੀ, ਹੇ 'ਬੰਦੀ ਛੋੜ ਸਤਿਗੁਰੂ'! ਅਜ ਇਸ ਭੁਯੰਗੀ ਮਿੱਤ ਸਿੰਘ ਨੇ ਤਾਂ ਮੇਰੇ ਅੰਦਰ ਭੀ ਨਿਝਰ ਝਰਨਾ ਦੀ ਲਹਿਰ ਪ੍ਰਜੂਲਤ ਕਰ ਦਿੱਤੀ ਹੈ, ਮੇਰੀ ਆਤਮਾ ਪ੍ਰਸੰਨ ਹੋਈ ਹੈ, ਬੜੀ ਆਪ ਜੀ ਨੇ ਬਖਸ਼ਸ਼ ਇਸ 'ਬਾਲਕ' ਤੇ ਕਰ ਦਿੱਤੀ ਹੈ, ਕਿ ਗੁਰੂ ਘਰ ਦੀ ਸੇਵਾ ਪਰੇਮ ਲਗਣ ਉਤਸ਼ਾਹ ਨਾਲ ਕਰਨ ਦਾ ਵਡਮੁੱਲਾ ਖਜ਼ਾਨਾ ਬਖਸ਼ ਦਿਤਾ ਹੈ। ਮੇਹਰਾਂ ਭਰਿਆ ਹੱਥ ਰਖਣਾ, ਬਾਲਕਾ ਹੈ, ਵਾਟ ਦੁਹੇਲੀ ਹੈ, ਆਪ ਲਾਜ ਰਖਣੀ।

ਜਥੇਦਾਰ ਜੀ, ਇਸੇ ਪਰੇਮ ਜੋਦੜੀ ਵਿਚ ਚੁਪਕੇ ਬੁਲ੍ਹ ਨਹੀਂ ਹਿਲਦੇ, ਅੱਖੀਂ ਮੀਟੀ, ਦੋਵੇਂ ਹੱਥ ਹਜ਼ੂਰ ਦੀ ਹਾਜ਼ਰੀ ਵਿਚ ਜੁੜੇ, ਵੈਰਾਗੀ ਹੋਇ ਇਸ ਹੋਣਹਾਰ ਵਿਦਿਆਰਥੀ ਲਈ, ਗੁਰੂ ਦਾਤੇ–

'ਦਲਿ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ॥' [ਭਾਈ ਗੁਰਦਾਸ–ਵਾਰ ੧

ਪਾਸੋਂ ਮੰਗਾ ਮੰਗ ਰਹੇ ਹਨ।

**ਬਾਬਾ ਜੀ ਬਰਤਨਾ ਦੀ ਸੇਵਾ**—ਜਦੋਂ ਭੀ ਲੰਗਰ ਦੇ ਜਾਂ ਸੰਗਤ
ਵਿਚ ਜੁਟੇ ਰਹਿੰਦੇ ਸਨ। ਬਰਤਨ ਸਾਫ ਹੋ ਚੁਕੇ ਹ
ਜੂਠੇ ਬਰਤਨ ਵੇਖਦੇ, ਸਾਫ ਕਰਨ (ਮਾਂਜਨ)
ਅਜੇ ਰੇਤੇ ਵਾਲੇ ਹੱਥ ਸਾਫ ਭੀ ਨਹੀਂ ਕੀਤੇ ਸਨ। ਕਿ :—

**ਜਥੇਦਾਰ ਦਾ ਪ੍ਰੇਮ ਉਛਾਲਾ**—ਬਾਬਾ ਵਰਯਾਮ ਸਿੰਘ ਕਿਸੇ ਪ੍ਰੇਮ ਰੰਗਨ ਵਿ
ਬਾਬਾ ਮਿੱਤ ਸਿੰਘ ਜੀ ਨੂੰ ਗਲਵਕੜੀ ਵਿਚ ਲੈ ਲਿਆ ਤੇ ਮੋ
ਨੇਤ੍ਰਾਂ ਤੋਂ ਛੱਮਾਂ-ਛੱਮ ਮੀਂਹ ਵਰਸਾਂਦੇ, ਬੁੱਬਾਂ ਮਾਰ ਰੋਇ। ਭਾਵ ਵੈਰਾਗੀ ਹੋ ਗਏ।
ਤੇ ਸਿਰ ਰੱਖ, ਆਪਣੇ ਅੰਦਰਲੇ ਦਾ ਵੇਗ ਕਢਦੇ, ਦਾ ਪਿਆਰ ਤਾਂ ਨਹੀਂ ਦੇ ਸਕਦਾ, ਪਰ ਤੇ
ਮੇਰੇ ਲਾਡਲੇ! ਮੈਂ ਤੈਨੂੰ ਭਾਵੇਂ ਪਿਤਾ-ਮਾਤਾ ਅਜ ਤੇਰੀ ਅਣਥੱਕ ਸੇਵਾ ਦੇ ਦ੍ਰਿੜ੍ਹ ਵਿਸਵਾਸ਼ ਨੇ, ਮੈ
ਮਾਤਾ-ਪਿਤਾ ਤੇ ਤੂੰ ਧੰਨ ਹੈ, ਗੁਰੂ ਕੇ ਪਿਆਰੇ, ਲਈ ਪ੍ਰੀਵਰਤਨ ਲੈ ਆਂਦਾ ਹੈ।
ਜੀਵਨ ਵਿਚ ਭੀ ਨਵਾਂ (ਸੇਵਾ) ਦੇ ਚਾਓ

'ਧਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨੁ॥' [ਸਿਰੀਰਾਗ ਮ: ੩–੩੨

'ਜਨਨੀ ਜਣੈ ਤ ਭਗਤਿ ਜਨ .. ... ... ..॥' ਅਜੇਹੇ ਭਗਤਿ ਜਨ, ਕੁਲ ਦੇ ਹੀ ਨਹੀਂ, ਸਗੋ
ਕਈ ਕੁਲਾਂ ਦਾ ਉਧਾਰ ਕਰ ਦੇਣ ਵਾਲੇ ਹੁੰਦੇ ਹਨ।

ਇਹ ਪ੍ਰੇਮ ਰਸ ਰੰਗ ਕਿੰਨਾ ਚਿਰ ਬਣਿਆ ਰਿਹਾ—ਡੇਰੇ ਦੇ ਸਿੰਘ ਇਹ ਅਸਚਰਜ ਕੌਤਕ ਵੇ
ਚੁਪ ਚਾਪ, ਬੁੱਤ ਬਣ ਖੜੇ ਹਨ। ਅਤੇ ਇਸ ਅਸਚਰਜ ਖੇਡ ਨੂੰ ਵੇਖ ਰਹੇ ਹਨ।

ਬਾਬਾ ਜੀ ਦਾ ਪਿਆਰ ਹਰ ਪ੍ਰਾਣੀ, ਨਗਰ ਨਿਵਾਸੀਆਂ ਵਿਚ ਭੀ ਉਛਾਲੇ ਮਾਰਦਾ ਨਜ਼ਰੀਂ
ਆ ਰਿਹਾ ਸੀ।

## ਬਾਬਾ ਜੀ ਦਾ 'ਬੁੱਢੇ ਦਲ' ਵਿਚ ਪ੍ਰਵੇਸ਼

ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ–ਪੰਜਵਾਂ ਤਖਤ ਚਲਦਾ ਵਹੀਰ, ਹਰ ਸਾਲ ਦੀ ਤਰ੍ਹਾਂ ਮਹੱ
ਖੇਡ ਕੇ, ਹਮੇਸ਼ਾਂ ਵਾਂਗ–ਚੌਮਾਸਾ (ਸਾਵਨ-ਭਾਦਰੋਂ) ਬਾਰਸ਼ਾਂ ਦੇ ਦਿਨ, ਨਾਭਾ ਜਾ ਸੰਗਰੂਰ ਰਿਆਸਤਾਂ
ਸਿੱਖ ਰਾਜਿਆਂ ਦੀਆਂ 'ਬੀੜਾਂ' ਜੰਗਲਾਂ ਵਿਚ ਕੱਟਦਾ ਹੁੰਦਾ ਸੀ, ਕਿਉਂਕਿ ਬਾਰਸ਼ਾਂ ਕਾਰਨ ਨਿੱਤ ਨਵੇ
ਪੜਾਵਾਂ–ਰਸਤਿਆਂ ਤੋ ਰਹਿਣ ਬਹਿਣ ਦੇ ਪ੍ਰਬੰਧਾਂ ਦੀ ਮੁਸ਼ਕਲਾਤਾਂ ਕਾਰਨ–ਪਰੰਪਰਾ ਤੋਂ ਇਸੇ ਗੇ
ਮੁਤਾਬਕ, ਜਿਥੇ ਘੋੜਿਆਂ ਲਈ ਆਮ ਘਾਹ ਪੱਠਾ ਮਿਲ ਜਾਂਦਾ ਤੇ ਸ਼ਾਹੀ ਖਜ਼ਾਨੇ ਤੋਂ ਰਸਦਾਂ ਮਿ
ਜਾਇਆ ਕਰਦੀਆਂ ਸਨ।

ਇਸ ਵਾਰੀ ਭੀ ਬੁੱਢਾ ਦਲ ਚੌਮਾਸਾ ਕੱਟਕੇ, ਸ੍ਰੀ ਚਮਕੌਰ ਸਾਹਿਬ ਦੇ ਮਹੱਲੇ ਲਈ ਨਾ
ਦੀ ਬੀੜ ਤੋਂ ਚਾਲੇ ਪਾ, ਪੜਾਉਂ ਪੜਾਈਂ–ਪਿੰਡ ਰਕਬੇ, ਗੁ: ਦਮਦਮਾ ਸਾਹਿਬ ਪਾ: ੬ ਆ ਪੜਾਂ ਕੀਤਾ

ਭਾਵੇਂ 'ਵਹੀਰ' ਦਾ ਨਿਰਾਲਾ ਹੀ ਦ੍ਰਿਸ਼ ਸੀ, ਸਾਦਗੀ, ਅਜੀਬ ਪਹਿਰਾਵੇ, ਕਿਸੇ ਦੇ ਸਿਰ
ਕਛਹਿਰਾ ਤੇ ਸੀਸ ਤੇ ਦੁਮਾਲਾ ਉਹ ਭੀ ਫਟਿਆ ਹੋਇਆ,ਕਿਸੇ ਦੇ ਪੈਰ ਨੰਗੇ ਪਰ ਚੇਹਰਿਆਂ ਤੇ ਮੁਸਕ੍ਰਾ
'ਚੜ੍ਹਦੀ ਕਲਾ' ਵਡੇ ਵਡੇ ਦੇਗੇ, ਕੜਾਹੇ, ਪਰਾਤਾਂ ਸਰਬ ਲੋਹੇ ਦੇ ਬਰਤਨ, ਪਰ ਚਾਂਦੀ ਵਾਂ



ਲਿਸ਼ਕਦੇ, ਇਹਨਾਂ ਵਿਚ ਬੜੀ ਸੋਧ ਨਾਲ ਲੰਗਰ ਸਜਾ (ਪਕਾ) ਅਰਦਾਸ ਕਰ (ਸਤਿਗੁਰਾਂ ਨੂੰ ਭੋਗ ਲਾ) ਨਗਾਰੇ ਤੇ ਚੋਬ (ਸਭ ਧਰਮਾਂ ਨੂੰ ਸਾਂਝੀਵਾਲਤਾ ਦਾ ਬੁਲਾਵਾ) ਲਾ, ਇਕੋ ਜੇਹਾ ਲੰਗਰ ਵਰਤਾਉਣਾ, ਇਉਂ ਦੀ ਕ੍ਰਿਆ ਨੇ ਬਾਬਾ ਜੀ ਨੂੰ ਹੋਰ ਪ੍ਰਭਾਵਤ ਕਰ ਦਿਤਾ, ਸੇਵਾ ਦਾ ਸਾਗਰ ਹੋਰ ਉਛਾਲੇ ਮਾਰਨ ਲੱਗਾ ਤੇ ਅੰਦਰ ਦੀ ਪ੍ਰੇਰਨਾ ਨੇ ਚਾਹਿਆ ਜੋ ਇਸ ਨਿਸ਼ਕਾਮ–ਨਿਹਕਪਟ ਬੁੱਢੇ ਦਲ ਵਿਚ ਰਹਿ ਕੇ ਗੁਰਮਤ– ਗੁਰਸਿਖੀ ਦੀ ਬਾਕੀ ਸੰਥਾ ਭੀ 'ਟਕਸਾਲ' ਚੋਂ ਸਿੱਖੀ ਜਾਵੇ।

ਇਧਰ ਬਾਬਾ ਜੀ ਦੀ ਮਨੋ ਭਾਵਨਾ ਉਧਰ ਬਾਬਾ ਜੀ ਬਾਰੇ ਸ੍ਰੀ ਦਮਦਮਾ ਸਾਹਿਬ (ਗੁਰੂ ਕਾਂਸ਼ੀ) ਤੋਂ ਅਣਥੱਕ ਸੇਵਕ ਤੇ ਰੂਹਾਨੀਯਤ ਬਾਰੇ ਸਿੰਘਾਂ ਤੇ ਬੁੱਢੇ ਦਲ ਦੇ ਜਥੇਦਾਰ ਸਾਹਿਬ ਜੀ ਨੂੰ ਬਹੁਤ ਜਾਣਕਾਰੀ ਮਿਲ ਚੁਕੀ ਹੋਈ ਸੀ।

ਜਿਤਨੇ ਦਿਨ 'ਬੁੱਢਾ ਦਲ' ਇਥੇ ਪੜਾਂ ਕਰੀ ਰਖਿਆ, ਬਾਬਾ ਜੀ ਛੋਟੀ ਉਮਰੇ ਦੇ ਹੁੰਦਿਆਂ ਲੰਗਰ ਦੇ ਬਰਤਨ ਦਿਨੇ-ਰਾਤ ਦੇ ਮਾਂਜਨ ਦੀ ਸੇਵਾ ਵਿਚ ਮਗਨ ਚੁਪ-ਚਾਪ ਲਗੇ ਰਹਿੰਦੇ, ਪਰ ਕਿਸੇ ਨੂੰ ਬਰਤਨਾਂ ਦੀ ਸੇਵਾ ਲਈ ਆਵਾਜ਼ ਨਾ ਮਾਰਦੇ, ਭਾਵੇਂ ਅੱਧੀ ਰਾਤ ਤੋਂ ਵਧ ਸਮਾਂ ਹੋ ਜਾਂਦਾ, ਜੇ ਅੰਮ੍ਰਿਤ ਵੇਲਾ ਹੋ ਜਾਂਦਾ ਤਾਂ ਸੌਣ ਦੀ ਬਜਾਏ ਇਸ਼ਨਾਨ ਕਰ ਨਿਤਨੇਮ ਵਿਚ ਚੌਂਕੜਾ ਲਾ ਬੈਠ ਜਾਂਦੇ।

## ਬੁੱਢੇ ਦਲ ਦੇ ਜਥੇਦਾਰ ਸਾਹਿਬ ਤੇ ਸੇਵਾ ਦਾ ਪ੍ਰਭਾਵ—

ਅਜੇਹੀ ਅਣਥੱਕ ਸੇਵਾ ਵੇਖ ਜਿਥੇ ਹਰ ਪ੍ਰਾਣੀ ਬਾਬਾ ਜੀ ਦੀ ਅਜੇਹੀ ਸੇਵਾ ਦੀ ਦਾਦ ਦੇਂਦਾ ਸੀ– ਓਥੇ ਬੁੱਢੇ ਦਲ ਦੇ ਜਥੇਦਾਰ ਸਾਹਿਬ ਅਸਚਰਜ ਤੇ ਗਦ ਗਦ ਹੋ ਰਹੇ ਸਨ।

ਵੇਖਿਆ ਜਾਂਦਾ ਸੀ ਕਿ ਕਈ ਵਾਰੀ ਸਿੰਘ ਬਰਤਨ ਸਾਫ਼ ਕਰਨੋ ਛੱਡ ਜਾਂਦੇ ਤਾਂ ਜਥੇਦਾਰ ਸਾਹਿਬ ਖੁਦ ਬਰਤਨ ਸਾਫ ਕਰਨ ਦੀ ਸੇਵਾ ਕਰਦੇ। ਪਰ ਬਾਬਾ ਜੀ ਬਿਨਾ ਕਹੇ, ਆਪਣੇ ਆਪ ਸੇਵਾ ਵਿਚ ਲਗੇ ਰਹਿੰਦੇ।

ਅਜੇਹੀ ਅਣਥੱਕ ਸੇਵਾ ਨੇ ਜਥੇਦਾਰ ਨੂੰ ਇਤਨਾ ਪ੍ਰਭਾਵਤ ਕਰ ਦਿਤਾ ਕਿ ਅਜੇਹੇ ਹੋਣਹਾਰ ਭੁਯੰਗੀ ਨੂੰ ਦਲ ਵਿਚ ਰੱਖਣ ਦਾ ਮਨ ਬਣਾ ਲਿਆ, ਅਤੇ ਜਥੇਦਾਰ ਵਰਯਾਮ ਸਿੰਘ ਜੀ ਤੋਂ ਜਦ ਸਾਰੀ ਵਾਰਤਾ ਬਾਬਾ ਜੀ ਦੇ ਜੀਵਨ ਦੀ, ਅਤੇ ਇਹਨਾਂ ਦੇ ਮਾਤਾ-ਪਿਤਾ ਦੀ ਪਲੇਗ ਦੀ ਬੀਮਾਰੀ ਦੀ ਅਣਥੱਕ ਸੇਵਾ, ਬਾਬਾ ਜੀ ਦਾ ਇਸ ਵਿਚ ਯੋਗਦਾਨ, ਸਾਰੀ ਜਾਣਕਾਰੀ ਜਦ ਪ੍ਰਾਪਤ ਹੋਈ ਤਾਂ ਇਹਨਾਂ ਦੀ ਜੀਵਨ ਗਾਥਾ ਅਜੀਬ ਜੇਹੀ ਵੇਖਣ ਵਿਚ ਆਈ। ਬੜੀ ਸ਼ਰਧਾ, ਪ੍ਰੇਮ ਲਗਨ ਨਾਲ ਸੇਵਾ ਤੋਂ ਕਦੀ ਉਕਤਾਂਦੇ ਨਹੀਂ? ਨਾ ਹੀ ਅੱਜ ਤੱਕ ਕਿਸੇ ਨਾਲ ਝਗੜਦੇ ਵੇਖੇ ਹਨ, ਬਹੁਤ ਘੱਟ ਬੋਲਦੇ ਵੇਖੀਦੇ ਹਨ। ਵਾਹਿਗੁਰੂ ਜਾਣੈ, ਇਹਨਾਂ ਅੰਦਰ ਕਿਤਨਾ ਚਾਓ ਹੈ ਸੇਵਾ ਦਾ, ਜਦ ਵੇਖੋ ਬਰਤਨ ਮਾਂਜਦੇ ਜਾਂ ਝਾੜੂ ਫੇਰਦੇ ਰਹਿਣਗੇ ਕਿਸੇ ਵੇਲੇ ਆਰਾਮ ਕਰਦੇ ਨਹੀਂ ਵੇਖੇ।

ਜਥੇਦਾਰ ਸਾਹਿਬ ਜੀ, ਸਾਨੂੰ ਤਾਂ ਇਹ ਇਕ ਮਹਾਨ ਪਾਰਸ, ਗੁਰੂ ਪੰਥ ਦੀ ਟਕਸਾਲ ਦੇ ਇਕ ਅਨਮੋਲ ਹੀਰੇ ਵਾਂਗ ਚਮਕਨ ਵਾਲੇ ਜਾਪਦੇ ਹਨ। ਜਾਪਦਾ ਇਹਨਾਂ ਦੀ ਛੋਹ ਨਾਲ ਹਜ਼ਾਰਾਂ 'ਲੋਹੇ' ਸੋਨੇ ਵਤ ਚਮਕਨਗੇ, ਅਤੇ ਕੀਮਤੀ ਵਡਮੁੱਲੇ ਬਣ ਸਕਣਗੇ। ਅਜੇਹੇ ਅਨਮੋਲ ਹੀਰੇ ਨੂੰ ਸੰਭਾਲਨ ਦੀ ਲੋੜ

ਹੈ ? ਯਤੀਮ ਭਾਵੇਂ ਹੋ ਗਿਆ ਹੈ ਪਰ ਇਹਨਾਂ ਦਾ ਮਨ ਕਦੀ ਡੋਲਿਆ ਨਹੀਂ ਵੇਖਿਆ ਅਤੇ ਨਾ ਹੀ ਘਰ

ਝਾਕ ਵਲ ਹੀ ਧਿਆਨ ਹੈ।

**ਬੁੱਢੇ ਦਲ ਦੇ ਜਥੇਦਾਰ**—ਬਾਬਾ ਵਰਯਾਮ ਸਿੰਘ ! ਆਪ ਨੇ ਸੱਚ ਕਿਹਾ ? ਅਜੇ ਹੀਰੇ ਦੀ ਸੰਭਾਲ ਕਰਨੀ ਅਤੀ ਜ਼ਰੂਰੀ ਹੈ, ਵਾਕਿਆ ਅਸੀਂ ਜੋ ਵੇਖ ਰਹੇ ਹਾਂ ਅਣਥੱਕ ਸੇਵਾ ਦੇ ਧਨੀ ਹਨ, ਫਿਰ ਇਸ ਉਮਰ ਵਿਚ ਇਤਨਾ ਉਤਸ਼ਾਹ, ਅਜੇਹੇ ਹੋਣਹਾਰ ਭੁਯੰਗੀ ਨੂੰ ਪੰਥਕ ਖਜ਼ਾਨੇ ਵਿ ਜ਼ਰੂਰ ਸੰਭਾਲਿਆ ਜਾਵੇਗਾ ਤਾਂ ਜੋ ਇਹ ਮਹਿਸੂਸ ਨਾ ਕਰਨ ਕਿ ਮੈਂ ਯਤੀਮ ਹਾਂ ?

**ਬਾਬਾ ਵਰਯਾਮ ਸਿੰਘ ਜੀ**—ਜਥੇਦਾਰ ਜੀ, ਮੈਂ ਬਹੁਤ ਨੇੜੇ ਹੋ ਕੇ ਇ ਭੁਯੰਗੀ ਨੂੰ ਘੋਖਿਆ ਵੇਖਿਆ ਹੈ। ਪਹਿਲਾਂ ਪਹਿਲ ਜਦ ਵਿਦਿਆ ਪੜ੍ਹਨ ਆਉਣ ਲਗੇ ਤਾਂ ਮੈਂ ਸਰ ਨਿਗਾਹ ਨਾਲ ਤੱਕਿਆ। ਪਰ ਇਹਨਾਂ ਦੇ ਕੁਝ ਅਦਭੁਤ ਝਲਕਾਂ ਨੇ ਕੁਝ ਕੁ ਪ੍ਰਭਾਵਤ ਕੀਤਾ ਸੀ।

ਪਰ ਜਦੋਂ ਤੋਂ ਇਹ ਸ੍ਰੀ ਦਮਦਮਾ ਸਾਹਿਬ ਤੋਂ ਕੁਝ ਸਮਾਂ ਕੱਟ ਕੇ ਮੁੜ ਆਏ ਹਨ ਉਸ ਵਕ ਇਹਨਾਂ ਮੇਰੇ ਮਨ ਨੂੰ ਮਿਕਨਾਤੀਸ ਵਾਂਗ ਅਜੇਹਾ ਖਿਚਿਆ ਕਿ ਮੈਥੋਂ ਮੇਰੇ ਮਨ ਦਾ ਵੇਗ ਹੀ ਠਲਿ ਨਾ ਗਿਆ, ਇਤਨਾ ਦ੍ਰਵ ਗਿਆ ਤੇ ਚਾਹਿਆ, ਅਜੇਹੇ ਚਾਂਦ (ਚੰਨ) ਤੋਂ ਗਲਵਕੜੀ ਵਿਚ ਲੈ ਕੇ ਠੰਢ ਲੈ ਲਵਾਂ, ਕੀ ਦਸਾਂ, ਇਤਨਾ ਪਿਆਰਾ ਬੱਚਾ ! ਜਿਸ ਨੇ ਮੇਰੇ ਵਿਚ ਭੀ ਇਕ ਅਜੀਬ ਜੇਹੀ ਲਹਿ ਚਲਾ ਦਿੱਤੀ ਏ, ਮੈਨੂੰ ਅਗੰਮੀ ਝਲਕ ਇਸ ਕਦਰ ਵੈਰਾਗੀ ਹੋਏ ਮਨ ਨੇ ਚਾਹਿਆ ਜੋ ਇਹਨਾਂ ਦੇ ਚਰ ਛੂਹ ਲਵਾਂ–ਪਰ ਨਾ ਜਾਣੇ ਕਿਤਨੀ ਸੁਰਤ-ਬਿਰਤ ਦੇ ਮਾਲਕ ਹਨ, ਝੱਟ ਪਿਛਾਂ ਹੋ ਖਲੋਤੇ, ਅਤੇ ਬ ਮਿੱਠੇ ਬੋਲ ਨਾਲ ਕਹਿਣ ਲਗੇ–ਆਪ ਵਡੇ ਹੋ, ਅਤੇ ਆਪ ਨੇ ਹੀ ਤਾਂ ਮੇਰੇ ਜੀਵਨ ਵਿਚ ਅਜੇਹੀ ਰੰਗ ਪੈਦਾ ਕਰਨ ਵਾਲੇ ਹੋ ਮੇਰੇ ਵਿਦਿਅਕ ਗੁਰਦੇਵ ਭੀ ਹੋ, ਮੈਨੂੰ ਲੋੜੀਏ ਆਪ ਜੀ ਦੇ ਚਰਨ ਪਰਸਨੇ–ਤੁਸੀ ਸਗੋਂ ਉਲਟੇ ਮੇਰੇ ਸਿਰ ਭਾਰ 'ਪਾਪ' ਚੜ੍ਹਾਨ ਲਗੇ ਹੋ।

ਜਥੇਦਾਰ ਜੀ ! ਕੀ ਆਖਾਂ–ਇਹ ਕੌਣ ਹਨ, ਜਿਨਾਂ ਅੰਦਰ ਸਤਿਗੁਰੂ ਜੀ ਦੀ ਅਪਾਰ ਬਖਸ਼ ਦੀਆਂ ਝਲਕਾਂ ਨਜ਼ਰੀਂ ਆ ਰਹੀਆਂ ਹਨ–ਸੰਭਾਲੋ ! ਅਜੇਹੇ ਨਿਰਮੋਲਕ ਹੀਰੇ ਨੂੰ, ਤੇ ਬੁੱਢੇ ਦਲ ਦੇ ਪੁਰਾਤਨ ਟਕਸਾਲ ਵਿਚ ਰਹਿੰਦੀ ਸੰਥਾ ਦੇ ਕੇ ਅਜੇਹਾ ਨਿਪੁੰਨ ਕਰੋ ਕਿ ਸੰਸਾਰ ਤੇ 'ਖਾਲਸਾ ਪੰਥ' ਦੇ ਰੌਸ਼ਨ ਮੁਨਾਰੇ ਹੋ ਚਮਕਨ।

**ਜਥੇਦਾਰ ਸਾਹਿਬ ਬੁੱਢਾ ਦਲ**—ਵਰਯਾਮ ਸਿੰਘ ਜੀ, ਤੁਸਾਂ ਤਾਂ ਅਜੇਹੀ ਗੱਲਾਂ ਸੁਣਾਕੇ ਸਾਡੇ ਮਨ ਨੂੰ ਭੀ ਦ੍ਰਵ ਦਿਤਾ ਹੈ. ਤੇ ਸਾਡੇ ਮਨ ਦੀ ਭਾਵਨਾ ਤੁਸਾਂ ਪਹਿਲਾਂ ਹੀ ਜਾਣ, ਕੇ ਸੁਣਾਈ ਹੈ। ਕੀ ਭਾਈ ਮਿੱਤ ਸਿੰਘ ਦਲ ਵਿਚ ਸੇਵਾ ਕਰਨ ਲਈ ਮੰਨ ਜਾਣਗੇ ?

**ਬਾਬਾ ਵਰਯਾਮ ਸਿੰਘ ਜੀ**—ਕਿਉਂ ਨਹੀਂ ? ਉਹਨਾਂ ਨੂੰ ਕੇਂਦਰਤ ਦੀ ਲੋ ਹੈ ਤੇ ਉਹ ਭੀ ਪੁਰਾਤਨ ਟਕਸਾਲ 'ਸੇਵਾ-ਸਿਮਰਨ' ਦੀ, ਜ਼ਰੂਰ ਪ੍ਰਵਾਨ ਕਰ ਲੈਣਗੇ, ਪੁਛ ਵੇਖਦੇ ਹਾਂ।



ਬਾਬਾ ਮਿੱਤ ਸਿੰਘ ਲੰਗਰ ਦੇ ਬਰਤਨ ਸਾਫ਼ ਕਰਨ ਵਿਚ ਮਗਨ ਹਨ, ਜਥੇਦਾਰ ਸਾਹਿਬ ਬੁਢਾ ਦਲ ਤੇ ਭਾਈ ਵਰਯਾਮ ਸਿੰਘ ਜੀ ਦੋਵੇਂ ਕੋਲ ਜਾ ਫ਼ਤਿਹ ਬੁਲਾਈ, ਬਾਬਾ ਜੀ ਝੱਟ ਉਠ ਖਲੋਤੇ ਤੇ ਸਤਿਕਾਰ ਸਹਿਤ ਫ਼ਤਿਹ ਦਾ ਜੁਵਾਬ ਹੱਥ ਜੋੜ ਸਿਰ ਨਿਵਾ ਕੇ–

'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।' ਗਜਾਈ।

**ਜ: ਸਾਹਿਬ ਬੁੱਢਾ ਦਲ**–ਭੁਯੰਗ ਫੌਜ ! ਅਸੀਂ ਤੇਰੀ ਸੇਵਾ, ਪਿਆਰ ਤੇ ਲਗਨ ਤੋਂ ਬਹੁਤ ਪ੍ਰਭਾਵਤ ਹੋਇ ਹਾਂ, ਧੰਨ ਹਨ ਆਪਦੇ ਮਾਤਾ-ਪਿਤਾ। ਕਿੰਨਾ ਕੂ ਪੜ੍ਹੇ ਹੋ ?

**ਮਿੱਤ ਸਿੰਘ ਜੀ** ਜੀ ! ਕੁਝ ਨਹੀਂ ਅਜੇ ਪੜ੍ਹਿਆ। ਪੜ੍ਹਾਈ ਕਠਨ ਹੈ ਤੇ ਮੰਜ਼ਲ ਦੂਰ ਹੈ ?

**ਜਥੇਦਾਰ ਬੁੱਢਾ ਦਲ**–ਹਾਂ ਸੱਚ ਕਿਹਾ ਹੈ ਭੁਯੰਗ ਸਿੰਘਾ ! ਸਿੱਖੀ ਦੀ ਮੰਜ਼ਲ ਸਭ ਨਾਲੋਂ ਕਠਨ ਤੇ ਬਹੁਤ ਦੂਰ ਹੈ ? ਪਰ ਤੁਸੀਂ ਇਹ ਕਿਵੇਂ ਅਨਭਵ ਕਰ ਲਿਆ ?

**ਬਾਬਾ ਜੀ**—ਜੀ ! ਗੁਰੂ ਜਾਣੇ, ਮੈ ਅਣਜਾਣ ਕੀ ਜਾਣਾ ਫਿਰ ਯਤੀਮ ਨੂੰ ਕੌਣ ਪੜ੍ਹਾਵੇ, ਤੇ ਨਾਲੇ ਅਜੇਹੀ ਸਿਖਿਆ ਕੌਣ ਦੇਵੇ ?

**ਜਥੇਦਾਰ ਬੁੱਢਾ ਦਲ**–ਭੁਯੰਗ ਫੌਜ ! ਤੂੰ ਯਤੀਮ ਨਹੀਂ ? ਤੇਰਾ ਤਾਂ ਗੁਰੂ ਪਿਤਾ ਰਖਵਾਲਾ ਹੈ ? ਗੁਰੂ ਪੰਥ ਵਿਚ ਰਹਿ ਕੇ ਨਿਸ਼ਕਾਮ ਸੇਵਾ ਕਰਨ ਤੇ ਸਤਿਗੁਰੂ ਇਹ ਸਾਰੀਆਂ ਬੁਝਾਰਤਾਂ ਦੂਰ ਕਰਕੇ ਮੰਜ਼ਲ ਤੇ ਪੁਚਾ ਦੇਣਗੇ, ਸਾਨੂੰ ਤੇਰੇ ਜੇਹੇ ਹਠੀਲੇ ਨਿਸ਼ਕਾਮ ਸੇਵਕ ਦੀ 'ਦਲ' ਵਿਚ ਲੋੜ ਹੈ, ਚਲੋਂਗੇ ਸਾਡੇ ਨਾਲ ?

**ਬਾਬਾ ਵਰਯਾਮ ਸਿੰਘ ਜੀ**—ਪਾਤਸ਼ਾਹੋ ! ਜਥੇਦਾਰ ਸਾਹਿਬ ਜੀ, ਕੀ ਭੋਲੀਆਂ ਗੱਲਾਂ ਕਰਦੇ ਹੋ ਸੇਵਕ ਨੂੰ ਤਾਂ– 'ਸੇਵਕ ਕਉ ਸੇਵਾ ਬਣ ਆਈ ॥' ਸੇਵਾ ਮਿਲਦੀ ਰਵੇ ਜੋ ਉਸ ਦਾ ਜੀਵਨ ਅਹਾਰ ਹੈ। ਇਹ ਭੀ ਕੋਈ ਪੁਛਣ ਵਾਲੀ ਗੱਲ ਹੈ ?

ਭਾਈ ਮਿੱਤ ਸਿੰਘ ਤਾਂ ਖਾਲਸਾ ਪੰਥ ਦੇ ਇਕ ਗੁਰਮੁਖ 'ਨਿਰਮੋਲਕ' ਹੀਰੇ ਹਨ, ਜਿਨ੍ਹਾਂ ਨੂੰ ਦਾਸ ਆਪਣੀ ਬੁਧ ਮੁਤਾਬਕ ਗੁਰਮਤਿ ਦੀ ਜਾਣਕਾਰੀ ਦੇ ਸਕਿਆ ਹਾਂ–ਪਰ ਅਜੇ ਮਾਰਗ ਬਹੁਤ ਦੂਰ ਹੈ ਤੇ ਸਾਰੀ ਰਹੁਰੀਤ 'ਗੁਰੂ ਪੰਥ ਖਾਲਸੇ' ਦੀ ਤਾਂ ਯੂਨੀਵਰਸਟੀ 'ਟਕਸਾਲ' ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵਿਚੋਂ ਹੀ ਤਾਂ ਪ੍ਰਾਪਤ ਕਰਨੀ ਹੋਵੇਗੀ।

ਭੁਯੰਗ ਸਿੰਘਾ ! (ਮਿੱਤ ਸਿੰਘ ਨੂੰ) ਇਹ ਹਨ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ–(ਜਿਸ ਦੀ ਸਾਜਨਾ ਸਤਿਗੁਰਾਂ ਕੀਤੀ ਸੀ) ਸ਼੍ਰੋਮਣ ਜਥੇਦਾਰ ਬਾਬਾ ਤੇਜਾ ਸਿੰਘ ਜੀ–ਪੰਥ ਦੇ ਮੁਖੀ ਅਤੇ ਪੰਥ ਦੇ ਪੂਜਯ, ਟਕਸਾਲ ਵਿਚ ਰਹਿ ਕੇ ਬਾਕੀ ਸੰਥਾ ਭੀ ਪੂਰੀ ਕਰ ਸਕੋਗੇ, ਤਾਂ ਜੋ ਪੰਥ ਖਾਲਸੇ 'ਚ ਕਠਨ ਤੱਪ, ਪੂਰਨ ਰਹਿਤ, ਅਤੇ (ਰਹਿਣੀ, ਬਹਿਣੀ, ਕਹਿਣੀ ਤੇ ਸਹਿਣੀ) ਅਜੇਹੀ ਅਮੋਲਕ ਵਸਤੂਆਂ ਪ੍ਰਾਪਤ ਕਰ ਸਕੋ, ਆਹ ਜੋ, ਨੀਲਾਂਬਰੀ ਬਾਣਾ ਦੀ ਮਹੱਤਤਾ, ਫਰਰਾ, ਸ਼ਸ਼ਤ੍ਰ-ਸ਼ਾਸ਼ਤ੍ਰ ਦੀ ਸੰਭਾਲ, ਸਤਿਕਾਰ

ਅਦਬ ਅਤੇ ਪੂਜਾ ਕਰਨ ਲਈ ਸਹੀ ਸੰਥਾ ਤਾਂ ਇਸੇ ਟਕਸਾਲ ਵਿਚੋਂ ਪ੍ਰਾਪਤ ਕਰਕੇ, ਗੁਰਸਿੱਖੀ ਦੇ
ਰਹੁ ਰੀਤ ਦੀ ਪੂਰਨ ਜਾਣਕਾਰੀ ਦਾ ਮਾਨ ਪੱਤ੍ਰ ਪ੍ਰਾਪਤ ਕਰ ਲਵੋਂਗੇ, ਆਪ ਜ਼ਿੰਦਗੀ ਦੀਆਂ ਹਰ ਔਕੜਾਂ
ਝਲਦੇ, ਸੁਖੈਣਤਾ ਨਾਲ ਆਪਣੇ ਕੇਂਦਰਤ, ਮੰਜ਼ਲੇ-ਮਕਸੂਦ ਤੇ ਪਹੁੰਚ ਪਾਵਹੁ ਗੇ ।

**ਬਾਬਾ ਮਿੱਤ ਸਿੰਘ ਜੀ**—ਹੱਥ ਜੋੜੀ ਸਿਰ ਨਿਵਾਈ, ਬੜੇ ਪਿਆਰ ਨਾਲ ਕਿਹਾ
ਜਥੇਦਾਰ ਸਾਹਿਬ ਜੀ 'ਗੁਲਾਮ ਘਰ ਕਾ, ਜੀਵਾਲ ਭਾਵੇਂ ਮਾਰ' ਮੇਰੇ ਧੰਨਭਾਗ ਜੋ ਮੈਨੂੰ ਸ੍ਰੀ ਗੁਰੂ ਗੋਬਿੰਦ
ਸਿੰਘ ਜੀ ਮਹਾਰਾਜ ਦੀ–'ਦਸਮੇਸ਼ ਅਕਾਡਮੀ, ਯੂਨੀਵਰਸਟੀ ਵਿਚ ਬਿਨਾ ਫੀਸ (ਕਿਉਂਕਿ ਮੈਂ ਯਤੀਮ
ਤਾਂ ਫੀਸ ਦੇਣੋਂ ਅਸਮਰਥ ਹਾਂ) ਆਪ ਪ੍ਰੇਰਤ ਕਰਕੇ ਦਾਖਲਾ ਬਖਸ਼ ਰਹੇ ਹੋ, ਭਾਵੇਂ ਫੀਸ ਤਾਂ ਬਹੁਤ ਕਰੜੀ
ਹੈ, ਜਿਸ ਨੂੰ ਮੈਂ ਗਰੀਬ-ਨਿਆਸਰਾ ਅਦਾ ਨਹੀਂ ਕਰ ਸਕਾਂਗਾ। ਕਿਉਂ ਜੋ–

ਸਲੋਕ ਮ: ੫ ॥ ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥ ਹੋਹੁ ਸਭਨਾ ਕੀ ਰੇਣੁਕਾ,
ਤਉ ਆਉ ਹਮਾਰੈ ਪਾਸਿ ॥੧॥' [ਮਾਰੂ ਵਾਰ ਮ: ੫ ੧੧੦੨

ਜਥੇਦਾਰ ਜੀ ਸ਼ਾਇਦ ਮੈਨੂੰ ਇਹ ਰਿਯਾਤ ਤਾਂ ਦੇ ਰਹੇ ਹੋ ਕਿਉਂਕਿ ਮੈਂ ਯਤੀਮ ਹਾਂ ਨਾ, ਹਾਂ ਇਕ
ਬੇਨਤੀ ਜੋ ਦਾਸ ਪਾਸੋਂ ਕਿਸੇ ਵੇਲੇ ਸੇਵਾ ਨਾ ਖੋਹ ਲਈ ਜਾਵੇ, ਜੋ ਗੁਰਮਤ ਮਰਯਾਦਾ ਹੈ–

'ਪਾਣੀ ਪੱਖਾ ਪੀਹਣਾ, ਨਿਤ ਕਰੈ ਮਜੂਰੀ ॥ ਤ੍ਰਪੜ ਝਾੜਿ ਵਿਛਾਇੰਦਾ, ਚੁਲਿ ਝੋਕਨ ਝੂਰੀ ॥'
[ਭਾਈ ਗੁਰਦਾਸ ਜੀ ਵਾਰ ੨੭

ਗੁਰਸਿੱਖ ਸੰਗਤਾਂ ਨੂੰ ਪੱਖਾ ਝਲਣਾ, ਪਾਣੀ ਪਿਲਾਉਣਾ, ਤਪੜ ਝਾੜ ਕੇ ਵਿਛਾਉਣੇ ਲੰਗਰ ਦੇ
ਬਰਤਨ ਸਾਫ਼ ਕਰਨੇ, ਜਾਂ ਲੋਹ-ਲੰਗਰ ਹੇਠ ਬਾਲਣ ਡਾਹੁਣਾ ਅਤੇ ਗੁਰੂ ਕੇ ਘੋੜਿਆਂ ਦੀ ਸੇਵਾ, ਇਹ
ਸੇਵਾਂ, ਕੋਈ ਕਿਸੇ ਵੇਲੇ ਦਾਸ ਤੇ ਕੋਈ ਟਿਪਣੀ ਕਰਕੇ ਨਾ ਖੋਹੀਆਂ ਜਾਣ ।

**ਜਥੇਦਾਰ ਬੁੱਢਾ ਦਲ**—ਬੜੀ ਅਸਚਰਜਤਾ ਦਾ ਚੇਹਰੇ ਤੇ ਪ੍ਰਭਾਵ ਨਾਲ ਕਿਸੇ
ਡੂੰਘੀ ਸੋਚੀਂ ਪੈ ਗਏ ? ਕੀ ਅੱਜ ਭੀ ਪੁਰਾਤਨ ਸਿੰਘਾਂ ਵਾਂਗ ਸੇਵਾ ਨੂੰ ਮੁਖ ਰੱਖਣ ਵਾਲੇ ਸਿੰਘ ਹਨ ?
ਜੋ ਨਵਾਬ ਕਪੂਰ ਸਿੰਘ ਵਾਂਗ–ਸੇਵਾ ਦੀ ਖੁਦ ਮੰਗ ਮੰਗਣ, ਪਰ ਅਜ ਸਮੇਂ ਦੇ ਕਾਲ ਚੱਕ੍ਰ ਵਿਚ ਭਾਵੇਂ
ਬਹੁਤ ਅੰਤਰ ਆ ਗਿਆ ਹੈ–ਪਰ ਗੁਰੂ ਪਿਆਰੇ ਅਜੇ ਭੀ ਹਨ ।

ਸੱਚ ਕਿਹਾ ਈ, ਜ: ਵਰਯਾਮ ਸਿੰਘਾ ! ਇਹ ਬਾਲਕਾ (ਮਿੱਤ ਸਿੰਘ) ਵਾਕਿਆ ਈ ਨਿਰਮੋਲਕ
ਹੀਰਾ ਏ, ਜਿਸ ਦੀ ਸੰਭਾਲ ਕਰਨੀ ਲੋੜੀਏ, ਸੇਵਾ ਨਾ ਖੋਹਣੀ ? ਕਿੰਤਨਾ ਅੰਦਰ ਪਿਆਰ ਤੇ ਲਗਨ
ਹੈ ਸੇਵਾ ਦੀ, ਜ਼ਰੂਰ ਕਿਸੇ ਦਿਨ ਹੀਰੇ ਵੱਤ ਚਮਕਣਗੇ ?

ਪਰ ਅਜ ਵੇਖਣ ਵਿਚ ਆ ਰਿਹਾ ਏ, ਕਿ ਹਰ ਸਿੱਖ, ਸਿਖਿਆ ਪ੍ਰਾਪਤ ਕਰਨ ਲਈ ਨਹੀਂ ?
ਸਗੋਂ 'ਪੜ੍ਹਿਆ-ਪੰਡਤ ਬੀਨਾ' ਬਣਕੇ ਅਖਵਾਉਂਦਾ ਹੈ, ਅਤੇ ਆਉਂਦਿਆਂ ਹੀ ਸੇਵਕ ਬਨਣ ਦੀ ਥਾਵੇਂ
'ਜਥੇਦਾਰੀ' ਨੂੰ ਹੱਥ ਪਾਉਣ ਨੂੰ ਲੋਚਣ ਲਗ ਜਾਂਦਾ ਹੈ, ਨਾ ਘਾਲ, ਨਾ ਕਮਾਈ, ਦੇ ਦਿਓ ਮੈਨੂੰ ਖੁਦਾਈ।

**ਪਿਆਰ ਭਰੇ ਮਨ ਨਾਲ**--ਭੁਯੰਗ ਫੌਜ (ਮਿੱਤ ਸਿੰਘਾ) ਸਾਨੂੰ ਤੇਰੀਆਂ ਭਾਵਨਾ



ਦਾ ਸਤਿਕਾਰ ਹੋ ਆਇਆ ਹੈ, ਅਸੀਂ ਕੱਦੀ ਭੀ ਤੈਥੋਂ ਤੇਰੀ ਭਾਵਨਾ (ਇੱਛਾ)ਸੇਵਾਵਾਂ ਤੋਂ ਨਹੀਂ ਹੋੜਾਂਗੇ?

ਬਾਬਾ ਜੀ ਲਈ ਹੱਠ-ਤੱਪ, ਕੜਾਕੇ-ਫਾਕੇ, ਕਰੜੇ ਪੰਧਾਂ 'ਚ ਚਲਣਾ ਗਰਮੀ-ਸਰਦੀ ਨੂੰ ਸਮ ਕਰ ਸਹਾਰਨ ਦੀ ਸ਼ਕਤੀ ਕੁਦਰਤ ਵਲੋਂ ਮੁਢਲੇ ਜੀਵਨ ਵਿਚ, ਵਿਰਸੇ ਵਿਚ ਮਿਲ ਚੁਕੀ ਸੀ ।

ਬੁੱਢੇ ਦਲ ਦੇ ਜਥੇਦਾਰ ਜੀ ਵਲੋਂ–ਬਾਬਾ ਜੀ ਨੂੰ ਦਲ ਨਾਲ ਵਿਚਰਨ ਲਈ ਤਿਆਰੇ ਕਰਵਾ ਕੇ ਨਾਲ ਲੈ ਟੁਰੇ, ਇਸ ਤਰ੍ਹਾਂ ਬੁੱਢਾ ਦਲ ਜਿਥੇ ਪੜਾਂ ਕਰਦਾ, ਬਾਬਾ ਜੀ ਮੁਹਰੇ ਹੋ ਸੇਵਾ ਵਿਚ ਸਭ ਤੋਂ ਵਧ ਭਾਗ ਲੈਣ ਲਗ ਪਏ । ਉਸ ਵਕਤ ਬਾਬਾ ਜੀ ਦੀ ਆਯੂ ੧੯ ਸਾਲ ਦੀ ਹੋ ਗਈ ਸੀ ।

## 'ਬੁੱਢੇ ਦਲ' ਪ੍ਰਤੀ ਆਮ ਲੋਕਾਂ ਲਈ ਦ੍ਰਿਸ਼ਟੀਕੋਨ

ਅਜੋਕਾ ਸਿੱਖ-ਸਮਾਜ, ਬੁੱਢੇ ਦਲ ਨੂੰ ਹਕਾਰਤ ਦੀ ਨਿਗਾਹ ਨਾਲ ਸਿਰਫ਼ ਸੁੱਖੇ ਪੀਣੇ ਸਮਝ ਇਕ ਵੱਖਰੀ ਸੰਸਥਾ ਸਮਝੀ ਬੈਠਾ ਹੈ, ਕਦੀ ਆਪਣੇ ਪੁਰਾਤਨ ਵਿਰਸੇ ਤੇ ਝਾਤ ਨਹੀਂ ਮਾਰੀ, ਕਿ ਰਾਜ-ਕਾਜ ਸੰਭਾਲਨ ਤੋਂ ਪਹਿਲਾਂ ਖਾਲਸਾ ਪੰਥ (ਸਾਡੇ ਵਡਾਰੂ) ਕਿੰਨੀਆਂ ਮੁਸੀਬਤਾਂ, ਔਕੜਾਂ ਦਾ ਸਾਹਮਣਾ ਕਰਦੇ, ਵੈਰੀਆਂ ਨਾਲ ਜੂਝਦੇ, ਜੰਗਲਾਂ ਵਿਚ ਰਹਿੰਦੇ, ਘੋੜਿਆਂ ਦੀਆਂ ਕਾਠੀਆਂ ਤੇ ਹੀ ਚਲਦੇ ਚਲਦੇ ਸੌਣਾ ਕਰ ਲੈਂਦੇ ਸਨ ।

ਹਾਂ ਜੋ ਇਨਸਾਨ ਆਪਣੇ ਪਿਛੋਕੜ ਨੂੰ ਭੁਲ, ਸੁਖਾਂ ਦੀ ਜ਼ਿੰਦਗੀ ਵਿਚ ਗੁਜ਼ਰਨ ਕਰ ਰਿਹਾ ਹੋਵੇ, ਉਸ ਨੂੰ ਕੀ ਪਤਾ ਦੁਖੀ-ਰੋਗੀ ਦੀ ਸਾਰ ਦਾ, ਹਾਂ ਜੀ, ਅੱਜ ਦਾ ਯੁੱਗ ਤਾਂ ਸਾਇੰਸ ਦਾ ਚੇਲਾ ਬਣ ਗੁਰ-ਪੀਰ ਨੂੰ ਜਾਨਣ ਸਮਝਣ ਤੇ ਸ਼ਰਧਾ ਭਾਵਨਾ ਰੱਖਣ ਤੋਂ ਕੋਰਾ ਹੋ ਰਿਹਾ ਹੈ, ਪਰ ਕਦੀ ਪੁਰਾਤਨ ਗੁਰ-ਇਤਿਹਾਸ ਨੂੰ ਪੜ੍ਹੇ-ਸਮਝੇ ਤਾਂ ਇਹ ਸਾਇੰਸੀ ਜੁਗ 'ਚਮਤਕਾਰ' ਗੁਰ ਜਯੋਤੀ–ਗੁਰੂ ਪੰਥ ਖਾਲਸਾ ਦੇ ਚਮਤਕਾਰੀ ਕਾਰਨਾਮਿਆਂ ਅਗੇ ਇਕ ਤਿਲ ਸਮਾਨ ਕੀਮਤ ਨਹੀਂ ਰੱਖਦਾ।

ਬੁੱਢੇ ਦਲ ਦੇ ਪੁਰਾਤਨ ਇਤਿਹਾਸ ਘਾਲ-ਕਮਾਈ ਦੀ ਗਿਣਤੀ ਕਰੀਏ ਤਾਂ ਗ੍ਰੰਥ ਵਧਦਾ ਹੈ, ਕੇਵਲ ਕੁਝ ਅੰਸ਼, ਹੱਠ-ਤੱਪ ਤੇ ਕਮਾਈ ਬਾਰੇ ਵਰਨਣ ਕਰਨਾ ਯੋਗ ਹੋਵੇਗਾ ।

'ਬੁੱਢਾ ਦਲ' ਦਸਮ ਪਾਤਸ਼ਾਹ ਦਾ ਸਾਜਨ ਕੀਤਾ ਆਦਲਾ ਪੰਥ ਹੈ, ਇਸ ਦੀ ਮੁਢਲੀ ਰਹੁ ਰੀਤ ਮਰਯਾਦਾ ਵਿਚ ਸਭ ਤੋਂ ਵਸ਼ੇਸ਼ਤਾਈ ਇਸੇ ਗਲ ਦੀ ਹੈ ਕਿ ਇਹਨਾਂ ਅੰਦਰ, ਇਕ ਅਕਾਲ ਦੀ ਪੂਜਾ, ਪ੍ਰਭੂ ਰਜ਼ਾ, ਹੁਕਮ, ਭਾਣੇ ਵਿਚ ਰਹਿਣਾ–ਸਹਿਨ-ਸ਼ੀਲਤਾ, ਕੜਾਕੇ-ਫਾਕੇ ਕੱਟ ਗੁਜ਼ਰਨ ਦੀ ਅਥਾਹ ਸ਼ਕਤ–ਅਕਾਲ ਉਪਾਸ਼ਕ ਹੋਣ ਕਰਕੇ ਕਿਸੇ ਅਗੇ ਹੱਥ ਕਰਕੇ ਮੰਗਣਾ ਨਹੀਂ ? ਦੇਣਾ ਹੀ ਹੈ। ਸੱਦ ਮਾਰ ਕੇ (ਨਗਾਰੇ ਦੀ ਚੋਬ) ਨਾਲ ਬੁਲਾਵਾ ਦੇ ਕੇ, ਲੰਗਰ-ਦੇਗ ਵੰਡ ਛਕਣੀ ਹੈ ।

ਹਾਂ, ਜੀਵਨ ਜਾਚ ਦੀ ਮੁਢਲੀ ਸਿਖਿਆ ਇਸੇ ਪੁਰਾਤਨ ਸੰਸਥਾ (ਖਾਲਸਾ ਪੰਥ ਬੁੱਢੇ ਦਲ) ਤੋਂ ਪ੍ਰਾਪਤ ਹੁੰਦੀ ਹੈ। ਪਰ ਜੋ ਐਸ਼ੋ-ਇਸ਼ਰਤ, ਸੁਖ-ਸਵਾਦਾਂ ਵਿਚ ਪੈ ਜਾਂਦਾ ਹੈ ਉਹ ਇਕ ਪਲ ਭੀ ਇਸ ਕਸਵੱਟੀ ਤੇ ਨਹੀਂ ਉਤਰ ਸਕਦਾ ।

ਕਿਉਂਕਿ ਦਲ ਬਾਰਾਂ ਮਹੀਨੇ ਤੀਹ ਦਿਨ ਬੜੀਆਂ ਕਸਵੱਟੀਆਂ ਵਿਚ ਥੀਂ ਗੁਜ਼ਰਦਾ, ਕਦੀ ਅਤਿ

ਪੋਹ ਮਾਘ ਦੀ ਸਰਦੀ, ਕਦੀ ਜੇਠ ਹਾੜ ਨੂੰ ਸੜਦੇ ਥਲਾਂ (ਧਰਤੀ) ਲੋਆਂ, ਕਦੀ ਬਾਰਸ਼-ਝੱਖੜ ਤੇ ਕਦੇ
ਕਈ ੨ ਦਿਨਾਂ ਦੇ ਫਾਕੇ 'ਮਸਤਾਨੇ ਲੰਗਰ' ।

**ਬੁੱਢੇ ਦਲ ਦੀ ਨਿੱਤ ਕ੍ਰਿਆ**—ਪਿਛਲੇ ਸਮਿਆਂ ਵਿਚ, ਗਰਮੀਆਂ ਵਿਚ ਸਿਖ
ਟਿੱਬਿਆਂ ਵਿਚ ਕਈ ਬੇਹੰਗਮਾਂ ਨੇ ਨੰਗੀ ਪੈਰੀਂ ਤੁਰਨਾ
ਦੁਪਹਿਰੇ ਚਾਲੇ ਪਾਣੇ, ਮਾਲਵੇ ਦੇ ਤਪਦੇ ਰੇਤਲੇ ਅੱਧੀ ਰਾਤ ਚਾਲੇ ਪਾਣੇ, ਪੋਹ-ਮਾਂਘ ਦੀ ਸਰਦੀ ਜਦੋਂ
ਸਰਦੀਆਂ ਵਿਚ ਅਤਿ ਦੀ ਸਰਦੀ ਵਿਚ ਠੰਢੀ ਸੀਤ ਧਰਤੀ ਤੇ ਚਲਣਾ, ਰਾਤਾਂ ਦੇ ਉਨੀਂਦਰੇ ਦੀ
ਸਿਖਰ ਜੋਬਨ ਤੇ ਹੁੰਦੀ, ਬਿਨਾਂ ਬਸਤਰਾਂ, ਕਸਵੱਟੀ ਤੇ ਪ੍ਰਵਾਨੇ (ਸਿੰਘ) ਖਿੜੇ ਮੱਥੇ ਹਰ ਰੋਜ਼ ਅਜੇਹੇ
ਪ੍ਰਵਾਹ ਨਾ ਕਰਦੇ, ਹੱਠ-ਤੱਪ ਦੀ ਕਰੜੀ ਲਾਖੀ ਉਪਰੋਂ ਸੂਰਜ (ਚੰਗਿਆੜੇ
ਨਿੱਤ ਦੀ ਕਾਰ ਨੂੰ ਪ੍ਰਵਾਨ ਕਰਦੇ ।

ਇਸੇ ਤਰ੍ਹਾਂ ਗਰਮੀਆਂ ਵਿਚ ਭੱਠ ਵਾਂਗ ਤਪਦੀ ਧਰਤੀ ਲੋਹੇ ਕਰਦੇ ।
ਅੱਗ ਵਰਸਾਉਂਦਾ, ਪਰ ਹੱਠੀ-ਤੱਪੀ ਸਿੰਘ-ਸੂਰਮੇ ਕਦੀ ਵੀ 'ਸੀ' ਤੱਕ ਨਾ ਕਰਦੇ ।

ਕਿੱਤਨਾ ਕਠਨ ਤੱਪ ਹੈ ? ਜ਼ਰਾ ਕੋਈ ਕਰ ਕੇ ਤੇ ਵੇਖੇ? ਟਿੱਪਣੀ ਕਰਨੀ ਜਾਂ ਕਿਸੇ ਤੇ ਦੋਸ਼ ਥਪਣੇ
ਜਾਣੇ ਕੋਈ ਸਿਆਣਪ ਤਾਂ ਨਹੀਂ ਹੁੰਦੀ ? ਇਹ ਕ੍ਰਿਆ ਇਕ ਦਿਨ ਨਹੀਂ, ਦੋ ਦਿਨ ਨਹੀਂ, ਸਗੋਂ ਉਮਰ
ਭਰ–ਜਦ ਤੱਕ ਬੁੱਢੇ ਦਲ ਵਿਚ ਰਹਿਣਾ ਹੁੰਦੀ, ਇਸੇ ਚਾਲੇ ਚਲਦੇ ਰਹਿਣਾ ।

ਨਾ ਪੈਰੀਂ ਜੁੱਤੀ, ਨਾ ਸਰੀਰ ਢੱਕਣ ਨੂੰ ਕਪੜਾ, ਤੇੜ ਕਛਹਿਰਾ ਸਿਰ ਤੇ ਦਸਤਾਰ–ਉਹ ਭੀ
ਕਈ ਬਿਹੰਗਮਾਂ ਦੀ ਲੀਰੋ-ਲੀਰ, ਫਿਰ ਮੰਗਣਾ ਨਹੀਂ ਕਿਸੇ ਪਾਸੋਂ–ਕੋਈ ਸ਼ਿਕਵਾ ਨਹੀਂ, ਕਿਸੇ ਤੇ ਗਿ
ਨਹੀਂ, ਸਗੋਂ–ਸਬਰ-ਸੰਤੋਖ, ਸ਼ੁਕ੍ਰਾਨੇ, ਮਿਠੇ ਬੋਲ, ਪ੍ਰਭੂ ਭਾਣੇ ਵਿਚ ਰਾਜ਼ੀ, ਇਹ ਸੀ ਪਰੰਪਰਾ ਜਥੇਬੰਦੀ
(ਟਕਸਾਲ) ਦੀ ਹੱਠ-ਤੱਪ, ਜੱਤ-ਜੱਤ ਸੰਤੋਖ ਦੀ ਮੁਢਲੀ ਪੜ੍ਹਾਈ ।

ਅਜੇਹੇ ਪੁਰਾਤਨ ਸਿੰਘਾਂ ਲਈ ਐਤਨੀਆਂ ਕਸਵੱਟੀਆਂ, ਸਹਿਣ-ਸੀਲਤਾ ਕਾਰਨ ਹੀ ਕਈ
ਇਸ ਟਕਸਾਲ ਚੋਂ ਪੂਰਨ ਪੁਰਖ ਹੋਇ ਹਨ। ਜਿਨਾਂ ਵਿਚੋਂ ਜੇ ਹੁਣ ਤੱਕ ਦੇ ਨਾਮ ਲਿਖਾਂ ਤਾਂ ਪੁਸਤਕ
ਵਧਦੀ ਹੈ–ਅਜਿਹੇ ਹੀ ਬਾਬਾ ਮਿੱਤ ਸਿੰਘ ਜੀ ਤੇ ਬਾਬਾ ਧਰਮ ਸਿੰਘ ਜੀ ਹੋਇ ਹਨ, (ਗੁਰੂ ਸਰ ਸੁਧਾਰ
ਪਾ: ੬) ਨੂੰ ਆਬਾਦ ਕਰਨ ਵਾਲੇ ਬਾਬਾ ਸ਼ਮਸ਼ੇਰ ਸਿੰਘ ਜੀ ਨਿਹੰਗ ਸਿੰਘ ਰਾਏਕੋਟ ਵਾਲੇ ਅਤੇ(ਗੁ: ਦਮ
ਦਮਾ ਸਾਹਿਬ ਪਾ: ੬) ਰਕਬਾ ਦੇ ਆਬਾਦ ਕਰਨ ਵਾਲੇ ਬਾਬਾ ਵਰਯਾਮ ਸਿੰਘ ਜੀ। ਹੁਣ ਭੀ ਹੱਠ
ਤੱਪ ਜੱਤ-ਸੱਤ ਦੇ ਅਨੇਕਾਂ ਨਿਹੰਗ ਸਿੰਘ ਹਨ ।

ਸਿੰਘਾਂ ਦਾ ਤਾਂ ਹੈ ਹੀ ਕਮਾਲ ਦਾ ਜੀਵਨ ! ਕਿਉਂ ਨ ਅਜੇਹੀ ਸਖਤ ਕਸਵੱਟੀ ਵਿਚੋਂ ਲੰਘਣ
ਵਾਲਾ ਸਿੰਘ–ਜੀਵਨ ਜਾਚ ਨੂੰ ਪ੍ਰਾਪਤ ਹੋਵੇ ? ਜੋ ਮੋਹ-ਮਮਤਾ ਸੰਸਾਰਕ ਪਦਾਰਥਾਂ ਦੀ ਕਲਪਣਾ ਤੋਂ
ਕੋਹਾਂ ਦੂਰ, ਕਦੀ ਚਿਤ-ਚੇਤਾ ਭੀ ਨਾ ਕਰੇ–ਅਤੇ ਬਿਹੰਗਮ-ਬਿਰਕਤ ਹੋ ਵਿਚਰਨਾ, ਇਸ ਕਸਵੱਟੀ ਦੇ
ਮਾਰਗ ਤੇ ਚਲ ਕੇ, ਗੁਰ ਸਿੱਖੀ ਦਾ ਵਡਮੁੱਲਾ ਅੰਗ ਬਣ ਕੇ ਪੂਰਨਤਾ ਪ੍ਰਾਪਤ ਕਰ'ਗੁਰਮੁਖੁ ਸਾਧ ਸੰਗਤ
ਦੀ ਸੇਵਾ' ਪ੍ਰਾਪਤ ਕਰਕੇ ਆਪਣਾ ਜੀਵਨ ਸਫਲਾ ਕਰ ਜਾਂਦੇ ਹਨ। *ਸ਼ਹੀਦੀ ਦੇਗਾਂ ਦੇ ਸਹਾਰੇ ਜੈਕਾਰੇ

---

* **ਸ਼ਹੀਦੀ ਦੇਗ**—ਸਚਖੰਡ–ਹਜ਼ੂਰ ਸਾਹਿਬ ਅੰਕ 'ਚ ਪੜ੍ਹੋ ?



ਗਜਾਂਦੇ, ਖੁਸ਼ੀ-ਖੇੜੇ ਵਿਚ ਹਰਦਮ ਮਸਤ ਸਤਿਗੁਰ ਰਜ਼ਾ ਵਿਚ ਵਿਚਰਦੇ ਹਨ ।
ਧੰਨ ਹਨ ਉਹ ਸਿੰਘ, ਜਿਨ੍ਹਾਂ ਵਿਚ ਇਤਨਾ ਹੱਠ-ਤੱਪ ਨਿਰਇੱਛਤ ਸੇਵਾ, ਨਾ ਕੋਈ ਮੰਗ ਨਾ ਲਾਲਸਾ ।

ਸਿਰਫ ਗੁਰੂ ਤੇ ਗੁਰੂ ਬਾਣੀ–ਬਾਣੇ ਦਾ ਪਿਆਰ, ਇਉਂ 'ਸਿਆਉਨੇ ਦਾ ਨਿਖਾਰ' ਇਤਨੀ ਕਠਨ
ਕੁਠਾਲੀ ਵਿਚ ਪਾ, ਸੇਵਾ, ਸਬਰ, ਸੰਤੋਖ ਦਾ ਸੁਹਾਗਾ ਪਾ ਕਸ–ਕਸਵੱਟੀ ਦਾ ਤਾਉ, ਥੀਂ ਲੰਘਿਆ
ਸਿੰਘ ! ਅਜੇਹੀ ਯੂਨੀਵਰਸਟੀ ਦਾ ਪੜਾਕੂ (ਵਿਦਿਆਰਥੀ) ਕਿਉਂ ਨਾ– 'ਮਥੇ ਹੀ ਪ੍ਰਗਟ ਥੀਆ' ਹੋ
ਦਮਕੇ ਅਤੇ ਦੂਸਰਿਆਂ ਲਈ ਇਸ ਸੁਨਹਿਰੀ ਦਮਕ-ਚਮਕ ਨਾਲ ਚਮਕਾ ਦੇਵੇ ।

ਪਰ ਬਾਬਾ ਜੀ ਦੇ ਉਸ ਵਕਤ ਦੇ ਸਮੇਂ ਤੋਂ ਬਾਹਦ ਖਾਸ ਕਰਕੇ੧੯੪੭(ਪਾਕਿਸਤਾਨ–ਹਿੰਦੁਸਤਾਨ)
ਦੀ ਵੰਡ ਤੋਂ ਪਿਛੋਂ ਤਾਂ ਜਿਵੇਂ ਹਰ ਪਾਸੇ ਹਰ ਪਖੋਂ ਇਕ ਦੱਮ ਪਲਟਾ ਆ ਗਿਆ ਹੈ, ਜਿਥੇ ਆਰਥਕ,
ਸਮਾਜਕ, ਭਾਈਚਾਰਕ ਵਿਚ ਭਾਰੀ ਗਿਰਾਵਟਾਂ ਆ ਗਈਆਂ ਹਨ, ਉਥੇ ਪ੍ਰਮਾਰਥ ਧਾਰਮਕ ਅਧਾਰਿਆਂ
ਸੰਸਥਾਵਾਂ ਵਿਚ ਭੀ ਭਾਰੀ ਉਲੱਥ-ਪਲੱਥ ਤੇ ਮਰਯਾਦਾ ਵਿਚ ਭਾਰੀ ਅੰਤਰਾ ਆ ਗਿਆ ਹੈ,ਤੇ ਮਨ ਮਾਨੀਆਂ
ਪ੍ਰਚਲਤ ਹੋ ਗਈਆਂ ਹਨ ।

ਕਿਥੇ ਸਾਦਗੀ ਪਹਿਰਾਵੇ, ਸਾਦੇ ਖਾਣੇ, ਸਾਦੇ ਪਹਿਨਣੇ, ਸਚ-ਸੁਚ ਦੀ ਕਮਾਈ, ਪ੍ਰੇਮ ਦਾ ਅਥਾਹ
ਸਾਗਰ ਹਰ ਇਕ ਵਿਚ ਠਾਠਾਂ ਮਾਰਦਾ ਨਜ਼ਰ ਆਉਂਦਾ, ਮਿੱਟੀ ਦੀਆਂ ਟਿੰਡਾਂ, ਤੇ ਲਕੜ ਦੇ ਹਲਟ।
ਪੁਰਾਤਨ ਕਹਾਵਤ 'ਟਿੰਡਾ ਬਨਦਿਆਂ ਵਾਰੀ ਲੰਘ ਜਾਣੀ) ਬਲਦਾਂ–ਹਲਾਂ ਦੀ ਵਾਹੀ ਬਾਜਰੇ ਦੇਸੀ ਕਣਕ
ਮਡਲ,ਘਿਉ–ਮਖਨ,ਦੁਧ ਦੀ ਭਰਵੀਂ ਖੁਰਾਕ,ਹਰਜੀਵ ਅੰਦਰ ਪ੍ਰੇਮਪਿਆਰ ਦੀਆਂ ਲਪਟਾਂਆਉਂਦੀਆਂ ਸਨ।

ਪਰ ਹੁਣ ਅਜੇਹਾ ਪੁੱਠਾ ਪਾਸਾ ਪਿਆ ਏ ਕਿ,(ਕਲਾ-ਯੁਗ)ਮਸ਼ੀਨਰੀ ਯੁਗ ਨੇ ਆਦਮੀ ਨੂੰ'ਕਾਲ-ਚੱਕ੍ਰ'
ਵਿਚ ਅਜੇਹਾ ਪਾਇਆ ਕਿ ਟਿਊਬ ਵੈਲ–ਟਰੈਕਟ੍ਰ ਮੋਟਰਾਂ–ਕਾਰਾਂ, ਸਕੂਟਰ, ਹਵਾਈ ਜਹਾਜ਼, ਰੇਲ ਅਤੇ
ਬਿਜਲੀ ਅਜੇਹਾ ਅਨੇਕਾਂ ਕਲਾ ਦੇ ਕ੍ਰਿਸ਼ਮੇ ਜਿਨਾ ਕਰਕੇ ਮਨੁਸ਼ ਅੰਦਰ ਸੁਖ ਰਹਿਣੀ ਜੀਵਨ ਨੇ ਇਸ
ਕਦਰ ਗਿਰਾਵਟ ਲੈ ਆਂਦੀ ਹੈ,ਜੋ ਕਠਨ ਘਾਲ, ਹਠ-ਤੱਪ ਪ੍ਰਭੂ ਭਗਤੀ ਕਰਨਾ ਹਾਸੀ ਸਮਝਦਾ ਹੈ।

ਇਸੇ ਕਰਕੇ ਮਨੁਸ਼ ਤੋਂ ਪ੍ਰਮਾਰਥ ਵਿਚ ਰੁਚੀ–ਪ੍ਰਭੂ ਭਗਤੀ, ਸੁਚ-ਸੰਜਮ, ਸਹਿਨ-ਸ਼ੀਲਤਾ, ਪ੍ਰੇਮ
ਪਿਆਰ, ਦਯਾ ਧਰਮ, ਕੋਹਾਂ ਦੂਰ ਚਲਾ ਜਾ ਰਿਹਾ ਹੈ।

'ਬੁੱਢਾ ਦਲ' ਭੀ ਜਿੱਥੇ ਹੱਠ-ਤੱਪ ਜੱਪ ਦਾ ਧਾਰਨੀ ਸੀ, ਅੱਜ ਸੁਖ ਸਾਧਨਾ, ਮੋਟਰ ਗੱਡੀਆਂ
ਟਰੱਕਾਂ ਦੇ ਸਫਰਾਂ ਨੇ ਸੁਖ ਰਹਿਣੇ ਬਣਾ ਦਿੱਤਾ ਹੈ।

## ਬਾਬਾ ਜੀ ਦਾ 'ਸਰਬ-ਲੋਹ' (ਬਬੇਕ) ਦਾ ਪਹਿਰਾ ਤੇ ਬੁੱਢੇ ਦਲ ਦੀ ਪ੍ਰੰਪਰਾ ਵਿਚ ਤਬਦੀਲੀ

ਬਾਬਾ ਮਿੱਤ ਸਿੰਘ ਜੀ ਵਾਹਿਗੁਰੂ ਵਲੋਂ ਪ੍ਰਾਪਤ ਹੋਈ ਸੋਝੀ ਅਨੁਸਾਰ, ਪਹਿਲਾਂ ਤੋਂ ਹੀ 'ਸਰਬ
ਲੋਹ' ਦੇ ਬਰਤਨਾਂ ਵਿਚ ਖੂਹ ਦੇ ਜਲ ਦੀ ਵਰਤੋਂ ਤੇ ਆਪਣ ਹੱਥੀਂ ਅਠ ਪਹਿਰ ਲੰਗਰ ਸਜਾ ਕੇ
ਛਕਿਆ ਕਰਦੇ ਸਨ ਜਿਸ ਨੂੰ *'ਬਬੇਕ' ਕਿਹਾ ਜਾਂਦਾ ਹੈ।

---

* **'ਬਬੇਕ'**—ਬਾਰੇ ਬਾਬਾ ਜੀ ਦਾ 'ਸਚਖੰਡ–ਹਜ਼ੂਰ ਸਾਹਿਬ'
ਜਾਣ ਦੇ ਤਿਆਰਿਆਂ ਦੇ ਲੇਖ ਵਿਚ ਪੜ੍ਹੋ।

ਪਹਿਲਾਂ ਪਿੱਤਲ ਦਾ ਕੜਛਾ ਚਲਦਾ ਸੀ, ਭਾਵ
'ਬੁੱਢੇ ਦਲ' ਵਿਚ ਬਾਬਾ ਜੀ ਦੇ ਪ੍ਰਵੇਸ਼ ਹੋਣ ਤੋਂ ਪਹਿਲਾਂ ਲੰਗਰ ਪਕਾਣਾ ਮਰਯਾਦਾ
ਕਿਸੇ ਭੀ ਧਾਤੂ ਦੇ ਬਰਤਨਾਂ ਵਿਚ ਲੰਗਰ ਸਜਾਇਆ ਜਾਂਦਾ ਸੀ, ਭਾਵੇਂ ਸਿੰਘਾਂ ਪਾਸ ਸਰਬਲੋਹ
ਬੱਧ (ਭਾਵ ਸਰਬ ਲੋਹ) ਦੇ ਬਰਤਨਾਂ ਵਿਚ ਨਹੀਂ ਸੀ ਸਜਾਇਆ ਜਾਂਦਾ–ਭਾਵੇਂ ਸਿੰਘਾਂ ਪਾਸ ਸਰਬਲੋਹ ਵਰਤੇ ਜਾਂਦੇ ਸਨ।
ਦੇ ਬਾਟੇ ਤਾਂ ਹੋਇਆ ਕਰਦੇ ਸਨ–ਲੰਗਰ ਦੇ ਬਰਤਨ ਭੀ ਰਲਵੇਂ-ਮਿਲਵੇਂ

## ਸਰਬ ਲੋਹ ਦਾ ਪਹਿਰਾ ਚਲਾਣਾ

ਬੁੱਢੇ ਦਲ ਦੇ ਲੰਗਰ ਦੀ ਸੇਵਾ–ਬਾਬਾ ਮਿੱਤ ਸਿੰਘ ਜੀ ਪਕਾ ਕੇ ਸਿੰਘਾਂ ਨੂੰ ਛਕਾ ਕੇ, ਆਪ
ਆਪਣਾ ਪ੍ਰਸ਼ਾਦਾ–ਸਰਬ ਲੋਹ ਦੇ ਬਰਤਨਾਂ ਵਿਚ ਅੱਠ ਪਹਿਰਾ ਬਣਾ ਕੇ ਹੀ ਛਕਦੇ ਸੀ, ਭਾਵੇਂ ਕਿ ਇਹ
ਘਾਲ ਹੋਰ ਭੀ ਕਠਨ ਸੀ, ਪਰ ਬਾਬਾ ਜੀ ਆਪਣੇ ਨਿਯਮ ਦੇ ਪੱਕੇ, ਇਹ ਨਿਤਾ-ਪ੍ਰਤੀ ਕਰੀ ਜਾ ਰਹੇਸਨ।

## ਜਥੇਦਾਰ ਬੁੱਢਾ ਦਲ ਤੇ ਪ੍ਰਭਾਵ

—ਉਸ ਵਕਤ ਦੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਪੂਜਯ ਸਿੰਘ ਸਾਹਿਬ ਜਥੇਦਾਰ ਬਾਬਾ ਤੇਜਾ ਸਿੰਘ ਜੀ, ਜੋ ਅਤਿ ਸੂਝਵਾਨ ਤੇ ਹੱਠੀ-ਤੱਪੀ
ਸਨ, ਅਤੇ ਚੰਗੇ ਰਾਜਨੀਤਕ ਭੀ ਸਨ, ਬਾਬਾ ਜੀ ਦੀ ਅਜੇਹੀ ਨਿਤ ਦੀ ਕਠਨ ਘਾਲ, ਚੁੱਪ-ਚਪੀਤੇ
ਬਿਨਾਂ ਗਿਲਾ ਗੁਜ਼ਾਰੀ ਆਪਣੇ ਨਿਯਮ, ਅੱਠ ਪਹਿਰਾ ਪ੍ਰਸ਼ਾਦਾ ਪਕਾ ਕੇ ਛਕਣਾ–ਸਰਬਲੋਹ ਦੇ ਬਰਤਨਾ
ਵਿਚ, ਅਜੇਹਾ ਪ੍ਰਭਾਵ ਜਿਥੇ ਸਿੰਘਾਂ ਤੇ ਪਿਆ, ਉਥੇ ਜਥੇਦਾਰ ਜੀ ਤੇ ਭੀ ਪਿਆ, ਜੋ ਬਜਾਏ ਬਾਬਾ
ਮਿੱਤ ਸਿੰਘ ਜੀ ਦੀ ਇੱਛਿਆ ਨੂੰ ਠੇਸ ਮਾਰਦੇ (ਉਹਨਾਂ ਦੇ ਸਰਬ ਲੋਹ ਦੇ ਬਰਤਨਾਂ ਵਿਚ ਲੰਗਰ
ਬਣਾ ਛਕਣ ਨੂੰ ਬੰਦ ਕਰਵਾਉਂਦੇ) ਸਗੋਂ ਸਾਰੇ ਪੰਥ ਖਾਲਸੇ ਵਿਚ (ਜੋ ਕਲਗੀਧਰ ਪਿਤਾ ਨੇ ਸਰਬਲੋਹ
ਦੀ ਵਰਤੋਂ ਕਰ ਖਾਲਸੇ ਨੂੰ ਇਸ ਵਿਚ ਲੋਹੇ ਦੀ ਮਾਤਰਾ ਦਾ ਅਸਰ ਜਾਣ ਕੇ ਹੀ ਤਾਂ ਅੰਮ੍ਰਿਤ ਤਿਆਰ
ਕੀਤਾ ਸੀ)। ‡'ਬਬੇਕ' ਸਰਬਲੋਹ ਦੇ ਬਰਤਨਾਂ ਵਿਚ ਲੰਗਰ ਪਕਾਣ ਤੇ ਛਕਣ ਦੀ ਮਰਯਾਦਾ
ਚਲਾ ਦਿੱਤੀ। ਪਰ ਅਜ ਕਲ ਸਰਬ ਲੋਹ ਦੀ ਥਾਂ,ਸਟੀਲ ਦੇ ਬਰਤਨਾਂ ਨੇ ਲੈ ਲਈ ਹੈ। ਸੋਧਨ ਦੀ ਘਾਲ
ਘਟ ਗਈ ਹੈ।

## ਬਾਬਾ ਜੀ ਨੇ ਪੰਥ ਵਿਚ 'ਬਬੇਕ' ਦੀ ਮਰਯਾਦਾ ਪ੍ਰਚੱਲਤ ਕਰਨੀ

ਬਾਬਾ ਜੀ ਨੇ ਜਦ ਇਹ ਦਰਸਾਇਆ ਕਿ ਅਸਾਂ ਉਮਰ ਭਰ ਸਰਬਲੋਹ ਦੇ ਬਰਤਨਾਂ ਵਿਚ ਛਕਣਾ
'ਬਬੇਕ' ਧਾਰਨ ਕੀਤਾ ਹੈ। ਸਤਿਗੁਰ ਕ੍ਰਿਪਾ ਕਰਨ ਜੋ ਕੇਸਾਂ-ਸੁਆਸਾਂ ਤੱਕ ਨਿਭ ਜਾਵੇ।
ਇਸ ਦ੍ਰਿੜ੍ਹ ਵਿਸ਼ਵਾਸ਼ ਤੇ ਪੰਥ ਖਾਲਸੇ ਨੇ 'ਬਬੇਕ' ਦਾ ਪਹਿਰਾ ਪ੍ਰਵਾਨ ਕਰ ਲਿਆ, ਇਸੇ
ਕਰਕੇ ਬਾਬਾ ਜੀ ਨੂੰ ਪੰਥ ਵਿਚ 'ਬਬੇਕਾ ਸਿੰਘ' ਦੇ ਨਾਮ ਨਾਲ ਪੁਕਾਰਿਆ ਜਾਣ ਲੱਗਾ।

---

‡ **'ਬਬੇਕ'**—ਇਸ ਬਾਰੇ ਤਸਦੀਕ, ਮਾਤਾ ਜੀ ਦੇ ਅਸਥਾਨ ਤੋਂ ਬਾਬਾ ਜੀ ਪਾਸੋਂ 'ਦਾਸ
ਦਾ ਪੰਜਾਬ–'ਦਲ' ਵਿਚ ਆਉਣ ਤੇ 'ਲਿਖਾਰੀ' ਦੀ ਉਪਾਦੀਯ, ਕਲਾਧਾਰੀ ਸਿੰਘ ਸਾਹਿਬ ਜਥੇਦਾਰ
ਬਾਬਾ ਸਾਹਿਬ ਸਿੰਘ ਜੀ 'ਬੁੱਢਾ ਦਲ' ਜੀ ਦੇ ਵਲੋਂ ਹੋਇ ਬਚਨ ਬਿਲਾਸ 'ਬਬੇਕਾ ਸਿੰਘ' (ਬਾਬਾ ਮਿੱਤ
ਸਿੰਘ ਜੀ) ਬਾਰੇ–ਪੁਛਾਂ ਤੇ ਉੱਤਰ-ਪ੍ਰਸ਼ਨ, ਬਾਬਾ ਜੀ ਦੀ ਕਠਨ ਘਾਲ–ਗੁ: ਮਾਤਾ ਸਾਹਿਬ ਕੌਰਾਂ ਦੇ
ਪਹਿਰੇ ਪ੍ਰਸੰਗ ਵਿਚ ਵਿਸਥਾਰ ਨਾਲ ਅਗੇ ਪੜ੍ਹਨਾ।



ਉਪਰੋਕਤ ਸਾਰਾ ਵਿਸਥਾਰ ਦੇਣ ਦਾ ਤਾਤਪਰਜ, ਜੋ ਬਾਬਾ ਮਿੱਤ ਸਿੰਘ ਜੀ, ਜਦ ਮਾਤਾ ਸਾਹਿਬ ਕੌਰਾਂ ਦੇ ਅਸਥਾਨ (ਹਜ਼ੂਰ ਸਾਹਿਬ) ਸੇਵਾ ਸੰਭਾਲੀ ਤਾਂ ਜੋ ਕਸ਼ਟ ਕੜਾਕੇ-ਫੜਾਕਿਆਂ ਤੇ ਹੋਰ ਝੱਲੇ, ਇਹ ਸਾਰੀ ਸਹਿਣ-ਸ਼ੀਲਤਾ ਬੁੱਢੇ ਦਲ ਵਿਚ ਰਹਿ ਕੇ ਹੀ ਪਾਸ ਕਰ ਗਏ ਸਨ।

ਇਹ ਸੀ ਸਿੱਖੀ ਦਾ ਅਸਲ ਮਿਸ਼ਨ, ਕਸਵੱਟੀ-ਪਰਖ, ਇਸ (ਯੂਨੀਵਰਸਟੀ) 'ਬੁੱਢੇ-ਦਲ' ਦੀ ਸੱਚੀ ਟਕਸਾਲ ਦੇ ਪੜ੍ਹਾਕੂ–ਬਾਬਾ ਮਿੱਤ ਸਿੰਘ ਜੀ, ਕਿਤਨੀ ਕਮਾਲ ਦੀ ਸੇਵਾ–ਕਸਵੱਟੀ (ਇਮਤਿਹਾਨ) ਚੋਂ ਸੰਪੂਰਨਤਾ ਸਫ਼ਲਤਾ ਪ੍ਰਾਪਤ ਕਰ–

'ਗੁਰਸਿਖੀ ਦਾ ਸਿਖਣਾ, ਗੁਰਮੁਖ ਸਾਧ ਸੰਗਤ ਦੀ ਸੇਵਾ।' [ਭਾਈ ਗੁਰਦਾਸ ਜੀ

ਅਣਥੱਕ ਸੇਵਕ ਨੇ–ਸੇਵਾ ਦਾ 'ਸਰਟੀਫੀਕੇਟ' ਪਹਿਲੇ ਨੰਬਰ 'ਚ ਲੈ ਉਤਰੇ ਸਨ।

**ਬੇਸਮਝੀ ਲੋਕ ਚਰਚਾ**—ਆਮ ਲੋਕਾਂ ਦਾ ਦੰਦ ਕਥਣੀ ਦਾ ਵਿਸ਼ਾ-ਚਰਚਾ ਬਿਨਾ ਸੋਚੇ ਸਮਝੇ ਕਹਿ ਦੇਣਾ 'ਸੁਖੇ ਪੀਣੇ' ਕੜਾਕੇ-ਫਾਕੇ, ਭੁਖੇ-ਨੰਗੇ ਤਨ ਕਪੜਾ ਰਹਿਤ ਇਕ ਖਲੌਣਾ ਤੇ ਅਰਥ ਹੀਣ ਅਸਚਰਜਤਾ ਸਮਝਦੇ ਹਨ। ਪਰ,ਪਤਾ ਉਦੋਂ ਲਗਦਾ ਹੈ ਜਦੋਂ ਕਰਮ ਕਰਕੇ ਉਸਨੂੰ ਕੀਤਾ ਜਾਵੇ, ਕਿ ਕਿਤਨੀ ਕਠਨ ਘਾਲ ਹੈ।

ਬਾਬਾ ਜੀ ਅਣਥੱਕ ਸੇਵਾ ਦੇ ਗੁਰੂ ਨਾਨਕ ਸਾਹਿਬ ਦੇ ਚਲਾਏ ਮਿਸ਼ਨ ਦੇ ਪਹਿਲੀ ਸੰਥਾ 'ਚੋਂ–

'ਗੁਰਮੁਖਿ ਸੇਵਾ, ਗੁਰਸਿਖ, ਗੁਰਸਿਖ ਮਾਂ-ਪਿਉ ਭਾਈ ਮਿਤਾ।੨।' [ਭਾਈ ਗੁਰਦਾਸ ਵਾਰ–੫

ਵਿਚ ਅਸਚਰਜਤਾ ਦੀ ਕਸਵੱਟੀ ਵਿਚੋਂ ਕੰਚਨ ਹੋ ਨਿਤਰੇ, ਅਤੇ– 'ਗੁਰਮੁਖਿ ਹਥਿ ਸਕਥ ਹਨਿ, ਸਾਧ ਸੰਗਤਿ ਗੁਰ ਕਾਰ ਕਮਾਵੈ।'
[ਭਾਈ ਗੁਰਦਾਸ ਵਾਰ–੬

**'ਬੁੱਢੇ ਦਲ' ਵਿਚ ਘਾਲ ਕਮਾਈ**—ਬਾਬਾ ਜੀ ਦੀ ਮਨੋ-ਭਾਵਨਾ 'ਲੰਗਰ ਦੇਗ ਦੀ ਸੇਵਾ' ਜੋ ੧੦–੧੦, ੨੦–੨੦ ਕੋਹ ਪੈਦਲ ਟੁਰਦੇ, ਅਗਲੇ ਪੜ੍ਹਾਂ ਪਹੁੰਚ ਕੇ, ਬਖ਼ਸ਼ੀ 'ਕਠਨ ਘਾਲ' ਲਈ ਬਾਬਾ ਜੀ ਨੂੰ ਹੋਰ ਸੁਚੇਤ ਤੇ ਤੱਤ ਪਰ ਰਹਿਣ ਲਈ ਵਡਮੁੱਲਾ ਸਮਾਂ ਸਤਿਗੁਰਾਂ ਪ੍ਰਦਾਨ ਕਰ ਦਿਤਾ।

**ਬਾਬਾ ਜੀ ਦੀ ਨਿੱਤ ਦੀ ਸੇਵਾ ਕਰਨੀ**—ਬੁੱਢੇ ਦਲ ਦਾ 'ਵਹੀਰ' ਜਦ ਅਗਲੇ ਪੜ੍ਹਾਂ ਤੇ ਪਹੁੰਚਦਾ, ਤਾਂ ਬਾਬਾ ਜੀ ਪਹਿਲਾਂ (ਜਹਾਜ਼) ਗੱਡੇ ਤੋਂ ਸਤਿਗੁਰਾਂ ਦਾ ਤੰਬੂ ਉਤਾਰਦੇ, (ਛੌਲਦਾਰੀ ਲਾਉਂਦੇ) ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪ੍ਰਕਾਸ਼ ਲਈ ਸਵੱਛ-ਆਸਨ (ਵਛਾਈ ਕਰਦੇ) ਪ੍ਰਕਾਸ਼ ਦੀ ਸੇਵਾ ਕਰ, ਸ਼ਸ਼ਤ੍ਰ ਸਜਾਉਂਦੇ, ਧੂਪ ਦੀਪ ਕਰਕੇ, ਇਸ ਸੇਵਾ ਤੋਂ ਵੇਹਲੇ ਹੋ, ਲੰਗਰ ਲਈ ਚੁੱਲੇ (ਨਿੱਤ ਨਵੇਂ ਪੜਾਂ ਤੇ) ਬਨਾਂਦੇ, ਲੱਕੜ-ਬਾਲਣ ਇਕੱਠਾ ਕਰਕੇ 'ਰਸਦ' ਹੁੰਦੀ ਤਾਂ ਇਕੱਲੇ ਹੀ ਲੰਗਰ ਪਕਾਣ ਲਗ ਜਾਂਦੇ, ਕਿਉਂਕਿ ਬਾਬਾ ਜੀ ਸਰਬ ਲੋਹ ਦੇ ਧਾਰਨੀ ਕਰਕੇ, ਸਰਬ ਲੋਹ ਵਿਚ ਲੰਗਰ ਸਜਾਇਆ ਜਾਂਦਾ, ਸਰਬ ਲੋਹੀਏ ਭੀ ਘਟ ਸਨ, ਆਮ ਕਰਕੇ ਬਾਬਾ ਜੀ ਦਾ ਉਪ ਨਾਮ *(ਬਬੇਕਾ) ਸਿੰਘ ਪ੍ਰਚੱਲਤ ਹੋ ਗਿਆ।

---

[*ਬਬੇਕ ਸਬੰਧੀ ਬਾਬਾ ਜੀ ਦਾ ਮਾਤਾ ਦੇ ਅਸਥਾਨ ਦੇ ਪਹਿਰੇ ਦੇ ਲੇਖ ਵਿਚ ਪੜ੍ਹੋ]

ਲੰਗਰ ਦੀ ਸੇਵਾ ਤੋਂ ਪਹਿਲਾਂ, (੧)ਬਾਬਾ ਧਰਮ ਸਿੰਘ ਜੀ [ਜੋ ਬਾਬਾ ਜੀ ਦੇ ਬਾਲ ਸਖਾ
ਮਿਤ੍ਰ–ਉਮਰ ਭਰ ਦੇ ਪੱਕੇ ਸਾਥੀ ਬਣ ਚੁਕੇ ਸਨ] ਉਹਨਾਂ ਨਾਲ (੨)ਸੁਨਹਿਰਾ–[ਪੱਥਰ ਦੀ ...
ਦੰਗੀ–ਕੂੰਡਾ] ਸੁੱਕ–ਮਾਂਜ ਕਰਕੇ, ਜਲ ਲਿਆਉਂਦੇ, ਅਤੇ ਬਾਬਾ ਧਰਮ ਸਿੰਘ ਜੀ ਨਾਲ ਸੁਖ-ਨਿਧਾ...
ਦਾ ਰਘੜਾ ਲੁਵਾ (ਭਾਵੇਂ ਆਪ ਸੂਖਮ ਜਲ ਛੱਕਦੇ) ਸਿੰਘਾਂ ਦੇ ਆਸਨਾਂ ਤੇ ਜਾ ਕੇ ਦੇਗਾਂ ਵਰਤਾਉਂਦੇ।

ਇਸੇ ਤਰ੍ਹਾਂ ਜੇ ਰਸਦਾਂ-ਬਸਤਾਂ ਉਤਰਦੀਆਂ ਤਾਂ ਇਕੱਲੇ ਹੀ ਬਾਬਾ ਧਰਮ ਸਿੰਘ ਨਾਲ ਲੰਗ...
ਸਜਾ ਅਰਦਾਸ ਕਰ, ਨਗਾਰਾ ਵਜਾ ਦੇਂਦੇ, ਚੂੰਕਿ ਲੰਬੇ ਸਫ਼ਰ ਕੱਟ ਕੇ ਆਉਣ ਕਰਕੇ ਸਿੰਘ ਥੱ...
ਹੋਣ ਕਰਕੇ ਬਾਬਾ ਮਿੱਤ ਸਿੰਘ ਜੀ ਪ੍ਰਸ਼ਾਦੇ ਚੁੱਕ ਲੈਂਦੇ ਤੇ ਬਾਬਾ ਧਰਮ ਸਿੰਘ ਜੀ ਦਾਲੇ ਦਾ ਬਾਲ...
ਚੁੱਕ ਲੈਂਦੇ, ਅਤੇ ਸਭ ਸਿੰਘਾਂ ਦੇ ਆਸਨਾ ਤੇ ਲੰਗਰ ਵਰਤਾ ਦੇਂਦੇ। ਪਰ ਕਦੀ ਕਿਸੇ ਸਿੰਘ ਤੇ ਕੋ...
ਗਿਲਾ-ਗੁਜ਼ਾਰੀ ਨਾ ਕਰਦੇ, ਨਾ ਹੀ ਕਹਿੰਦੇ, ਕਿ ਨਗਾਰੇ ਦੀ ਚੋਬ ਤੇ ਉਥੇ ਆ ਕੇ ਲੰਗਰ ਕਿਉਂ ਨਹੀਂ
ਲੈਂਦੇ ? [ਇਹ ਸੁਭਾਓ ਸਾਰੀ ਜ਼ਿੰਦਗੀ ਵੇਖਣ ਵਿਚ ਆਇਆ]।

## ਬਾਬਾ ਧਰਮ ਸਿੰਘ ਦੇ ਸਾਥੀ ਬਨਣ ਤੋਂ ਪਹਿਲਾਂ ਦੀ ਕ੍ਰਿਆ

ਇਹ ਦੋਵੇਂ (ਭਾਵ ਬਾਬਾ ਮਿੱਤ ਸਿੰਘ ਜੀ ਤੇ ਬਾਬਾ ਧਰਮ ਸਿੰਘ ਜੀ) ਸਾਥੀ ਬਨਣ ਤੋਂ ਪਹਿਲ...
ਬਾਬਾ ਮਿੱਤ ਸਿੰਘ ਜੀ ਇਕੱਲੇ ਹੀ ਤੰਬੂ ਲਾਂਦੇ, ਪ੍ਰਕਾਸ਼ ਕਰਦੇ, ਲੋਹਾਂ ਗੱਡਦੇ–ਆਟਾ(ਮੈਦਾ ਜਪਦੇ) ਅੱ...
ਬਾਲਦੇ, ਲੰਗਰ, ਦਾਲਾ ਸਜਾਉਂਦੇ, ਪਲਟਾ ਭੀ ਆਪ ਹੀ ਕਰਦੇ, ਅਤੇ ਲੰਗਰ ਸਜਾ ਇਕੱਲੇ ਹੀ ਦਾ...
ਪ੍ਰਸ਼ਾਦਾ ਲੈ ਕੇ ਸਿੰਘਾਂ ਦੇ ਆਸਨਾਂ ਤੇ ਦੇ ਕੇ ਆਉਂਦੇ।

---

☞ **ਗੁਰਸਿਖ ਰਹਿਤ**— ਰਾਮਕਲੀ ਪਾਤਸ਼ਾਹੀ ੧੦ ॥

'ਰੇ ਮਨ ਐਸੋ ਕਰਿ ਸੰਨਿਆਸਾ ॥ ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ
॥੧॥ਰਹਾਉ॥ ਜਤ ਕੀ ਜਟਾ, ਜੋਗ ਕੋ ਮਜਨ, ਨੇਮ ਕੇ ਨਖਨ ਬਢਾਓ ॥ ਗਿਆਨ ਗੁਰੂ
ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ ॥ ੧ ॥ ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ
ਛਿਮਾ, ਤਨ ਪ੍ਰੀਤ ॥ ਸੀਲ, ਸੰਤੋਖ, ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤ ॥ ੨ ॥
ਕਾਮ, ਕ੍ਰੋਧ, ਹੰਕਾਰ, ਲੋਭ, ਹਠ, ਮੋਹ ਨਾ ਮਨ ਸਿਉ ਲਯਾਵੈ ॥ ਤਬ ਹੀ ਆਤਮ ਤਤ ਕੋ
ਦਰਸੇ, ਪਰਮ ਪੁਰਖ ਕਹਿ ਪਾਵੈ ॥੩॥੧॥ [ਦਸਮ ਗ੍ਰੰਥ ਪਾ:੧੦

---

**(੧)ਬਾਬਾ ਧਰਮ ਸਿੰਘ ਜੀ**—ਬਾਰੇ ਉਹਨਾਂ ਦੀ ਮੁਕੰਮਲ ਜੀਵਨੀ ਪੁਸਤਕ ...
ਅਖੀਰ ਵਿਚ ਪੜ੍ਹੋ–ਅਤੇ ਜੀਵਨ ਸਾਥੀ ਬਾਬਾ ਮਿੱਤ ਸਿੰਘ ਜੀ ਦੀ ਜੀਵਨੀ ਵਿਚ ਨਾਲ ੨ ਪੜ੍ਹਨਾ।

(੨)ਖਾਲਸੇ ਦੇ ਬੋਲੇ [ਸੁਨਹਿਰਾ] ਸਿੰਘਾਂ ਦੇ ਚੜ੍ਹਦੀ ਕਲਾ ਦੇ ਬੋਲੇ ਹਨ ਤੇ ਪਹਿਲਾਂ ਸਿੰਘ ਜੋ...
ਜੁਧਾਂ ਸਮੇਂ ਦੁਸ਼ਮਨ ਨੂੰ ਭੈ-ਭੀਤ ਕਰਨ ਲਈ ਬੋਲਦੇ 'ਜੋ ਖਾਲਸੇ ਨੇ ਆਪ ਹੀ ਤਿਆਰ ਕੀਤੇ ਸਨ–ਨਿੰ...
ਸਿੰਘਾਂ ਵਿਚ ਇਹ ਬੋਲੇ ਆਮ ਵਰਤੇ ਜਾਂਦੇ ਹਨ ਜੋ ( ) ਬਰੈਕਟ ਵਿਚ,ਸਮਝਨ ਲਈ ਸੁਖੈਣ–ਆਮ ...
ਵਿਚ ਅਰਥ ਭਾਵ ਲਿਖ ਦਿਤੇ ਹਨ। ਪੁਸਤਕ ਵਧਣ ਕਾਰਨ ਸਾਰੇ ਬੋਲੇ ਨਹੀਂ ਲਿਖੇ।
(ਖਾਲਸੇ ਦੇ ਬੋਲੇ ਮਹਾਨ ਕੋਸ਼ 'ਚ ਵੇਖੋ)



ਕਦੀ ਕਿਸੇ ਸਿੰਘ ਨੂੰ ਗੁਸੇ-ਗਿਲੇ ਨਾਲ ਸੇਵਾ ਵਿਚ ਹੱਥ ਵਟਾਉਣ ਲਈ ਕਦੀ ਨਾ ਆਵਾਜ਼ ਮਾਰਦੇ, ਜੇ ਕੋਈ ਸਿੰਘ ਨਾਲ ਆ ਹੱਥ ਵਟਾਉਂਦਾ ਤਾਂ ਦੂਜੇ ਸਿੰਘਾਂ ਬਾਰੇ ਕਦੀ ਕੋਈ ਚੁਗਲੀ-ਨਿੰਦਾ ਜਾਂ ਸ਼ਿਕਵਾ-ਸ਼ਕਾਇਤ ਨਹੀਂ ਸਨ ਕਰਦੇ, ਚੁੱਪ-ਚੁਪੀਤੇ ਆਪਣੀ ਸੇਵਾ ਕਰਦੇ ਰਹਿੰਦੇ। ਸਮਾਂ ਮਿਲਦਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਚੌਰ ਕਰਦੇ ਰਹਿੰਦੇ ਅਤੇ ਬਾਣੀ ਪੜ੍ਹਦੇ ਰਹਿੰਦੇ। ਕੋਈ ਅਜੇਹਾ ਸਮਾਂ ਨਾ ਹੁੰਦਾ ਜਦ ਉਹ ਸੇਵਾ ਜਾਂ ਬਾਣੀ ਪੜ੍ਹਦੇ ਨਾ ਵੇਖੇ ਜਾਂਦੇ।

## ਅਗਲੇ ਪੜਾਂ ਲਈ ਦਲ ਦੇ ਚਾਲੇ ਪਾਣ ਤੋਂ ਪਹਿਲਾਂ ਤਿਆਰੇ

ਭਾਵੇਂ ਬੁੱਢੇ ਦਲ ਦੀ ਅਣੋਖੀ ਖੇਡ ਸੀ ਜੋ ਗਰਮੀਆਂ ਵਿਚ ਸਿਖਰ ਦੁਪਹਿਰੇ ਸੜਦੀ-ਬਲਦੀ ਅੰਗਾਰੇ ਭਖਵੀਂ ਧਰਤੀ (ਜੇਠ-ਹਾੜ) ਦੀਆਂ ਧੁੱਪਾਂ, ਜਾਂ ਪੋਹ-ਮਾਘ ਦੇ ਅਤੀ ਠੰਢਕ [ਸਿਆਲੇ] ਵਿਚ ਰਾਤ ਨੂੰ ਚਾਲੇ ਪਾਂਦੇ। ਪਰ ਬਾਬਾ ਜੀ ਹਰ ਵਕਤ ਤੱਤਪਰ ਰਹਿੰਦੇ, ਗੁਰੂ ਮਹਾਰਾਜ ਦੀ ਸੇਵਾ-ਸ਼ਸ਼ਤ੍ਰਾਂ ਦੀ ਸੰਭਾਲ, ਛੌਲਦਾਰੀ ਤੇ ਲੰਗਰ ਦੇ ਬਰਤਨ ਸੁੱਕ-ਮਾਂਜ ਕਰ ਸੰਭਾਲ ਕੇ ਸਭ ਤੋਂ ਪਹਿਲਾਂ ਚਾਲੇ ਪਾਣ ਦੇ ਤਿਆਰੇ [ਕਮਰ ਕਸੇ] ਕੀਤੇ ਹੋਣੇ।

**ਬਾਬਾ ਜੀ ਦੀ ਅਣਥੱਕ ਸੇਵਾ**—ਆਮ ਤੌਰ ਤੇ ਗੁਰੂ ਮਹਾਰਾਜ ਦੀ ਸੇਵਾ ਸ਼ਾਮ ਨੂੰ ਨਿਤਨੇਮ ਕਰਕੇ ਸੁਖ ਆਸਨ ਕਰਨ ਉਪਰੰਤ ਲੰਗਰ ਦੇ ਬਰਤਨ [ਸਰਬ ਲੋਹ ਦੇ] ਦੇਗੇ-ਪਰਾਤਾਂ ਗੜਵੇ, ਪਲਟੇ ਸਭ ਮਾਂਜਦਿਆਂ ਕਈ ਵਾਰੀ ਰਾਤ ਗੁਜ਼ਰ ਜਾਣੀ, ਪਰ ਬਾਬਾ ਜੀ ਨਾ ਅੱਕਦੇ ਨਾ ਥੱਕਦੇ ਨਾਮ ਸਿਮਰਨ ਦੀ ਧੁਨ ਵਿਚ ਸੇਵਾ ਵਿਚ ਲਗੇ ਰਹਿੰਦੇ, ਕਦੀ ਕੋਈ ਰੋਸ ਭਰੇ ਅੱਖਰ ਕਿਸੇ ਨੂੰ ਕਿਸੇ ਸੇਵਾ ਬਾਰੇ ਨਾ ਕਹਿੰਦੇ–ਅੰਮ੍ਰਿਤ ਵੇਲੇ ਸਭ ਸਿੰਘਾਂ ਤੋਂ ਪਹਿਲਾਂ ਆਪਣੀ ਕ੍ਰਿਆ ਸੋਧ-ਦੁਮਾਲਾ ਦਸਤਾਰ ਸਜਾ ਕੇ ਨਿਤਾ-ਪ੍ਰਤ ਦੀ ਸੇਵਾ ਵਿਚ ਲਗ ਜਾਂਦੇ।

**ਮਨ ਦੀ ਮੈਲ ਉਤਰ–ਨਿਖਾਰ ਆ ਜਾਣਾ**—ਇਉਂ ਨਿਤ ਦੀ ਕ੍ਰਿਆ ਨੇ ਆਪ ਦੇ ਮਨ ਤੇ ਦ੍ਵੈਤਾ-ਹਉਮੈ ਦਾ ਰਤੀ ਕੁ ਅੰਸ਼ ਤੱਕ ਨਾ ਆਉਣ ਦਿਤਾ, ਅਤੇ ਨਾ ਹੀ ਮਨ ਤੇ ਰੰਜ-ਗ਼ਮ ਫਿਕਰ-ਉਦਾਸੀਨਤਾ ਹੀ ਛਾਈ ਨਜ਼ਰ ਆਉਂਦੀ, ਸਗੋਂ ਹਸੂੰ ਹਸੂੰ–ਨੂਰੀ ਚੇਹਰਾ, ਮੁਸਕ੍ਰਾਹਟ ਜਲਾਲ ਖੁਸ਼ੀ-ਖੇੜਾ, ਸੇਵਾ ਦਾ ਉਮਾਹ ਚਾਉ ਨੇ–

'ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥' [ਬਿਲਾਵਲੁ ਮ: ੫, ਪੰਨਾ ੮੦੮

ਲਾਲ ਰੰਗ ਦਾ ਚਾਉ ਦਿਨ ਦੂਣੀ–ਰਾਤ ਚੌਗੁਣੀ 'ਚਮਕ' ਕੁਠਾਲੀ ਵਿਚ ਪੈ ਸਿਆਉਣੇ ਦੇ ਨਿਖਾਰ ਵਿਚ ਸੱਚ ਦੀ ਭਾਹ ਮਾਰਨ ਲਗ ਪਈ।

ਇਸ ਅਣਥੱਕ ਸੇਵਾ ਨੇ, ਜਿਥੇ ਜਥੇਦਾਰ ਸਾਹਿਬ ਤੇ ਸਿੰਘਾਂ ਦੇ ਮਨ ਜਿਤ ਲਏ ['ਮਨ ਜੀਤੈ ਜਗ ਜੀਤ'] ਉਥੇ ਸੰਸਾਰੀ ਲੋਕ ਭੀ ਇਸ ਚਮਕਦੇ ਹੀਰੇ ਦੀ ਚਮਕ ਨੂੰ ਤੱਕਦੇ ਤੇ ਪ੍ਰਸੰਤਾ ਵਿਚ–

'ਧੰਨ ਜਨਨੀ ਜਿਨਿ ਜਾਇਆ, ਧੰਨ ਪਿਤਾ ਪਰਧਾਨੁ ॥' ਅਵਸ਼ਕ ਹੀ ਮੂੰਹੋਂ ਨਿਕਲ ਜਾਂਦਾ।

ਜਿਥੇ ਇਸ ਸੇਵਾ ਦੇ ਪ੍ਰਭਾਵ ਨੇ ਲੋਕ–ਮਨਾਂ ਵਿਚ ਪਿਆਰ ਪੈਦਾ ਕਰ ਦਿਤਾ ਉਥੇ ਸਤਿਗੁਰੂ

ਬਖਸ਼ਸ਼ਾਂ ਦੇ ਮਾਲਕ ਦੀ ਅਤੀ ਪ੍ਰਸੰਨਤਾ ਹੋਣੀ ਹੀ ਸੀ। ਮਨ ਦੀ–
'ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥' [ਮ: ੩, ਪੰਨਾ ੬੫੧
ਮੈਲ ਸੇਵਾ ਨਾਲ ਮਾਂਜ–ਨਿਖਾਰ ਆਉਣਾ ਕੁਦਰਤੀ ਸੀ, ਭਗਤੀ-ਸ਼ਕਤੀ ਦੀਆਂ ਫੁਹਾਰਾਂ ਫੁਟਨ ਲਗ
ਪਈਆਂ–ਪਰ ਬਾਬਾ ਜੀ ਸ਼ਹਿਨ ਸ਼ੀਲਤਾ ਦੀ ਸਿਖਰ ਨੂੰ ਭੀ ਛੂਹ ਚੁਕੇ ਸਨ, ਤੇ ਚੁਪ ਸਾਧਨਾ ਵਿਚ ਮਸਤ
ਰਹਿੰਦੇ ਜਿਸ ਤੇ 'ਮਥੇ ਹੀ ਪ੍ਰਗਟ ਥੀਆ' ਤਾਂ ਹਰ ਕੋਈ ਅਨਭਵ ਕਰ ਲੈਂਦਾ, ਪਰ ਉਹਨਾਂ ਦੀ ਚੁੱਪ
ਨੇ ਇਹ ਭਗਤੀ-ਸ਼ਕਤੀ ਦਾ ਰਾਜ਼ ਛੁਪਾਈ ਰਖਿਆ ਤੇ ਆਮ ਲੋਕਾਂ ਨੂੰ ਮਗਰ ਲਾਉਣ ਤੇ ਆਪਣੀ
ਪ੍ਰਭਤਾ ਵਡਿਆਈ ਦੇ ਸੰਕਲਪ ਨੂੰ ਸਦਾ ਤਲਾਂਜਲੀ ਦਿੱਤੀ ਰੱਖੀ।

ਬਾਬਾ ਜੀ ਚੁਪ ਤੇ ਸੇਵਾ ਵਿਚ ਲਗੇ ਰਹਿਣ ਦੀ ਕ੍ਰਿਆ ਦਾ ਪਸਾਰ, ਹਰ ਇਕ ਤੇ ਸੁਤੇ ਹੀ
ਪ੍ਰਭਾਵ ਪੈਣ ਲਗ ਪਿਆ, 'ਬੁੱਢੇ ਦਲ' ਦੇ ਪ੍ਰਮੁਖ ਜਥੇਦਾਰ ਸਾਹਿਬ ਭੀ ਬਾਬਾ ਜੀ ਨਾਲ ਆ ਸੇਵਾ
ਵਿਚ ਹੱਥ ਵਟਾਣ ਲਗ ਜਾਂਦੇ ਤੇ ਸਿੰਘਾਂ ਤੇ ਇਸ ਤਰ੍ਹਾਂ ਪ੍ਰਭਾਵ ਪੈਣਾ ਭੀ ਜ਼ਰੂਰੀ ਸੀ, ਬਾਬਾ ਜੀ ਦੀ
ਅਜੇਹੀ ਘਾਲ ਨੇ ਸਭ ਅੰਦਰ ਸੇਵਾ ਦਾ ਇਕ ਅਣਬੁਝਿਆ ਦੀਵਾ ਮੁੜ ਜਗਾ ਕੇ ਰੋਸ਼ਨ ਕਰ ਦਿਤਾ, ਜਿਸ
ਨਾਲ ਚਾਓ–ਉਮਾਹ ਤੇ ਖੇੜੇ ਵ੍ਰਿਚ ਹਰ ਕੋਈ ਮਹਿਕਣ ਲਗ ਪਿਆ।

## ਬਾਬਾ ਧਰਮ ਸਿੰਘ ਜੀ ਦਾ ਪੱਕੇ ਜੀਵਨ ਸਾਥੀ ਬਨਣ ਦਾ ਸੰਕਲਪ

ਬਾਬਾ ਧਰਮ ਸਿੰਘ ਜੀ ਜੋ ਬਾਬਾ ਮਿੱਤ ਸਿੰਘ ਜੀ ਦੇ ਪੱਕੇ ਜੀਵਨ ਸਾਥੀ ਹੋ ਨਿਬਹੇ, 'ਬੁੱਢੇ
ਦਲ' ਵਿਚ ਬਾਬਾ ਜੀ ਤੋਂ ਪਹਿਲਾਂ *ਬਾਬਾ ਧਰਮ ਸਿੰਘ ਜੀ ਪ੍ਰਵੇਸ਼ ਕਰ ਚੁਕੇ ਹੋਇ ਸਨ, ਤੇ ਦੇਗ ਦੀ
ਸੇਵਾ ਕਰਦੇ ਸਨ, ਬਾਬਾ ਮਿੱਤ ਸਿੰਘ ਜੀ ਕਈ ਵਾਰੀ ਇਹਨਾਂ ਨਾਲ 'ਦੇਗ' (ਸੁਖ ਨਿਧਾਨ) ਦੇ ਰਘੜੇ
ਨਾਲ ਹੱਥ ਵਟਾਉਂਦੇ।

ਸਹਿਜੇ ਸਹਿਜੇ, ਬਾਬਾ ਧਰਮ ਸਿੰਘ ਜੀ ਤੇ ਅਜੇਹਾ ਪ੍ਰਭਾਵ ਪਿਆ, ਕਿ ਮਨ ਵਿਚ ਸੋਚਦੇ, ਕਿ
ਬਾਬਾ ਮਿੱਤ ਸਿੰਘ ਜੀ, ਜੇ ਮੇਰੇ ਜੀਵਨ ਸਾਥੀ ਬਣ ਜਾਣ, ਤਾਂ ਸ਼ਾਇਦ ਗੁਰੂ ਸੇਵਾ ਵਿਚ ਏਨ੍ਹਾ ਵਾਂਗ
ਅਣਥੱਕ ਲੱਗ ਕੇ ਮੈਂ ਭੀ ਆਪਣਾ ਜਨਮ ਸੁਧਾਰ ਲਵਾਂ। ਕਈ ਵਾਰੀ ਮਨ ਉਮਗਦਾ ਪਰ ਆਪਣਾ ਸੁਭਾ
ਕੜਵਾ ਗੁਸੈਲਾ, ਬੋਲ ਕਰਾਰੇ, ਝੱਗੜਾਲੂ ਕਰਕੇ, ਮਨ ਵਿਚ ਇਹਨਾਂ ਨਾਲ ਗੱਲ ਕਰਨ ਨੂੰ ਹੀਆ ਨ
ਪੈਂਦਾ, ਕਿਉਂਕਿ ਅੱਗ ਤੇ ਪਾਣੀ ਦਾ ਕਿਵੇਂ ਮੇਲ ਹੋ ਸਕੇਗਾ ? (ਮਿੱਤ ਸਿੰਘ ਸੀਤਲ ਸੁਭਾ, ਤੇ ਮੈਂ
ਕੜਵਾ–ਅੱਗ ਵਰਗਾ ਸੁਭਾ) ਪਰ ਭੜਕੀ ਅੱਗ ਨੂੰ ਤਾਂ ਪਾਣੀ (ਭਾਵੇਂ ਠੰਢਾ ਹੋਵੇ ਭਾਵੇਂ ਤੱਤਾ) ਬੁਝਾ ਹੀ
ਦੇਂਦਾ ਹੈ। ਹੋ ਸਕਦਾ ਹੈ ਕਿ ਮੇਰੇ ਕੁੜਿਤਨ ਸੁਭਾ (ਜੋ ਮੇਰੇ ਘਾਟੇ ਦਾ ਕਾਰਨ ਹੈ) ਕਿਉਂਕਿ ਸਿੱਖੀ
ਜੀਵਨ ਤਾਂ– 'ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤ ॥੨॥' [ਤੇਤੀ ਸ੍ਵਯੈ, ਪਾ: ੧੦
ਦਸਮੇਸ਼ ਜੀ ਦੇ ਹੁਕਮਾਂ ਤੋਂ ਤਾਂ ਮੈਂ ਕੋਹਾਂ ਦੂਰ ਹਾਂ ਤੇ ਦੂਰ ਹੁੰਦਾ ਜਾ ਰਿਹਾ ਹਾਂ, ਤਾਂ ਤੇ ਜਿਵੇਂ ਕਿਵੇਂ
ਹੋ ਸਕੇ, ਸੀਤਲ ਚੰਦਨ ਰੁੱਖ ਨੇੜੇ ਹੋ–ਆਪਣੇ ਅੰਦਰਲੇ ਜ਼ਹਰੀਲੇ ਜ਼ਹਿਰ ਕ੍ਰੋਧ ਨੂੰ ਠੰਢਕ ਦੂਰ
ਸਕਾਂਗਾ।

---

*ਬਾਬਾ ਧਰਮ ਸਿੰਘ ਜੀ ਦੀ ਜੀਵਨੀ ਵਿਚ, ਇਸੇ ਪੁਸਤਕ ਤੇ ਅਗੇ ਵਿਸਥਾਰ ਪੂਰਵਕ ਹਾਲ ਪੜ੍ਹੋ



ਕਿਉਂਕਿ ਕਈ ਵਾਰੀ ਬਾਬਾ ਧਰਮ ਸਿੰਘ ਜੀ ‡ਤੀਖਣ ਸੁਭਾ ਵਿਚ ਹੁੰਦੇ ਤਾਂ ਬਾਬਾ ਮਿੱਤ ਸਿੰਘ
ਜੀ ਮਿਠਾਸ ਦੇ ਬਚਨ, ਉਹਨਾਂ ਨੂੰ ਠੰਢਿਆਂ ਕਰ ਦੇਂਦੇ । ਭਾਵੇਂ ਕਈ ਵਾਰੀ
ਪਛਤਾਵਾ ਭੀ ਕਰਦੇ ਅਤੇ ਸਤਿਗੁਰਾਂ ਅਗੇ ਬੇਨਤੀਆਂ ਭੀ ਕਰਦੇ, ਕਿ ਹੇ ਦਾਤਾਰ, ਇਹ ਗੁੱਸਾ ਚੰਡਾਲ
ਮੇਰੀ ਸਾਰੀ ਪੂੰਜੀ (ਸੇਵਾ ਤੋਂ ਇੱਕਤ੍ਰ ਕੀਤੀ) ਉਜਾੜ ਰਿਹਾ ਏ, ਕ੍ਰਿਪਾ ਕਰਕੇ, ਸ਼ਾਂਤ ਚਿੱਤ ਬਿਰਤੀ
ਬਖਸ਼ੋ ?

## ਦੋਹਾਂ ਸਾਥੀਆਂ ਦੀ ਸਾਂਝ ਜੀਵਨ ਭਰ ਦੀ ਪੱਕੀ ਗੰਢ

ਇਕ ਦਿਨ (ਬਾਬਾ ਮਿੱਤ ਸਿੰਘ ਜੀ ਤੇ ਬਾਬਾ ਧਰਮ ਸਿੰਘ ਜੀ ਗੁਰਮਤ ਸਿਧਾਤਾਂ ਤੇ ਸਿੰਘਾਂ ਦਾ
ਸੇਵਾ ਵਿਚ ਹੱਥ ਨਾ ਵਟਾਉਣ ਤੇ ਵਿਚਾਰਾਂ ਕਰ ਰਹੇ ਸਨ) ਤਾਂ ਬਾਬਾ ਧਰਮ ਸਿੰਘ ਜੀ ਨੇ ਆਪਣੇ ਮਨ
ਦੀ ਕੁੜਿਤਨ ਬਾਰੇ ਕਿਹਾ–ਮੇਰਾ ਸੁਭਾ ਕੜਵਾ ਤਾਂ ਹੈ, ਪਰ ਜਦ ਤੋਂ ਤੁਹਾਡੀ ਸੰਗਤ ਹੋਈ ਹੈ, ਮੇਰਾ
ਪਾਰਾ ਜੁਵਾਲਾ ਅਗਨੀ ਤੇ ਸੀਤਲ ਜਲ (ਮਿਠਤ ਬਚਨਾਂ ਦੁਆਰਾ) ਪਾ ਠੰਢਾ ਕਰ ਦੇਂਦੇ ਹੋ। ਪਰ
ਅਗਨੀ, ਸੀਤਲ ਜਲ ਨੂੰ ਭੀ ਗਰਮ ਕਰਕੇ ਹਵਾ ਵਿਚ ਉਠਾ ਕੇ ਉਸ ਦੇ ਰੂਪ ਨੂੰ ਬਦਲ ਕੇ, ਕਾਲੇ
ਬੱਦਲਾਂ ਦਾ ਰੂਪ ਬਣਾ ਦੇਂਦੀ ਹੈ ਉਸ ਵਿਚ ਭੀ ਬਿਜਲੀ ਬਣ ਅਜੇ ਆਪਣੀ ਦਿੱਖ ਕੜਕਵੀਂ ਆਵਾਜ਼
ਵਿਚ ਦਰਸਾਦੀ ਹੈ ਕਿ ਧਰਤ-ਅਸਮਾਨ ਕੰਬ ਉਠਦੇ ਹਨ। ਪਰ ਸੀਤਲ ਜਲ (ਬੱਦਲ) ਉਸ ਅਗਨੀ
ਕੜਕਵੀਂ ਬਿਜਲੀ ਦਾ ਪ੍ਰਵਾਹ ਨਾ ਕਰਦੇ, ਮੀਂਹ ਵਰਸਾ ਤਪਦੀ ਧਰਤੀ ਤੇ ਤੜਪਦੇ ਜੀਵਾਂ ਨੂੰ ਠੰਢਕ
ਪੁਚਾ ਦੇਂਦੇ ਹਨ।

ਇਸ ਲਈ ਮੇਰਾ ਮਨ, ਇਕ ਸੱਚੇ ਜੀਵਨ ਸਾਥੀ, ਆਪ ਨਾਲ ਪੱਕੀ ਗੰਢ ਪਾਣ ਨੂੰ ਜੀਅ
ਲੋਚਦਾ ਹੈ ? ਕੀ ਮੇਰੇ ਅਗਨ ਹਿਰਦੇ ਤੇ ਆਪਣੇ ਸੀਤਲ ਸੁਭਾ–ਸ੍ਵਛ ਹਿਰਦੇ ਦੀ ਠੰਢਕ ਪਾ ਕੇ ਠਾਰਣ
ਲਈ, ਸਦਾ ਇਕੱਠੇ, ਸਦੀਵੀ ਜੀਵਨ ਭਰ ਤੇ ਸਾਥੀ ਬਣਾ ਸਕਦੇ ਹੋ ? ਕੋਈ ਉਪਾਏ ਹੈ ? ਜੋ ਅਗਨ-
ਪਾਣੀ ਇਕੱਠੇ ਰਹਿ ਸਕੀਏ ? ਦਸੋ !

**ਬਾਬਾ ਮਿੱਤ ਸਿੰਘ ਜੀ**—ਜੀ ਸੱਦਕੇ ! 'ਆਇ ਮਿਲੁ ਗੁਰ ਸਿਖ ਆਇ ਮਿਲ,
ਤੂ ਮੇਰੇ ਗੁਰੂ ਕੇ ਪਿਆਰੇ ॥ਰਹਾਉ॥' (ਤਿਲੰਗ ਮ: ੧, ਪੰ: ੭੨੫) ਜੇ ਤੁਹਾਡਾ ਮਨ ਲੋਚਦਾ ਹੈ
*ਮਿਤਰਤਾ ਲਈ, ਤਾਂ ਸਾਨੂੰ ਕੀ ਇਤਰਾਜ਼ ਹੋ ਸਕਦਾ ਹੈ, ਪ੍ਰੰਤੂ ਪ੍ਰਭੂ ਦੇ ਗੁਣ ਤੇ ਸੇਵਾ ਤਾਂ–

---

**‡ ਤੀਖਣ ਸੁਭਾ**—ਦੀ ਘਟਨਾ ਦਾਸ ਦੇ ਅੱਖੀਂ ਵੇਖੀ–ਮਾਤਾ ਸਾਹਿਬ ਕੌਰਾਂ ਹਜ਼ੂਰ
ਸਾਹਿਬ ਦੇ ਪ੍ਰਸੰਗ ਵਿਚ ਅਗੇ ਪੜ੍ਹੋ (ਪਸ਼ੂਆਂ ਦਾ ਖੇਤ ਦਲ ਦਲ ਕਰਨਾ ਤੇ ਸਿੰਘਾਂ ਨਾਲ ਕੜਵੇ ਬਚਨ)

*** ਮਿਤਰਤਾ**—ਦੇ ਲੱਛਨ– ਸਖਾ ਔਰ ਮਿਤ੍ਰ ਭਾਵ ਅਤਯੰਤ ਤੱਬ ਹੋਤਾ ਹੈ, ਜਬ
ਆਸਾ, ਇੱਸ਼ਟ, ਉਪਾਸ਼ਨਾ ਆਦੀ ਖੱਟ (ਛੇ) ਸਾਧਨ ਮਿਤ੍ਰਤਾ ਦੇ ਦੋਨੋ ਕੇ ਮਿਲਤੇ ਹੋ, ਸੋ ਖਟ (ਛੇ)
ਸਾਧਨ ਮਿਤਰਤਾ ਕੇ ਯੇਹ ਹੈ–

ਦੋਹਰਾ–'੧. ਆਸਾ, ੨. ਇੱਸ਼ਟ, ੩. ਉਪਾਸ਼ਨਾ, ੪. ਖਾਨ, ੫. ਪਾਨ, ੬. ਪਹਿਰਾਨ।
ਤੁਲਸੀ ਜੋ ਯੇਹ ੬ ਖਟ ਮਿਲੈਂ, ਤਊ ਸਜਨਤਾ ਜਾਨ ।੧।' [ਤੁਲਸੀ ਦਾਸ

ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥ ਜਿਨ ਗੁਰ ਕਾ ਭਾਣਾ ਮੰਨਿਆ, ਤਿਨ
[ਤਿਲੰਗ ਮ: ੧–੭੨੫
'ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥ ਜਿਨ ਗੁਰ ਕਾ ਭਾਣਾ ਮੰਨਿਆ, ਤਿਨ ਘੁਮਿ ਘੁਮਿ ਜਾਏ ॥੨॥'

ਹਾਂ ਆਪ ਦੀ ਕ੍ਰਿਤਨ ਦਾ ਉਪਾਏ ਤਾਂ ਸਤਿਗੁਰ ਪਾਸ ਹੈ, ਜੋ ਰੋਜ਼ਾਨਾ ਗੁਰੂ ਕੀ ਹਾਜ਼ਰੀ–
'ਨਿਕਟਿ ਪੇਖੁ ਪ੍ਰਭੁ ਕਰਣਹਾਰ' [ਬਸੰਤ ਮ: ੫–੧੧੮੩] ਹਾਜ਼ਰ-ਹਜ਼ੂਰ ਜਾਣ, ਅਰਦਾਸ, ਅ
ਸਤਿਗੁਰਾਂ ਦੇ ਬਚਨਾਂ, ਗੁਰਬਾਣੀ ਸ਼ਬਦ ਤੇ ਪੂਰਨ ਟੇਕ ਭਰੋਸਾ-ਵਿਸਵਾਸ਼ ਦੇ ਨਾਲ ਉਸ ਤੇ ਅਮਲ ਕਰ
ਨਾਲ, ਸੁਭਾਉ ਵਿਚ ਤਬਦੀਲੀ ਆ ਸਕਦੀ ਹੈ ?

ਹਾਂ ਜੇ ਤੁਸਾਂ ਦਾ ਸੰਕਲਪ, ਜੀਵਨ ਸਾਥੀ ਬਣ ਜਾਈਏ, ਇਹ ਹੈ ਅਤਿ ਕਠਨ, ਸੁਭਾ ਕਰਕੇ
ਨਹੀਂ, ਸਗੋਂ ਮਨ ਸੰਕਲਪਾ ਕਰਕੇ ਇਹ ਘਾਲ ਅਤਿ ਖਿਖੜੀ ਹੈ, ਫਿਰ ਸਤਿਗੁਰੂ ਜੀ ਦੀ ਕਾਰ, ਹੁਕਮ
ਰਜ਼ਾ ਵਿਚ ਰਹਿਣਾ, ਅਤਿਅੰਤ (ਕਠਨ) ਕਸਵੱਟੀ ਹੈ, ਜਿਸ ਵਿਚ ਕਦੀ ਭੀ ਅਣਿੱਖੜਵੀਂ ਦਿਸ਼ਾ ਆ
ਸਕਦੀ ਹੈ। ਸਭ ਤੋਂ ਪਹਿਲਾਂ– 'ਮਨ ਮੇਲੀ ਕਰ ਮੇਲ ਕਰੰਦੇ' ੧. ਮਨਾਂ ਦਾ ਮੇਲ, ੨. ਸ਼ਬਦ ਤੇ ਸੁਰਤ
ਦਾ ਮੇਲ, ਹੋਣਾ ਜ਼ਰੂਰੀ ਹੈ, ਜਦ ਕਿਸੇ ਦਾ ਆਪਸੀ ਸ਼ਬਦ [ਬੋਲ-ਬਾਣੀ] ਹੀ ਨਾ ਰਲੇ, ਤਦੋਂ ਤੱਕ
ਮੇਲ ਨਹੀਂ ਰਹਿੰਦਾ, ਦੂਜੇ ਸਤਿਗੁਰੂ ਜੀ ਦੀ ਮਰਯਾਦਾ, ਬਾਣੀ-ਬਾਣਾ ਦੀ ਸੂਛਤਾ ਤੇ ਇਸ ਦਾ
ਸਤਿਕਾਰ–ਸਨਮਾਨ, ਮਨ ਦੀ ਡੂੰਘੀ ਤਹਿ ਵਿਚ ਸਮੋ ਜਾਏ।

ਤੀਸਰੇ ਧੰਨ ਗੁਰੂ ਨਾਨਕ ਦੇਵ ਜੀ ਦੇ ਚਲਾਏ ਪਾਧਰ ਰਾਹੁ, ਪ੍ਰਭੂ ਪ੍ਰਾਪਤੀ ਤੇ ਸਭ ਨਿਧਾਨ
[ਖਜ਼ਾਨੇ] ਪ੍ਰਾਪਤ ਕਰਨ ਦਾ ਇਕੋ ਇਕ ਤਰੀਕਾ ਹੈ 'ਸੇਵਾ' ਉਹ ਭੀ 'ਨਿਸ਼ਕਾਮ', ਬਿਨਾਂ ਇੱਛਾ,
ਬਿਨਾ ਮੰਗ ਧਾਰਨ ਦੇ, ਗੁਰੂ ਸਰੂਪ ਨੂੰ–
'ਨਾਨਕ ਸੋਧੇ ਸਿੰਮ੍ਰਿਤ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥' [ਭੈਰਉ ਮ: ੫–੧੧੪੨
(੧) 'ਨਾਨਕ ਸੋਧੇ ... ਵਡਿਆਈ, ਹਉਮੈ ਰਤਾ ਭਰ ਭੀ ਅੰਸ਼ ਤੱਕ ਭੀ
ਜਾਣ ਕੇ ਸੇਵਾ ਕਰਨੀ, ਜਿਸ ਵਿਚ ਲੋਕ ਪਚਾਰਾ, ਵਡਿਆਈ, ਹਉਮੈ ਰਤਾ ਭਰ ਭੀ ਅੰਸ਼ ਤੱਕ ਭੀ
ਮਨ ਵਿਚ ਪ੍ਰਵੇਸ਼ ਨਾ ਕਰੇ– (੨) 'ਲੋਕਨ ਕੀਆ ਵਡਿਆਈਆਂ ਬੈਸੰਤਰ ਪਾਗਉ ॥ ਜਿਉ ਮਿਲੈ
ਪਿਆਰਾ ਆਪਨਾ, ਤ ਬੋਲ ਕਰਾਗਉ ॥' [ਬਿਲਾਵਲ ਮ: ੫–੮੦੮
ਤਾਂ ਤੇ– 'ਇਉ ਪਾਵਹਿ ਹਰਿ ਦਰਸਾਵੜਾ, ਨਹ ਲਗੈ ਤਤੀ ਵਾਉ ਜੀਉ ॥' [ਸੂਹੀ ਮ: ੧–੭੬੩
ਇਹ ਸਿਰ ਧੜ ਦੀ ਬਾਜੀ 'ਸੀਸ ਦੀਆ ਪਰ ਸਿਰਰ ਨ ਦੀਆ' ਦੀ ਕਸਵੱਟੀ ਪ੍ਰਵਾਨ ਹੈ ? ਤਾਂ
ਬਣੋ ਸਾਥੀ, ਪਰ 'ਬਚਨ ਕਰੇ ਤੈ ਖਿਸਕਿ ਜਾਏ ਬੋਲੇ ਸਭ ਕਚਾ' [ਵਾਰ ਮਾਰੂ–੧੦੯੯] ਬਚਨ ਕਰਕੇ
ਖਿਸਗੋ ਤੇ ਨਹੀਂ ? ਅਜੇਹਾ ਨਾ ਹੋਵੇ ਕਿ ਲੋਕ ਕਚਾ ਕਹਿ ਪੁਕਾਰਨ, ਹੋ ਸਕਦਾ ਮੇਰੇ ਵਿਚ ਹਜ਼ਾਰਾਂ
ਅਉਗੁਣ ਹੋਣਗੇ, ਕਿਸੇ ਵੇਲੇ ਮੇਰੇ ਅਉਗੁਣ, ਤੁਹਾਡੇ ਲਈ ਭੁਲੇਖੇ ਦਾ ਕਾਰਨ ਬਣ ਸਕਦੇ ਹਨ, ਸੋਚ
ਲਵੋ, ਸੱਚ ਕੌੜਾ–ਕੂੜ ਮਿੱਠਾ ਹੈ, ਪਰ ਸੱਚ ਹੁਣ ਕ੍ਰਿਤਣ ਤਾਂ ਕਰੇਗਾ, ਪਰ ਸੱਚ, ਸੱਚ ਹੋ ਉਜਾਗਰ ਹੋਕੇ
ਸੰਸਾਰ ਦੇ ਕੋਨੇ ਕੋਨੇ ਹੋ ਚਮਕੇਗਾ।

**ਬਾਬਾ ਧਰਮ ਸਿੰਘ ਜੀ**—ਕੁਝ ਸੋਚੀਂ ਪੈ ਗਏ, ਇਹ ਕਿੰਨੇ ਸਹਿਨ ਸ਼ੀਲਤਾ,
ਧੀਰਜਤਾ ਵਾਲੇ, ਸ਼ਾਂਤੀ ਦੇ ਪੁੰਜ ਹਨ, ਤੇ ਹਰ ਕ੍ਰਿਤਨ ਨੂੰ ਭੀ ਕਿਵੇਂ ਜਰਨ ਸ਼ਕਤੀ ਨਾਲ ਸਮੋ ਜਾਂਦੇ



ਹਨ। ਪਰ ਮੈਂ ਇਹਨਾਂ ਨਾਲ ਕਿਵੇਂ ਗੁਜ਼ਾਰਨ ਕਰਾਂਗਾ ?

ਧੰਨ ਬਾਬਾ ਮਿੱਤ ਸਿੰਘ ਜੀ ! ਝੱਟ ਜਾਣ ਗਏ, ਤੇ ਮੁਸਕਰਾ ਪਏ ਤੇ ਹੱਸ ਕੇ ਬੋਲੇ, ਇਕ ਜੀਵਨ
ਸਾਥੀ ਬਨਾਣ ਲਗੇ ਸਾਂ, ਉਹ ਭੀ ਡੂੰਘੀ ਸੋਚੀਂ ਪੈ ਗਏ ਹਨ, ਕੀ ਤੁਸੀਂ ਆਪਣੇ ਸੁਭਾ ਤੋਂ ਡਰ ਗਏ
ਹੋ ? ਪਰ ਇਸ ਤਰ੍ਹਾਂ ਭੈ ਕਰਕੇ ਤਾਂ ਵਾਹਿਗੁਰੂ ਜੀ ਦੀ ਰਚਨਾ ਤੋਂ ਜੀਵ ਕਿਵੇਂ ਬਚ ਸਕਦਾ ਹੈ,
ਗਰਮੀ-ਸਰਦੀ, ਅਗਨੀ-ਜਲ, ਸਾਰੇ ਕਿਵੇਂ ਇਕੱਠੇ ਕਰਕੇ ਜੀਵ ਦੀ ਬਣਤਰ ਬਣਾ ਕੇ ਕਾਦਰ।
ਨੇ ਕੁਦਰਤ ਦਾ ਵਿਸਥਾਰ ਕੀਤਾ ਹੈ–

'ਪਉਣੈ ਪਾਣੀ ਅਗਨੀ ਕਾ ਮੇਲੁ ॥ ਚੰਚਲ ਚਪਲ ਬੁਧਿ ਕਾ ਖੇਲੁ ॥' [ਗਉੜੀ ਮ: ੧–੧੫੨

ਇਸੇ ਸਬੰਧ ਵਿਚ– ਮਾਰੂ ਮ: ੧, ਪੰਨਾ ੧੦੩੩ ਤੇ ਫੁਰਮਾਇਆ ਹੈ– 'ਪਉਣ ਪਾਣੀ ਅਗਨੀ ਇਕ
ਵਾਸਾ ॥ ਆਪੇ ਕੀਤੋ ਖੇਲੁ ਤਮਾਸਾ ॥ ਬਲਦੀ ਜਲਿ ਨਿਵਰੈ ਕਿਰਪਾ ਤੇ, ਆਪੇ ਜਲ ਨਿਧਿ ਪਾਇਦਾ॥੪॥'

ਅਸੀਂ-ਤੁਸੀਂ ਪੰਜ ਤੱਤ ਦੇ ਪੁਤਲੇ ਹਾਂ (ਪਉਣ, ਪਾਣੀ, ਅਗਨੀ, ਧਰਤੀ, ਅਕਾਸ਼) ਪ੍ਰਮੇਸ਼ਰ ਦੀ
ਜੋਤਿ)– 'ਪਉਣ ਪਾਣੀ ਬੈਸੰਤਰੋ, ਚਉਥੀ ਧਰਤੀ ਸੰਗਿ ਮਿਲਾਈ ॥ ਪੰਚਮਿ ਵਿਚ ਆਕਾਸੁ ਕਰਿ,
ਕਰਤਾ ਛਟਮੁ ਅਦਿਸਟੁ ਸਮਾਈ ॥ .. ... ... ..... ॥੨॥' [ਵਾਰ੧ਭਾਈ ਗੁਰਦਾਸ

ਫਿਰ ਘਬਰਾਹਟ ਤੇ ਸੋਚ ਕਾਹਦੀ ? ਜਿਵੇਂ ਵੈਦ ਮਰੀਜ਼ ਦੀ ਨਬਜ਼ ਪਛਾਣ 'ਗਰਮੀ-ਬਾਦੀ ਜਾਂ ਵਾਈ'
ਦਾ ਰੋਗ ਹੁੰਦਾ ਹੈ, ਉਸ ਨੂੰ ਹਟਾਨ–ਦੂਰ ਕਰਨ ਦੀ ਦੁਵਾਈ ਦੇਂਦਾ–ਇਸੇ ਤਰ੍ਹਾਂ ਪੂਰਾ ਸਤਿਗੁਰੂ ਸਿੱਖ
ਦੇ ਅਗਨੀ ਤੱਤ ਨੂੰ ਠੰਢਾ ਕਰਕੇ ਸੀਤਲ ਦੁਵਾਈ ਦੇ ਦੇਂਦਾ ਹੈ। ਕਿਉਂਕਿ ਉਸ ਪ੍ਰਭੂ ਦੇ ਬਨਾਏ ਹੀ
ਇਹ ਪੰਜੇ ਤੱਤ ਸਰੀਰ ਵਿਚ ਬੱਧੇ ਹਨ–ਪਰ ਆਪੋ ਆਪਣਾ ਕੰਮ ਕਰੀ ਜਾ ਰਹੇ ਹਨ। ਇਸੇ ਤਰ੍ਹਾਂ
ਅਸਾਂ ਦਾ ਸਬੰਧ ਭੀ–ਅਕਾਲ ਪੁਰਖ ਆਪੇ ਜੋੜ ਕੇ, ਨਿਭਾਹੁਣਗੇ। ਸਤਿਗੁਰਾਂ ਫੁਰਮਾਇਆ–

'ਕਬੀਰ ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥' [ਸਲੋਕ ਕਬੀਰ–੧੩੭੩

## ਸਤਿਗੁਰੂ ਹਜ਼ੂਰ ਜੀਵਨ ਸਾਥੀ ਬਨਣ ਦੀ ਅਰਦਾਸ--

ਇਉਂ ਸਾਡੀ-ਤੁਹਾਡੀ ਮਿਤਰਤਾ ਨਿਭ ਜਾਏਗੀ, ਚਲੋ ਉਠੋ ? ਸਤਿਗੁਰੂ ਹਜ਼ੂਰ ਅਰਦਾਸ ਕਰੀਏ ?
ਦਿਓ ਬਚਨ ! ਸਾਥੋਂ ਭੀ ਪੱਕਾ ਵਾਹਿਦਾ ਲੈ ਲਵੋ, ਅਸੀਂ ਕਦਾਚਿਤ ਤੁਹਾਡਾ ਸਾਥ ਨਹੀਂ ਛੱਡਾਂਗੇ ਅਤੇ
ਰਹਿੰਦੇ ਸੁਆਸਾਂ ਤੱਕ ਇਸ ਬਚਨ ਦੀ ਪਾਲਣਾ ਕਰਾਂਗੇ।

ਫਿਰ ਕੀ ਸੀ ? ਗੁਰੂ ਹਜ਼ੂਰ ਮੱਥਾ ਟੇਕ ਮਨ ਦੀਆਂ ਭਾਵਨਾਵਾਂ ਪ੍ਰਤੀ ਅਰਦਾਸ ਕੀਤੀ–ਹੁਕਮਨਾਮਾ
ਲਿਆ, ਉਸ ਤੋਂ ਬਾਹਦ ਪੱਕੇ ਸਾਥੀ ਬਣ–ਅੰਤਮ ਸਮੇਂ ਤੱਕ ਆਪਣੇ ਬਚਨਾਂ ਤੇ ਪੂਰਨ ਉਤਰੇ ਅਤੇ
ਪੂਰਾ ਸਾਥ() ਨਿਭਾਹਿਆ।

---

**() ਸਾਥ ਨਿਭਾਹਿਆ**—ਬਾਬਾ ਧਰਮ ਸਿੰਘ ਜੀ, ਬਾਬਾ ਮਿੱਤ ਸਿੰਘ ਜੀ ਤੋਂ
ਉਮਰੋਂ ਵਡੇ ਭੀ ਸਨ, ਅਤੇ 'ਦਲ' ਵਿਚ ਭੀ ਪਹਿਲਾਂ ਆਏ ਹੋਏ ਸਨ–ਬਾਬਾ ਮਿੱਤ ਸਿੰਘ ਜੀ ☞

## ਸੇਵਾ ਵਿਚ ਦੋਹਾਂ ਦਾ ਇਕੱਠੇ ਹੱਥ ਵਟਾਉਣਾ—

'ਬੁੱਢੇ ਦਲ' ਵਿਚ ਹਰ ਪ੍ਰਕਾਰ ਦੀ ਸੇਵਾ ਵਿਚ ਦੋਨੋਂ ਰਲ ਕੇ ਕਰਨ ਨਾਲ ਕਾਫੀ ਸਹਿਯੋਗਤਾ ਪ੍ਰਾਪਤ ਹੋਣ ਲਗ ਪਈ–ਗੁਰੂ ਮਹਾਰਾਜ ਦੀ ਛੌਲਦਾਰੀ ਲਾ ਪ੍ਰਕਾਸ਼ ਕਰਨ–ਚੁਲੇ ਬਣਾ ਲੋਹ ਲੰਗਰ 'ਤੇ ਇਕ ਨੇ ਲੰਗਰ ਪਕਾਨਾ ਤੇ ਦੂਜੇ ਨੇ ਬਾਲਨ ਡਾਹੁਣਾ, ਲੰਗਰ ਛਕਾਣ ਲਈ ਇਕੱਠੇ ਸਿੰਘਾਂ ਦੇ ਆਸਨ ਤੇ ਜਾ ਕੇ ਵਰਤਾਨਾ, ਇਉਂ ਇਹਨਾਂ ਦਾ ਮਨ-ਬਚ-ਕਰਮ ਅਖੀਰ ਸੁਆਸਾਂ ਤੱਕ ਨਿਭਿਆ।

ਇਸ ਤਰ੍ਹਾਂ 'ਦਲ' ਵਿਚ ਸੇਵਾ, ਪਿਆਰ ਤੇ ਖਿੜੇ ਮਸਤਕ ਕਰਨੀ, ਭੋਲੇ ਭਾ, ਨਿਰਵੈਰ ਹਿਰਦਾ ਮਨ-ਬਚ-ਕਰਮ ਕਰਕੇ 'ਹੁਕਮ' ਮੰਨ ਅਜੇਹੇ ਅਮੋਲਕ ਗੁਣਾਂ ਕਰਕੇ ਜਿਥੇ ਜਥੇਦਾਰ ਜੀ ਦੇ ਮਨ ਦੇ ਸਿੰਗਾਰ ਬਣ ਗਏ, ਉਥੇ ਹਰ ਸਿੰਘ ਅੰਦਰ ਅਦਬ-ਸਤਿਕਾਰ ਉਤਪੰਨ ਹੋ ਗਿਆ, ਅਤੇ ਹਰ ਸ਼ਰਧਾਲੂ ਪ੍ਰੇਮੀ ਜਨ, ਤੇ ਬੁੱਢੇ ਦਲ ਦੇ ਪੜਾਵਾਂ ਦੇ ਸੰਤ-ਮਹੰਤ, ਸੇਵਾਦਾਰ, ਜਥੇਦਾਰ, ਨਗਰ ਨਿਵਾਸੀਆਂ ਵਿਚ ਭੀ ਬਾਬਾ ਜੀ ਦੀ ਅਣਥੱਕ ਸੇਵਾ ਘਾਲ ਕਮਾਈ ਨੇ, ਹਰ ਇਕ ਦੇ ਮਨ ਨੂੰ ਪ੍ਰਭਾਵਤ ਕਰਕੇ, ਸਨਮਾਨ-ਸਤਿਕਾਰ ਲਈ ਵਡੇਰੀ ਥਾਉਂ ਪ੍ਰਾਪਤ ਕਰ ਲਈ, ਜਿਸ ਕਰਕੇ ਹਰ ਕੋਈ ਬਾਬਾ ਜੀ ਨੂੰ ਆਪਣੇ ਅਸਥਾਨ ਤੇ ਰਖਣ ਦੇ ਚਾਹਵਾਨ ਹੋ ਗਏ ਸਨ।

## ਸ੍ਰੀ ਚਮਕੌਰ ਸਾਹਿਬ ਗੁਰਦੁਆਰਾ ਕਤਲ ਗੜ੍ਹੀ ਦੀ ਸੇਵਾ

(ਸ਼੍ਰੋਮਣੀ ਕਮੇਟੀ ਦੀ ਹੋਂਦ ਤੋਂ ਪਹਿਲਾਂ) ਬਹੁਤ ਸਾਰੇ ਅਸਥਾਨ 'ਬੁੱਢੇ ਦਲ' ਦੇ ਪ੍ਰਬੰਧ ਵਿਚ ਸਨ, ਜਾਂ ਫਿਰ ਸੰਤਾਂ-ਮਹੰਤਾਂ ਉਦਾਸੀਆਂ ਦੀ ਦੇਖ-ਰੇਖ ਵਿਚ ਸੇਵਾ ਸੰਭਾਲ ਹੁੰਦੀ–ਜਦ 'ਬੁੱਢਾ ਦਲ' ਚਮਕੌਰ ਸਾਹਿਬ ਸ਼ਹੀਦੀ ਜੋੜ ਮੇਲੇ ਤੇ ਪੁਜੇ, ਤਾਂ ਬੁੱਢੇ ਦਲ ਦੇ ਜਥੇਦਾਰ ਨੂੰ ਪਤਾ ਲਗਾ ਕਿ–ਗੁ: ਕਤਲ ਗੜ੍ਹੀ (ਜਿਥੇ ਦੋਵੇਂ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ ਜੰਗ ਵਿਚ ਸ਼ਹੀਦ ਹੋਏ ਸਨ) ਅਸਥਾਨ ਦੀ ਸੇਵਾ ਸੰਭਾਲ ਤਸੱਲੀ ਬਖਸ਼ ਨਹੀਂ ਸੀ, ਇਸ ਅਸਥਾਨ ਦੀ ਸੇਵਾ ਸੰਭਾਲ ਕਰਨੀ ਬਹੁਤ ਜ਼ਰੂਰੀ ਸੀ, ਤੇ ਉਸ ਸਮੇਂ ਇਸ ਸ਼ਹੀਦੀ ਅਸਥਾਨ ਦੀ ਸੇਵਾ ਹੱਠੀ-ਤੱਪੀ ਸਿੰਘ ਹੀ ਨਿਭਾ ਸਕਦੇ ਸੀ–ਕਿਉਂਕਿ ਸ਼ਹੀਦਾਂ ਦਾ ਇਹ ਪਾਵਨ ਅਸਥਾਨ, ਕੁਰੱਪਟ-ਕੁਚੀਲ ਤੇ ਅਸ਼ੁਧ ਬਿਰਤੀ ਲਈ ਬਹੁਤ ਵਡੀ ਕਠਨਾਈ ਦਾ ਕਾਰਨ ਸੀ ਕਿਉਂਕਿ ਉਸ ਲਈ ਸ਼ਹੀਦੀ ਅਮਰ ਰੂਹਾਂ ਟਿਕਨ ਨਹੀਂ ਸਨ ਦੇਂਦੀਆਂ–ਤਾਂ ਤੇ ਨਿਰਇੱਛਤ ਹਠੀ-ਤਪੀ ਤੇ ਸੇਵਾ ਭਾਵ ਵਾਲੇ ਸਿੰਘ ਦੀ ਲੋੜ ਸੀ।

ਇਸ ਅਸਥਾਨ ਲਈ ਸੇਵਾ ਸੰਭਾਲ ਲਈ ਪਹਿਰਾ ਸੌਂਪਨ ਲਈ ਬੁੱਢੇ ਦਲ (ਸਿੰਘਾਂ) ਦੀ ਇਕਤਰਤਾ ਜਥੇਦਾਰ ਜੀ ਦੀ ਹਾਜ਼ਰੀ ਵਿਚ ਹੋਈ, ਸਾਰਿਆਂ ਸਿੰਘਾਂ ਨੇ ਗੁਰਮਤਾ ਕੀਤਾ ਕਿ

---

☞ ਨਾਲ ਪੂਰਾ ਸਾਥ ਨਿਭਾਹਿਆ। ਬਾਬਾ ਮਿੱਤ ਸਿੰਘ ਜੀ ਦੇ ਅਕਾਲ ਚਲਾਣੇ ਪਿਛੋਂ ਗੁਰ: ਮਾਤਾ ਸਾਹਿਬ ਕੌਰਾਂ ਜੀ ਦੀ ਕਾਰ ਸੇਵਾ ਇਹਨਾਂ ਸੰਭਾਲੀ, ਇਹਨਾਂ ਦਾ ਅੰਗੀਠਾ ਭੀ ਬਾਬਾ ਮਿੱਤ ਸਿੰਘ ਜੀ ਦੇ ਆਸਨ ਤੇ ਹੀ ਬਣੇ ਅੰਗੀਠੇ ਨਾਲ ਹੈ, ਜਿਵੇਂ ਇਕੱਠੇ ਹੀ ਸਾਥੀ ਹੋਵਨ।

ਦੋਹਾਂ ਮਹਾਂਪੁਰਸ਼ਾਂ ਦੀਆਂ, ਅੰਗੀਠੇ ਤੇ ਸੰਗੇ ਮਰ-ਮਰ ਦੀਆਂ ਸਿਲਾਂ ਉਕਰੀਆਂ ਉਹਨਾਂ ਦੀ ਹੋਂਦ ਦਰਸਾ ਰਹੀਆਂ ਹਨ।



ਬਾਬਾ ਮਿੱਤ ਸਿੰਘ ਜੀ ਇਸ ਅਸਥਾਨ ਤੇ ਸੇਵਾ ਦੇ ਯੋਗਜ ਹਨ, ਇਹਨਾਂ ਨੂੰ ਇਹ ਸੇਵਾ ਦਾ ਪਹਿਰਾ ਦੇ ਦੇਣਾ ਚਾਹੀਦਾ ਹੈ, ਇਹ ਹੀ ਇਹ ਸੇਵਾ ਨਿਬਾਹ ਸਕਨਗੇ।

ਪੰਥਕ ਗੁਰਮਤਾ, ਅਤੇ ਕਤਲ ਗੜ੍ਹੀ–(ਦਸਮੇਸ਼ ਦੇ ਦੋ ਵਡੇ ਸਾਹਿਬਜ਼ਾਦਿਆਂ ਅਤੇ ੪੦ ਸਿੰਘਾਂ ਜੋ *'ਸ਼ਹੀਦਾਨੇ ਵਤਨ' ਦੀ ਵੱਡੀ ਕੁਰਬਾਨੀ) ਦੇ ਅਸਥਾਨ ਦੀ ਸੇਵਾ ਸੁਭਾਗ ਸਤਿਗੁਰਾਂ ਦੀ ਅਪਾਰ ਬਖਸ਼ਸ਼ 'ਹੁਕਮ' ਨੂੰ ਬਾਬਾ ਜੀ ਨੇ ਸਵੀਕਾਰ ਕਰ ਲਿਆ।

## ਗੁ: ਕਤਲ ਗੜ੍ਹੀ ਸੇਵਾ ਦਾ ਬਾਬਾ ਜੀ ਪ੍ਰਤੀ(ਪ੍ਰਤੀਕਰਮ)

ਬਾਬਾ ਜੀ ਜਿਸ ਸਾਂਚੇ (ਸੇਵਾ-ਸਿਮਰਨ) ਵਿਚ ਢਲ ਚੁਕੇ ਹੋਏ ਸਨ, ਉਸ ਦੀ ਮਹਿਕ ਨੇ, ਥੋੜੇ ਹੀ ਦਿਨਾਂ ਵਿਚ ਲੋਕਾਂ ਵਿਚ ਜਾਗ੍ਰਤੀ ਪੈਦਾ ਕਰ ਦਿੱਤੀ, ਕਿਉਂਕਿ ਆਪ ਸਾਵਧਾਨੀ ਨਾਲ ਦਿਨ-ਰਾਤ ਸੇਵਾ ਵਿਚ ਲਗੇ ਰਹਿਣ ਕਾਰਣ, ਹਰ ਪ੍ਰਾਣੀ-ਪ੍ਰੇਰਤ ਹੋ ਰਿਹਾ ਸੀ, ਇਸ ਕਾਰਨ ਕਤਲ ਗੜ੍ਹੀ ਅਸਥਾਨ ਦੀਆਂ ਨੇੜੇ-ਤੇੜੇ ਸੰਗਤਾਂ ਵਿਚ ਖੁਸ਼ਬੋਆਂ ਫੈਲਣ ਲਗੀਆਂ–ਦੇਗ ਲੰਗਰ ਦਾ ਅਤੁਟ ਪਹਿਰਾ ਭੀ ਸ਼ੁਰੂ ਹੋ ਗਿਆ।

ਜਿਨਾਂ ਸਜਨਾਂ ਨੇ ਬਾਬਾ ਜੀ ਨੂੰ ਅਣਥੱਕ ਸੇਵਾ ਕਰਦਿਆਂ ਅਤੇ ਹੋਈਆਂ ਪ੍ਰਗਤੀਆਂ ਨੂੰ ਵੇਖਿਆ ਹੈ, ਉਹਨਾਂ ਦੀ ਜ਼ਬਾਨੀ ਪਤਾ ਲਗਦਾ ਹੈ, ਕਿ ਬਾਬਾ ਜੀ ਦਿਨੇ-ਰਾਤ ਸੇਵਾ-ਸਿਮਰਨ ਵਿਚ ਲਗੇ ਰਹਿੰਦੇ, ਸ਼ਾਇਦ ਹੀ ਕਦੀ ਆਰਾਮ ਕਰਦੇ (ਸੁਤੇ) ਵੇਖਿਆ ਹੋਵੇ, ਕਦੀ ਝਾੜੂ ਦੀ ਸੇਵਾ, ਕਦੀ ਦਰੀਆਂ ਝਾੜ ਵਛਾਂਦੇ, ਕਦੀ ਪਾਣੀ ਦਾ ਛਿੜਕਾਓ, ਹਰ ਪਾਸੇ ਸਫਾਈ, ਅੰਮ੍ਰਿਤ ਵੇਲੇ ਅਸਥਾਨ ਦਾ ਇਸ਼ਨਾਨ, ਵਛਾਈ ਤੇ ਸਤਿਗੁਰਾਂ ਦੇ ਪ੍ਰਕਾਸ਼ ਕਰਨ ਤੋਂ ਜੇ ਕਦੀ ਵੇਹਲੇ ਹੁੰਦੇ ਤਾਂ ਤਾਬੇ ਖੜੇ ਚੌਰ ਜਾਂ ਪੱਖਾ ਝੱਲੀ ਜਾਂਦੇ। ਕਦੀ ਉਨੀਂਦਰੇ ਜਾਂ ਆਰਾਮ ਕਰਦੇ ਨਹੀਂ ਵੇਖਿਆ।

## ਗੁ: ਕਤਲ ਗੜ੍ਹੀ ਦੀ ਸੇਵਾ ਵਿਚ ਬਾਬਾ ਜੀ ਦਾ ਯੋਗਦਾਨ

ਇਹ ਪਾਵਨ ਅਸਥਾਨ ਗੁ: ਕਤਲ ਗੜ੍ਹੀ 0'ਸ਼ਹੀਦਾਨੇ ਵਤਨ' ਦੋ ਸਾਹਿਬਜ਼ਾਦਿਆਂ ਤੇ ੪੦ ਸਿੰਘਾਂ ਦੀ ਅਦੁਤੀ ਕੁਰਬਾਨੀ ਅਤੇ ਧਰਮ ਯੁਧ ਦੀ ਲਾ-ਮਿਸਾਲ ਸ਼ਹਾਦਤ ਹੈ, ਜਿਨਾਂ ਆਪਣੇ ਲਹੂ ਨਾਲ

---

*** ਨੋਟ**—ਦਾਸ ਦੀ ਇਸੇ ਕਲਮ ਤੋਂ 'ਸ਼ਹੀਦਾਨੇ ਵਤਨ' ਪੁਸਤਕ ਲਿਖੀ ਹੋਈ ਹੈ ਜੋ ਅਜੇ ਅਣਛਪੀ ਪਈ ਹੈ, ਛੇਤੀ ਹੀ ਛਪਾ ਕੇ ਪ੍ਰਕਾਸ਼ਕ ਕਰਨ ਦਾ ਯਤਨ ਹੈ, ਛਾਪਨ ਦਾ ਅਜੇ ਸਾਧਨ ਨਹੀਂ ਬਣ ਸਕਿਆ, ਯਤਨ ਜਾਰੀ ਹੈ। ਸਤਿਗੁਰੂ ਕਿਸੇ ਦਾਨੀ ਪਾਸੋਂ ਆਪੇ ਪ੍ਰੇਰ ਕੇ ਸੇਵਾ ਲੈ ਲੈਣਗੇ।

**0 ਸ਼ਹੀਦਾਨੇ ਵਤਨ**—ਅਸਥਾਨ ਦੀ ਮਹੱਤਤਾ–ਸੂਝ ਰਖਣ ਵਾਲੇ ਪੁਰਸ਼ ਹੀ ਜਾਣ ਸਕਦੇ ਹਨ ਬਾਬਾ ਜੀ ਇਹਨਾਂ ਮੰਜ਼ਲਾਂ ਦੇ ਪਾਂਧੀ ਬਾਬਾ ਮਿੱਤ ਸਿੰਘ ਜੀ ਪਹਿਲਾਂ ਹੀ ਕਈ ਦਾਤਾਂ ਪ੍ਰਾਪਤ ਕਰ ਚੁਕੇ ਸਨ, ਅੰਮ੍ਰਿਤ ਦੀ ਦਾਤ, ਫਰਰਾ, ਵਿਦਿਆ, ਬਾਣੇ ਦੀਆਂ ਬਖਸ਼ਸ਼ਾਂ, ਸ਼ਹੀਦਾਂ ਦੇ ਅਸਥਾਨ

[ਫੁਟਨੋਟ–ਬਾਕੀ ਪੰਨਾ ਨੰ: ੧੦੨ ਤੇ ਦੇਖੋ]–

ਦਾ ਮਾਨ ਪ੍ਰਦਾਨ ਕੀਤਾ ਹੈ। ਜੋ ਸੰਸਾਰ ਇਸ ਪਾਵਨ ਧਰਤੀ ਨੂੰ ਸਿੰਚਨ ਕਰਕੇ ਪਾਵਨ-ਪਵਿੱਤ੍ਰ ਹੋਣ ਸਾਰੇ ਧਰਮਾਂ ਲਈ ਪੂਜਯ ਅਸਥਾਨ ਬਣ ਚੁਕਾ ਹੈ।

ਇਸ ਗੁਰੂ ਖਾਲਸਾ ਜੀ ਦੀ ਗੁਰਗੱਦੀ ਦੇ ਪਾਵਨ ਅਸਥਾਨ ਦੀ ਸੇਵਾ ਨੇ ਬਾਬਾ ਮਿੱਤ ਸਿੰਘ ਜੀ ਦੀਆਂ ਆਤਮਕ ਉਚ ਉਡਾਰੀਆਂ, ਖੰਡਾਂ-ਬ੍ਰਹਮੰਡਾਂ ਦੀਆਂ ਸਿਖਰਾਂ ਛੋਹਣ ਲਈ, ਕਈ ਮੰਜ਼ਲਾਂ ਤਹਿ ਕਰਕੇ ਸਿਖਰਾਂ ਤੇ ਪਹੁੰਚਾ ਦਿਤਾ।

ਜੋਗੀ ਮੁਸਲਮਾਨ, ਇਸ ਚਮਕੌਰ ਦੀ ਕਿਤਨੇ 'ਗੰਜਿ ਸ਼ਹੀਦਾਂ' ਰਚਿਤ ਹਕੀਮ ਅੱਲਾ ਯਾਰ ਖਾਂ ਜੋਗੀ ਮੁਸਲਮਾਨ, ਇਸ ਚਮਕੌਰ ਦੀ ਕਿਤਨੇ ਆਲਮਾਨਾ ਢੰਗ ਨਾਲ ਦਰਦੇ ਦਿਲ ਦੀ ਆਵਾਜ਼ ਨੂੰ ਕਲਮ ਬੰਦ ਕਰਕੇ 'ਖਾਲਸਾ' ਜੀ ਨੂੰ ਹਲੂਣਾ ਦੇ ਰਹੇ ਹਨ। (ਸਾਰੀ ਦਾਸਤਾਨ ਪੁਸਤਕ 'ਗੰਜਿ ਸ਼ਹੀਦਾਂ' ਵਿਚ ਪੜ੍ਹੋ) ਟੂਕ ਮਾਤ੍ਰ ਜ਼ਿਕਰ ਕੀਤਾ ਜਾ ਰਿਹਾ–

'ਬਸ ਏਕ ਹਿੰਦ ਮੇਂ ਤੀਰਥ ਹੈ, ਯਾਤਰਾ ਕੇ ਲੀਏ। ਕਟਾਏ ਬਾਪ ਨੇ ਬੱਚੇ ਜਹਾਂ, ਖੁਦਾ ਕੇਲੀਏ।
ਚਮਕ ਹੈ ਮਿਹਰ ਕੀ ਚਮਕੌਰ ! ਤੇਰੇ ਜ਼ੱਰਰੋਂ ਮੇਂ, ਯਹੀਂ ਸੇ ਬਨ ਕਰ 'ਸਤਾਰੇ' ਗਏ, ਸਮ੍ਹਾਂ ਕੇ ਲਈ।
ਗੁਰੂ ਗੋਬਿੰਦ ਕੇ 'ਲਖ਼ਤਿ-ਜਿਗਰ'ਅਜੀਤ-ਜੁਝਾਰ,ਫਲਕ ਪਿ 'ਇਕ' ਯਹਾਂ ਦੋ ਚਾਂਦ ਹੈਂ ਜਿਯਾਂ ਕੇ ਲੀਏ।
ਦੱਕਨ ਮੇਂ ਦੂਰ 'ਮਰਕਟ' (ਸਮਾਧ) ਹੈ ਹਜ਼ੂਰ ਸਾਹਿਬ ਕਾ, ਪਹੁੰਚਨਾ ਜਿਸ ਜਗਹ, ਮੁਸ਼ਕਿਲ ਹੈ 'ਬੇਨਵਾ' (ਫਕੀਰ) ਕੇ ਲੀਏ।'

## ਜੋਗੀ ਦਾ ਦ੍ਰਿੜ੍ਹ ਵਿਸ਼ਵਾਸ਼ ਤੇ ਖਾਲਸੇ ਪ੍ਰਤੀ ਚਿਤਾਵਨੀ

'ਭਟਕਤੇ ਫਿਰਤੇ ਹੈ ਕਿਉਂ ? ਹੱਜ ਕਰੇਂ ਯਹਾਂ ਆ ਕਰ, ਯਿਹ 'ਕਾਬ੍ਹਾ' ਪਾਸ ਹੈ, ਹਰ ਇਕ
ਖਾਲਸਾ ਕੇ ਲੀਏ। ਯਹਾਂ ਵੁਹ ਲੇਟੇ ਹੈਂ, ਸਤਲੁਜ ਨੇ ਜੋਸ਼ ਮੇਂ ਆ ਕਰ, ਚਰਨ ਹਜ਼ੂਰ ਕੇ
ਨਹਰੇਂ ਬਹਾ, ਬਹਾ ਕੇ ਲੀਏ। ਮਜ਼ਾਰ 'ਗੰਜਿ ਸ਼ਹੀਦਾਂ' ਹੈ ਉਨ ਸ਼ਹੀਦੋਂ ਕਾ, ਫ਼ਰਿਸ਼ਤੇ ਜਿਨ
ਕੀ ਤਰਸਤੇ ਥੇ 'ਖ਼ਾਕਿ'–(ਚਰਨ ਧੂੜ) ਪਾ ਕੇ ਲੀਏ। ਉਠਾਏਂ ਆਖੋਂ ਸੇ ਆ ਕਰ ਯਹਾਂ
ਕੀ ਮਿੱਟੀ ਕੋ, ਜੋ ਖਾਕ ਛਾਨਤੇ ਫਿਰਤੇ ਹੈਂ, 'ਕੀਮੀਯਾ'–(ਰਸਾਇਣ) ਕੇ ਲੀਏ। ਯਹ ਹੈ
ਵੁਹ ਜਾ,ਜਹਾਂ ਚਾਲੀਸ ਤਨ ਸ਼ਹੀਦ ਹੁਏ, 'ਖਿਤਾਬਿ ਸਰਵਰੀ'–(ਸਰਦਾਰੀ ਦੀ ਪਦਵੀ)
ਸਿੰਘੋਂ ਨੇ ਸਰ ਕਟਾ ਕੇ ਲੀਏ। ਦਿਲਾਈ ਪੰਥ ਕੋ ਸਰਬਾਜ਼ੀਓਂ ਸੇ ਸਰਦਾਰੀ, ਬਰਾਇ
ਕੌਮ ! ਯਿਹ ਰੁਤਬੇ ਲਹੂ ਬਹਾ ਕੇ ਲੀਏ।'

**ਜੋਗੀ ਅੱਲ੍ਹਾ ਯਾਰ ਖਾਂ ਦੀ ਜੋਦੜੀ**— ... ... ... ... ਗਿਲਾ ਨਹੀਂ ! ਤੋ
ਤਵੱਜਾ ਦਿਲਾਨਾ ਚਾਹਤਾ ਹੂੰ, ਅਪੀਲ ਕਰਤਾ ਹੂੰ, ਸਿੰਘੋਂ ਕੀ ਕਰਬਲਾ ਕੇ ਲੀਏ। ਗ਼ਲਤ

---

–[ਫੁਟਨੋਟ–ਬਾਕੀ ਪੰਨਾ ਨੰ: ੧੦੧ ਤੋਂ ਦੇਖੋ]

ਤੋਂ ਕੜਾਹ ਪ੍ਰਸ਼ਾਦ, ਅਜੇਹੀਆਂ ਅਗੰਮੀ ਪ੍ਰਾਪਤੀਆਂ ਕਰ ਹੀ ਚੁਕੇ ਸਨ, ਇਹਨਾਂ ਗੁਪਤ ਰੂਪ ਸ਼ਹੀਦਾਂ ਦੀ ਹੋਰ ਵਡੀ ਬਖਸ਼ਸ਼ ਨੇ ਹੀ ਬਾਬਾ ਜੀ ਨੂੰ ਯੋਗਜ ਜਾਣ (ਗੁ: ਕਤਲ ਗੜ੍ਹੀ) ਸ਼ਹੀਦਾਂ ਦੇ ਪਾਵਨ ਅਸਥਾਨ ਤੇ ਸੇਵਾ ਬਖਸ਼ਸ਼ ਕੀਤੀ–ਤੇ ਇਥੇ ਅਣਥੱਕ ਸੇਵਾ ਕਰਕੇ ਜੀਵਨ ਦੀਆਂ ਬਾਕੀ ਰਹਿੰਦੀਆਂ ਪ੍ਰਭੂ-ਭਗਤੀ, ਮਿਲਾਪ ਦੀਆਂ ਤਰੁਟੀਆਂ ਦੂਰ ਕਰਵਾ–ਸੰਪੂਰਨ ਬ੍ਰਹਮ ਗਿਆਨ ਪ੍ਰਾਪਤ ਕੀਤਾ।



ਇਕ ਹਰਫ਼ ਹੋ 'ਜੋਗੀ' ਤੋਂ ਫਿਰ ਹਜ਼ਾਰੋਂ ਮੇਂ, ਜਵਾਬ ਦੇਹ ਹੂੰ ਸੁਖਨਹਾਇ ਨਾ ਰਵਾਂ ਕੇ ਲੀਏ।

ਇਕ ਮੁਸਲਮਾਨ ਦੀ ਜ਼ਬਾਨੀ 'ਚਮਕੌਰ ਦੀ ਗੜ੍ਹੀ' ਦੀ ਦਾਸਤਾਨ ਅੰਕਤ ਕਰਨ ਦਾ ਦਾਸ ਦਾ ਮਕਸਦ ਉਸ ਅਸਥਾਨ ਦੀ ਉੱਚਮਤਾ ਹੀ ਜ਼ਾਹਰ ਕਰਨਾ ਹੈ ਜਿਥੇ ਬਾਬਾ ਮਿੱਤ ਸਿੰਘ ਜੀ ਅਣਥੱਕ ਸੇਵਾ ਕਰਕੇ ਬ੍ਰਹਮ ਦੀ ਲਖਤਾ ਦੇ ਲਖਾਇਕ ਬਣੇ। ਜੇ ਅਸੀਂ ਭੀ ਉਸ ਪਾਵਨ ਧਰਤੀ ਦੀ ਚਰਨ ਧੂੜ ਭਗਤੀ ਭਾਵ ਨਾਲ ਪਰਸਨ ਕਰੀਏ, ਤਾਂ ਸ਼ਰਧਾਲੂ ਦੀ ਹਰ ਇੱਛਾ ਪੂਰਨ ਹੋ ਸਕਦੀ ਹੈ। ਮੁਸਲਮਾਨਾਂ ਦਾ ਜਿਵੇਂ ਕਾਬਾ–'ਹੱਜ' ਅਸਥਾਨ ਹੈ ਤਿਵੇਂ–ਖਾਲਸਾ ਜੀ ਦਾ ਤਿਲਕ ਅਸਥਾਨ 'ਹੱਜ' ਬਰਾਬਰ ਰੁਤਬਾ ਰਖਦਾ ਹੈ ਚਮਕੌਰ ਸਾਹਿਬ।

ਸੇਵਾ ਸ਼ਕਤੀ– 'ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤ ਸਵਾਮੀ ॥' [ਸੁਖਮਨੀ ਸਾ:

ਇਉਂ ਬਾਬਾ ਜੀ ਨਿਸ਼ਕਾਮ ਸੇਵਾ ਤੋਂ ਪ੍ਰਭੂ ਪ੍ਰਾਪਤੀ ਦੀਆਂ ਮੰਜ਼ਲਾਂ ਤੇ ਪੁੱਜ ਗਏ, ਚੇਹਰੇ ਤੇ ਚਮਕ-ਦਮਕ ਤੇ ਨੂਰੀ ਜਲਾਲ, ਗੁਲਾਬ ਦੇ ਫੁੱਲ ਵਾਂਗ ਸਦਾ ਹਮ੍ਹੂੰ-ਹਮ੍ਹੂੰ ਖੇੜੇ ਦੀ ਦੂਰ ਦੂਰ ਤੱਕ ਮਹਿਕ ਖਿਲਰਣ ਲੱਗ ਪਈ। ਇਸ ਨੂਰੀ ਪਾਰਸ ਛੋਹ ਨੂੰ ਪ੍ਰਾਪਤ ਕਰਨ ਲਈ ਵਣਜਾਰੇ (ਗਾਹਕ) ਪੁਜਣੇ ਸ਼ੁਰੂ ਹੋ ਗਏ, ਅਤੇ ਮਾਇਆ ਦੇ ਸੁਆਰਥੀ ਲੋਕ, ਆਪਣੀਆਂ ਸੰਸਾਰਕ ਇਛਾਵਾਂ ਦੀ ਪੂਰਤੀ ਲਈ ਭੀ ਕਈ ਤਰਾਂ ਦੇ ਪ੍ਰਪੰਚ ਕਰਕੇ ਤੇ ਡੋਰੇ ਪਾਣ, ਆਉਣ ਲਗ ਪਏ।।

ਪਰ ਬਾਬਾ ਜੀ, ਲੋਕ ਪਚਾਰੇ–ਵਡਿਆਈਆਂ ਦੀ ਹਵਸ, ਲੋਕਾਂ ਤੋਂ ਵਾਹ ਵਾਹ ਪ੍ਰਾਪਤ ਕਰਨ ਦੀ ਅਵਸਥਾ ਤੋਂ ਉਪਰਲੀ ਅਗਲੀ ਮੰਜ਼ਲ ਦੇ ਪਾਂਧੀ ਬਣ ਚੁਕੇ ਹੋਇ ਸਨ, ਜੋ– 'ਰਿਧਿ ਸਿਧਿ ਅਵਰਾ ਸਾਦ' ਨੂੰ ਭਲੀ ਪ੍ਰਕਾਰ ਜਾਣਦੇ ਸਨ ਕਿ ਇਹ ਪ੍ਰਭੂ ਪ੍ਰਾਪਤੀ ਦਾ ਸਭ ਤੋਂ ਪਹਿਲਾ ਅਟਕਣ (ਰੋੜਾ ਹੈ) ਇਸ ਲਈ ਰਿਧਿ ਸਿਧਿ ਦੇ ਚੱਕ੍ਰ ਵਿਚ ਨਹੀਂ ਪੈ ਰਹੇ ਸਨ। ਸੰਸਾਰੀ ਜੀਵਾਂ ਦੀਆਂ ਫੋਕੀਆਂ ਅਰਥਹੀਣ ਵਡਿਆਈਆਂ ਨੂੰ– 'ਲੋਕਨ ਕੀਆਂ ਵਡਿਆਈਆਂ ਬੈਸੰਤਰ ਪਾਗਉ ॥' [ਬਿ: ਮ: ੫–੮੦੮

ਅੱਗ ਵਿਚ ਸਾੜ ਕੇ, ਨਿਰਮਲ ਤੇ ਸਾਫ਼-ਸੁਥਰੇ ਮਾਰਗ ਜੋ ਹਉਮੈ ਰਹਿਤ ਸੀ ਤੇ ਤੁਰ ਰਹੇ ਸਨ। ਸਵਾਰਥੀ ਲੋਕਾਂ ਦੇ ਮਾਇਆ ਜਾਲ ਦੇ ਫੰਧਿਆਂ ਦਾ ਬਾਬਾ ਜੀ ਤੇ ਕੋਈ ਅਸਰ ਨਹੀਂ ਸੀ ਹੋ ਰਿਹਾ। ਕਿਉਂਕਿ ਬਾਬਾ ਜੀ ਦੀ ਸਾਦਗੀ ਚੁੱਪ ਅਤੇ ਹਰ ਸਮੇਂ ਸੇਵਾ ਵਿਚ ਲਗੇ ਰਹਿਣ ਕਾਰਨ, ਸੰਸਾਰਕ ਇਛਾਵਾਂ ਵਾਲੇ ਲੁਟੇਰਿਆਂ ਨੂੰ ਸੰਚਨ ਕੀਤੀ ਕਮਾਈ 'ਨਾਮ ਧਨ' ਦੀ ਲੁਟ, ਬਿਨਾ ਗਾਹਕ ਮੁਖਤ-ਖੋਰਿਆਂ ਨੂੰ ਲੁਟਣ ਦਾ ਮੌਕਾ ਹੀ ਨਹੀਂ ਦੇਂਦੇ ਸਨ।

**† ਭਾਈ ਹਜ਼ੂਰਾ ਸਿੰਘ ਗ੍ਰੰਥੀ ਦਾ ਮਿਲਾਪ**—ਬਾਬਾ ਜੀ ਨੇ ਸੇਵਾ ਦੀ ਘਾਲ ਕਮਾਈ ਤੋਂ ਇਸ ਪਾਵਨ ਅਸਥਾਨ (ਸ਼ਹੀਦਾਂਨੇ ਵਤਨ) ਸਤਿਗੁਰਾਂ ਤੋਂ ਬੇਅੰਤ ਬਖਸ਼ਸ਼ਾਂ ਪ੍ਰਾਪਤ

---

**† ਭਾਈ ਹਜ਼ੂਰਾ ਸਿੰਘ**—ਜੀ ! ਇਹ ਪਿੰਡ ਬੂਥ ਗੜ੍ਹ (ਰਾਮ ਗੜ੍ਹ) ਦੇ ਰਾਜਪੂਤ ਰਾਠੌਰ–ਨਜ਼ਦੀਕ ਹੀ ਚਮਕੌਰ ਸਾਹਿਬ ਦੇ ਨਹਿਰੋਂ ਪਾਰ ਦੇ ਵਸਨੀਕ ਸਨ। ਇਹਨਾਂ ਦੇ ਘਰ–(ਬੀਬੀ ਸਰਨ ਕੌਰ ਜੀ–ਜਿਨ੍ਹਾਂ ਨੇ ਕਮਰ ਕਸਾ ਕਰਕੇ ਮੁਗਲਈ ਫੌਜ ਦੇ ਅੱਖੀ ਘੱਟਾ ਪਾ ਕੇ–ਸਤਿਗੁਰਾਂ☞

ਕੀਤੀਆਂ, ਬਾਬਾ ਜੀ ਨਾਲ ਭਾਈ ਹਜ਼ੂਰਾ ਸਿੰਘ ਜੀ ਭੀ ਗ੍ਰੰਥੀ ਦੀ ਸੇਵਾ ਵਿਚ ਆ ਹੱਥ ਵਟਾਨ ਲਗੇ, ਇਹਨਾਂ ਦਾ ਸੁਭਾ ਭੀ ਗੁਰਮੁਖ ਤੇ ਸੇਵਾ ਦੀ ਚਾਹਣਾ ਵਾਲਾ ਹੋਣ ਕਰਕੇ, ਇਕ ਹੋਰ ਸਾਥੀ ਮਿਲ ਜਾਣ ਤੇ ਇਸ ਪਾਵਨ ਅਸਥਾਨ ਦੀ ਸੇਵਾ ਤੇ ਨਿਤਨੇਮ ਦੀ ਰੋਜ਼ਾਨਾ ਮਰਯਾਦਾ ਲੰਗਰ ਦੇਗ ਦੇ ਖੁਲ੍ਹੇ ਪਹਿਰੇ ਨੇ, ਹਰ ਇਕ ਦੇ ਮਨ ਨੂੰ ਬਹੁਤ ਹੀ ਪ੍ਰਭਾਵਤ ਕਰਕੇ ਪ੍ਰੇਰਤ ਕੀਤਾ, ਤੇ ਦਿਨਾਂ ਵਿਚ ਇਸ ਅਸਥਾਨ ਦੀ ਕੀਰਤੀ ਇਲਾਕੇ ਵਿਚ ਭੀ ਫੈਲ ਗਈ–ਸੰਗਤਾਂ ਦਰਸ਼ਨਾਂ ਲਈ ਆਉਣ ਲਗ ਪਈਆਂ, ਪਰ ਬਹੁਤੇ ਸੁਆਰਥੀ ਪੁਰਸ਼–ਬਾਬਾ ਜੀ ਤੋਂ ਆਪਣਾ ਸੁਆਰਥ ਪੂਰਾ ਕਰਾਨ ਲਈ ਆਉਣ ਲਗ ਪਏ, ਪਰ ਬਾਬਾ ਜੀ ਹਰ ਵੇਲੇ ਚੁਪ-ਸਿਮਰਨ ਵਿਚ ਮਸਤ ਤੇ ਸੇਵਾ ਵਿਚ ਲਗੇ ਰਹਿੰਦੇ--ਜੇ ਕੋਈ ਖਹਿੜੇ ਪੈਂਦਾ ਤਾਂ ਕਹਿ ਦੇਂਦੇ ਜਾਓ ਸਤਿਗੁਰੂ ਪਾਸੋਂ ਮੰਗੋ–ਮੈਂ ਤਾਂ ਝਾੜੂ ਬਰਦਾਰ ਹਾਂ–ਖਜ਼ਾਨੇ ਦੇ ਮਾਲਕ

ਨੇ ਮੇਹਰ ਕਰਕੇ ਦਰਸ਼ਨ ਦਿਤੇ–ਅਤੇ ਹੁਕਮ ਕੀਤਾ ਕਿ ਆਪ ਚਮਕੌਰ ਦੇ ਸਾਰੇ ਸਿੰਘ ਸ਼ਹੀਦਾਂ–ਸਣੇ ਦੋ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਇ ਸਰੀਰ ਇਕੱਤ੍ਰ ਕਰਕੇ ਸਸਕਾਰ ਜਾ ਕੇ ਕਰੋ) ਤੁਹਾਨੂੰ ਕੋਈ ਵੇਖੇਗਾ ਨਹੀਂ ? ਅਜੇਹਾ ਹੀ ਹੋਇਆ, ਜੋ ਉਸ ਬੀਬੀ ਨੇ ਸਭ ਸਿੰਘਾਂ ਦਾ ਸਸਕਾਰ ਕੀਤਾ।

ਇਸ ਲਈ ਸ਼ਹੀਦ ਬੀਬੀ ਦੇ ਪਹਿਰੇ–ਬਾਬਾ ਹਜ਼ੂਰਾ ਸਿੰਘ ਜੀ ਨੂੰ ਇਸ ਅਸਥਾਨ ਦੀ ਸੇਵਾ ਲਈ ਪ੍ਰੇਰਤ ਕੀਤਾ। ਸ਼ਹੀਦਾਂ ਦਾ ਅਸਥਾਨ ਤੇ ਸ਼ਹੀਦਾਂ ਦੀ ਪ੍ਰੇਰਤ–ਇਧਰ ਬਾਬਾ ਮਿੱਤ ਸਿੰਘ ਜੀ ਭੀ ਸ਼ਹੀਦਾਂ ਦੇ ਵਰੋਸਾਏ, ਦੋਹਾਂ ਦੀ ਚੰਗੀ ਜੋੜੀ ਬਣ ਗਈ, ਬਾਬਾ ਹਜ਼ੂਰਾ ਸਿੰਘ ਗ੍ਰੰਥੀ ਦੀ ਸੇਵਾ ਸੰਭਾਲੀ।

ਜਦ ਇਸ ਅਸਥਾਨ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਪਾਸ ਆਇਆ ਤਾਂ ਭਾਈ ਹਜ਼ੂਰਾ ਸਿੰਘ ਗ੍ਰੰਥੀ ਨੂੰ ਮਕਾਨ ਬਣਾ ਦਿਤਾ, ਤੇ ਰੀਟਾਇਰ ਕਰ ਦਿੱਤਾ। ਪਰ ਸ਼੍ਰੋ: ਕਮੇਟੀ ਦੇ ਰੀਕਾਰਡ ਵਿਚੋਂ ਦਾਸ ਨੂੰ ਬਾਬਾ ਜੀ ਦਾ ਤੇ ਗ੍ਰੰਥੀ ਹਜ਼ੂਰਾ ਸਿੰਘ ਜੀ ਬਾਰੇ ਤਾਰੀਖ, ਸਾਲ ਨਹੀਂ ਮਿਲ ਸਕਿਆ, ਕਿ ਕਦੋਂ ਰੀਟਾਇਰ ਹੋਏ।

ਇਸ ਦੀ ਭਾਲ ਲਈ ਦਾਸ ਤੇ ਭਾਈ ਨਿਹਾਲ ਸਿੰਘ ਜੀ ਨਿਹੰਗ ਸਿੰਘ ਜੋ ਬਾਬਾ ਜੀ ਦੇ ਅੰਤਮ ਸਮੇਂ ਹਸਪਤਾਲ ਨਾਦੇੜ ਨਾਲ ਸਨ ਅਤੇ ਚਮਕੌਰ ਸਾਹਿਬ ਨੇੜੇ ਪਿੰਡ ਪਰੋਜ਼ਪੁਰ ਦੇ ਵਸਨੀਕ ਹਨ–ਕਈ ਦਿਨ ਖੋਜ ਕੀਤੀ ਪਰ ਕੁਝ ਪ੍ਰਾਪਤ ਨਾ ਹੋਇਆ।

ਭਾਈ ਹਜ਼ੂਰਾ ਸਿੰਘ ਦੇ ਸਪੁਤ੍ਰ ਸ੍ਰ: ਗੁਰਬਚਨ ਸਿੰਘ ਜੀ ਚਮਕੌਰ ਸਾਹਿਬ ਨਹਿਰ ਦੇ ਕੰਢੇ–ਬੇਲਾ ਸੜਕ ਦੇ ਪੁਲ ਪਾਸ ਡੇਰਾ ਬਣਾ ਕੇ, ਬੀਬੀ ਸਰਨ ਕੌਰ ਦੀ ਜੋਤ ਦੇ ਪਹਿਰੇ ਵਿਚ ਅਨੇਕਾਂ ਪ੍ਰਾਣੀਆਂ ਦਾ ਭਲਾ ਕਰ ਰਹੇ ਹਨ, ਲੰਗਰ ਦਾ ਪਹਿਰਾ ਚਲਾਂਦੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਂਦੇ ਹਨ, ਆਪ ਮੱਥਾ ਨਹੀਂ ਟਿਕਾਂਦੇ ਨਾ ਹੀ ਕਿਸੇ ਪਾਸੋਂ ਮਾਇਆ ਲੈਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਹੇਠਾਂ ਬੈਠ ਕੇ ਹੀ ਜਨਤਾ ਦੇ ਦੁਖ ਦੂਰ ਕਰਦੇ ਹਨ।

(ਇਹ ਜਾਣਕਾਰੀ ਉਹਨਾਂ ਤੋਂ ਪ੍ਰਾਪਤ ਹੋਈ ਸੀ ਸੋ ਲਿਖੀ ਹੈ) ਸ਼ਾਇਦ ਇਸ ਤੋਂ ਵਧੇਰੇ ਜਾਣਕਾਰੀ ਪ੍ਰਾਪਤ ਹੋ ਜਾਂਦੀ ਪਰ ਉਹ ਗੁਰਮੁਖ ਗੜ੍ਹੀ ਸਾਹਿਬ ਦੇ ਪੁਰਾਣੇ ਸੇਵਾਦਾਰ ਉਥੇ ਸਰਾਂ ਦੇ ਇਕ ਕਮਰੇ ਵਿਚ ਰਹਿੰਦੇ ਸਨ–ਪਰ ਉਹ ਉਸ ਵਕਤ ਬੋਲ ਨਹੀਂ ਸਕਦੇ ਸਨ, ਸੁਣਨ ਤੋਂ ਭੀ ਆਤੁਰ ਸਨ ਨ-ਜੀ ਤੇ ਲਿਖ ਕੇ ਜਾਣਕਾਰੀ ਪ੍ਰਾਪਤ ਕਰ ਲੈਂਦੇ।



ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਹਨ। ਚਾਕਰ (ਨੌਕਰ) ਨੂੰ ਕੀ ਅਧਿਕਾਰ ਹੈ ਮਾਲਕ ਦੇ ਹੁਕਮਾਂ ਦੀ ਉਲੰਘਣਾ ਕਰੇ–ਕੀ ਤੁਸਾਂ ਨੂੰ ਮੇਰੀ ਸੇਵਾ ਕਰਨੀ ਚੰਗੀ ਨਹੀਂ ਲਗਦੀ? ਕੀ ਆਪ ਸੇਵਾ ਤੋਂ ਹਟਾਣਾ ਚਾਹੁੰਦੇ ਹੋ ?

## ਗੁ: ਕਤਲ ਗੜ੍ਹੀ ਤੋਂ ਮਨ ਉਪਰਾਮ ਹੋਣਾ

ਇਸ ਤਰ੍ਹਾਂ ਬਾਬਾ ਜੀ ਨੇ ਤਕਰੀਬਨ ੩–੪ ਸਾਲ, ਗੁ: ਕਤਲ ਗੜ੍ਹੀ ਦੀ ਸੇਵਾ ਕੀਤੀ–ਪਰ ਲੋਕਾਂ ਦੀਆਂ ਫੋਕੀਆਂ ਵਡਿਆਈਆਂ ਅਰਥ ਹੀਣ ਸਮਝ ਕੇ, ਬਾਬਾ ਜੀ ਦਾ ਮਨ ਉਪਰਾਮ ਹੋਣ ਲੱਗ ਪਿਆ। ਕਿਉਂਕਿ ਬਾਬਾ ਜੀ, ਨਾ ਕਿਸੇ ਰਿਧੀ-ਸਿਧੀ ਦੇ ਵਖਾਵੇ, ਜਾਂ ਲੋਕਾਂ ਨੂੰ ਮਗਰ ਲਾਣ ਦੇ ਲਈ ਧਾਗੇ-ਤਵੀਤ ਬਣਾ ਕੇ ਦੇਣ ਦੇ ਚਾਹਵਾਨ ਸਨ, ਭਾਵੇਂ ਕਿੰਨੇ ਭੀ ਚੁੱਪ ਰਹਿੰਦੇ, ਕਿਸੇ ਨਾਲ ਗਲ ਭੀ ਨਾ ਕਰਦੇ–ਪਰ ਸੁਆਰਥੀ ਲੋਕਾਂ ਦਾ ਐਵੇਂ ਸੁਣੀ ਸੁਣਾਈ ਭੇਡ ਚਾਲ ਵਾਂਗ ਤਾਂਤਾ ਲਗਣ ਕਾਰਨ ਕਾਫ਼ੀ ਉਦਾਸ ਹੁੰਦੇ ਗਏ, ਤੇ ਇਸ ਭੇਡਾ ਚਾਲ ਤੋਂ ਬਚਣ ਲਈ ਉਹਨਾਂ ਨੇ 'ਬੁੱਢੇ ਦਲ' ਵਿਚ ਹੀ ਜਾ ਕੇ ਸੇਵਾ ਕਰਨ ਦਾ ਮਨ ਬਣਾ ਲਿਆ।

ਦੁਸਹਿਰੇ ਦਾ ਪੁਰਬ (ਜੋ ਪਰੰਪਰਾ ਰੀਤ ਮੁਤਾਬਕ 'ਬੁੱਢਾ ਦਲ' ਚਮਕੌਰ ਸਾਹਿਬ ਹੀ ਤੇ ਆ ਕੇ ਮਨਾਂਦਾ ਹੈ) ਜਿਉਂ ਜਿਉਂ ਸਮਾਂ ਨੇੜੇ ਆ ਰਿਹਾ ਸੀ–ਤਿਉਂ ਤਿਉਂ ਬਾਬਾ ਜੀ ਦਾ ਮਨ ਇਥੋਂ ਦਲ ਵਿਚ ਜਾਣ ਨੂੰ ਉਤਾਵਲਾ ਹੋ ਰਿਹਾ ਸੀ।

ਬੁੱਢੇ ਦਲ ਦੀ ਪੁਰਾਤਨ ਮਰਯਾਦਾ ਮੁਤਾਬਕ ਵੈਸਾਖੀ ਦੇ ਮਹੱਲੇ ਤੋਂ ਬਾਹਦ, ਬਾਰਸ਼ਾਂ ਦੇ ਦਿਨ ਸੰਗਰੂਰ ਜਾਂ ਨਾਭੇ ਦੀਆਂ ਬੀੜਾਂ (ਜੰਗਲਾਂ) ਵਿਚ ਗੁਜ਼ਾਰਨ ਤੋਂ ਬਾਹਦ–ਦੁਸਹਿਰੇ ਦਾ ਮਹੱਲਾ ਸ੍ਰੀ ਚਮਕੌਰ ਸਾਹਿਬ ਆ ਕੇ ਖੇਡਦੇ ਸਨ। ਇਸ ਤਰ੍ਹਾਂ ਪੁਰਬ ਮਨਾਣ ਦੇ ਸਾਲ ਦੇ ਪੜ੍ਹਾਂ ਇਸ ਪ੍ਰਕਾਰ ਹੁੰਦੇ–

੧. ਵੈਸਾਖੀ ਦਾ ਪੁਰਬ–ਗੁ: ਸ੍ਰੀ ਦਮਦਮਾ ਸਾਹਿਬ (ਗੁਰੂ ਕੀ ਕਾਂਸ਼ੀ) ਤਲਵੰਡੀ ਸਾਬੋ, [ਬਠਿੰਡਾ]।

੨. (ੳ) ਦੁਸਹਿਰਾ–ਸ੍ਰੀ ਚਮਕੌਰ ਸਾਹਿਬ। (ਅ) ਸ਼ਹੀਦੀ ਪੁਰਬ ਵਡੇ ਸਾਹਿਬਜ਼ਾਦਿਆਂ ਦਾ [ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ ਤੇ ੪੦ ਮੁਕਤਿਆਂ] ਦਾ ਸ਼ਹੀਦੀ ਦਿਨ ਭੀ [੮ ਪੋਹ] ਨੂੰ ਸ੍ਰੀ ਚਮਕੌਰ ਸਾਹਿਬ ਹੀ ਮਨਾਇਆ ਜਾਂਦਾ ਹੈ।

੩. ਦੀਵਾਲੀ–ਸ੍ਰੀ ਅੰਮ੍ਰਿਤਸਰ ਸਾਹਿਬ।

੪. ਕਤਕ ਸੁਦੀ ਪੂਰਨਮਾਸ਼ੀ (ਅਵਤਾਰ ਪੁਰਬ ਪਾ: ੧) ਪਾਕਿਸਤਾਨ ਬਨਣ ਤੋਂ ਪਹਿਲਾਂ–

(ੳ) ਸ੍ਰੀ ਨਨਕਾਣਾ ਸਾਹਿਬ ਜ਼ਿਲਾ ਸ਼ੇਖੂਪੁਰਾ ਮਨਾਇਆ ਕਰਦੇ ਸਨ।

(ਅ) ਪਾਕਿਸਤਾਨ ਬਨਣ ਤੋਂ ਬਾਹਦ, ਮੌਜੂਦਾ ਇਹ ਪੁਰਬ–ਸੁਲਤਾਨ ਪੁਰ ਲੋਧੀ, [ਜ਼ਿਲਾ ਕਪੂਰਥਲਾ] ਮਨਾਇਆ ਜਾਂਦਾ ਹੈ।

੫. ਸ਼ਹੀਦੀ ਦਿਵਸ–ਫਤਿਹਗੜ੍ਹ ਸਾਹਿਬ (ਸਰਹੰਦ) ੧੧ ਤੋਂ ੧੩ ਪੋਹ [ਸ਼ਹਾਦਤ–ਬਾਬਾ ਜ਼ੋਰਾਵਰ ਸਿੰਘ ਜੀ, ਉਮਰ ੯ ਸਾਲ, ਤੇ ਬਾਬਾ ਫ਼ਤਿਹ ਸਿੰਘ ਜੀ, ਉਮਰ ੭ ਸਾਲ ਅਤੇ ਜਗਤ-ਮਾਤਾ ਮਾਤਾ ਗੁਜ਼ਰ ਕੌਰ ਜੀ]।

੬. ਮੁਕਤਸਰ ਸਾਹਿਬ–੪੦ ਮੁਕਤਿਆਂ ਦਾ ਸ਼ਹੀਦੀ ਪੁਰਬ, ੧ ਮਾਘ (ਮਾਘੀ ਦਾ ਪੁਰਬ)।
੭. ਬਸੰਤ ਪੰਚਮੀ–ਗੁ: ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ।
੮. ਹੋਲਾ ਮਹੱਲਾ–ਸ੍ਰੀ ਅਨੰਦਪੁਰ ਸਾਹਿਬ।

ਇਸ ਤਰ੍ਹਾਂ ਚਲਦਾ ਵਹੀਰ ਬੁੱਢੇ ਦਲ ਦੇ ਜਿਥੇ ਕਿਧਰੇ ਹੋਰ ਪੁਰਬ ਆ ਜਾਵਨ ਮਨਾਇ ਜਾਂਦੇ ਹਨ–ਪਹਿਲਾਂ ਸ਼ਹੀਦੀ ਪੁਰਬ ਪਾ: ਪੰਜਵੀਂ ਦਾ ਡੇਹਰਾ ਸਾਹਿਬ ਲਾਹੌਰ ਮਨਾਇਆ ਜਾਂਦਾ ਸੀ। [ਪਾਕਿਸਤਾਨ ਬਨਣ ਤੇ] ਹੁਣ ਜਿਸ ਪੜਾਂ ਤੇ 'ਦਲ' ਹੋਵੇ ਮਨਾ ਲੈਂਦੇ ਹਨ।

## ਬਾਬਾ ਜੀ ਨੇ ਸ੍ਰੀ ਚਮਕੌਰ ਸਾਹਿਬ ਦੀ ਸੇਵਾ ਤੋਂ ਛੁਟੀਆਂ ਲੈਣੀਆਂ

ਦੁਸਹਿਰੇ ਦੇ ਪੁਰਬ ਤੇ 'ਬੁੱਢਾ ਦਲ' ਸ੍ਰੀ ਚਮਕੌਰ ਸਾਹਿਬ ਪੁੱਜਾ, ਬਾਬਾ ਜੀ ਦੀ ਸੇਵਾ ਤੋਂ ਬੁੱਢੇ ਦਲ ਦੇ ਜਥੇਦਾਰ, ਉਹਨਾਂ ਦੀ ਲਗਨ-ਮਿਹਨਤ, ਪਿਆਰ ਦੀਆਂ ਪਹਿਲਾਂ ਪੁਜ ਰਹੀਆਂ ਖਬਰਾਂ ਤੋਂ ਬਹੁਤ ਹੀ ਪ੍ਰਭਾਵਤ ਹੋ ਚੁਕੇ ਹੋਏ ਸਨ, ਪਰ ਜਦ 'ਕਤਲਗੜ੍ਹੀ' ਅਸਥਾਨ ਦੇ ਦਰਸ਼ਨ ਕਰਨ ਆਏ, ਤਾਂ 'ਦੇਖਾ ਹੀ ਪ੍ਰਵਾਨ' ਸਫ਼ਾਈ ਹਰ ਪਾਸੇ ਖੁਸ਼ਹਾਲੀ ਟਹਿਕਦੀ, ਕੋਈ ਅਗੰਮੀ ਸਰੂਰ ਆ ਰਿਹਾ ਸੀ, ਵੇਖ ਕੇ ਗਦ-ਗਦ ਹੋ ਗਏ, ਦਰਸ਼ਕਾਂ ਦੇ ਮਨਾਂ ਤੇ ਕੋਈ ਵਿਸਮਾਦ ਰੰਗਤ ਦਾ ਚਮਤਕਾਰ ਜਿਹਾ ਭਾਸਦਾ, ਹਰ ਪ੍ਰਾਣੀ ਬਾਬਾ ਜੀ ਦੀ ਸੇਵਾ ਦਾ ਮੁਦਈ ਬਣਿਆ ਕਹਿ ਰਿਹਾ ਸੀ– 'ਸੇਵਕ ਕਉ ਸੇਵਾ ਬਣ ਆਈ' ਇਕੋ ਲਗਣ ਸੇਵਾ, ਹੱਥ ਵਿਚ ਝਾੜੂ, ਜਥੇਦਾਰ ਸਾਹਿਬ ਪਾਸ ਆ ਸਭ ਨੂੰ ਨਿਮਰਤਾ ਸਹਿਤ ਫ਼ਤਹਿ ਬੁਲਾਈ, ਜਥੇਦਾਰ ਨੇ ਗਲਵਕੜੀ ਵਿਚ ਲੈ ਲਿਆ, ਕੋਈ ਅਕਹਿ ਰਸ ਮਾਨਣ ਕੀਤਾ।

ਮਹੱਲਾ ਖੇਡਿਆ ਗਿਆ, ਦੂਸਰੇ ਦਿਨ ਪੰਥਕ ਗੁਰਮਤੇ ਹੋਣੇ ਸਨ, ਸਿੰਘਾਂ ਦੀ ਇਕੱਤਰਤਾ ਹੋਈ, ਬਾਬਾ ਮਿੱਤ ਸਿੰਘ ਜੀ ਆਪਣੀ ਮਨੋ-ਭਾਵਨਾ ਲੈ ਹਾਜ਼ਰ ਹੋਇ, ਪੰਥ ਵਲੋਂ ਜਿਥੇ ਅਜੇਹੀ ਘਾਲ ਸੇਵਾ ਦੀ ਪ੍ਰਸੰਸਾ ਜਾਂ ਸਿਰੋਪਾ ਦੇਣ ਦਾ ਪ੍ਰੋਗਰਾਮ ਸੀ, ਉਥੇ ਇਹਨਾਂ ਵਡਿਆਈਆਂ ਤੇ ਮਾਨ ਤੋਂ ਰਹਿਤ, ਬਾਬਾ ਮਿੱਤ ਸਿੰਘ ਜੀ ਗਲ ਪੱਲਾ ਪਾ, ਹੱਥ ਜੋੜ ਨਿੰਮ੍ਰਤਾ ਸਹਿਤ–ਪੰਥ ਹਜ਼ੂਰ ਆ ਖੜੇ ਹੋਇ, ਫ਼ਤਹਿ ਬੁਲਾਈ ਤੇ ਅਰਜ਼ ਕੀਤੀ, ਜਥੇਦਾਰ ਸਾਹਿਬ ਜੀ, ਅਤੇ ਗੁਰੂ ਪੰਥ ਖਾਲਸਾ ਜੀ, ਆਪ ਜੀ ਦੇ ਹੁਕਮ ਦੀ ਪਾਲਣਾ, ਜਿਤਨਾ ਚਿਰ ਸਤਿਗੁਰਾਂ ਕਰਵਾਈ ਹੈ 'ਕਤਲ ਗੜ੍ਹੀ' ਅਸਥਾਨ ਦੀ ਸੇਵਾ ਨਿਭਾਹੀ ਹੈ, ਪਰ ਹੁਣ ਮਨ, ਵਹੀਰ 'ਬੁੱਢਾ ਦਲ' ਸਿੰਘਾਂ ਵਿਚ ਹੀ ਵਿਚਰ ਕੇ ਸੇਵਾ ਕਰਨ ਨੂੰ ਲੋਚਦਾ ਹੈ, ਇਹ ਮੁੜ ਸੁਭਾਗ ਬਖਸ਼ਿਆ ਜਾਵੇ।

ਕਿਉਂਕਿ 'ਸ਼ੇਰਾਂ' ਦੇ ਝੱਲ (ਵਾੜੇ) ਵਿਚ, ਕਿਸੇ ਕਿਸਮ ਦਾ ਭੈ ਨਹੀਂ ਰਹਿੰਦਾ, ਨਾ ਹੀ ਵਿਕਾਰ ਉਪਜਦੇ ਹਨ ਅਤੇ ਨਾ ਹੀ ਕੋਈ ਆ ਕੇ ਕਿਸੇ ਕਿਸਮ ਦੀ ਝਪਟ ਹੀ ਮਾਰ ਸਕਦਾ ਹੈ। ਮਨ ਵੇਕਾਰੀ ਹੈ, ਅਸਥਾਨਾ ਤੇ ਮੋਹ-ਮਮਤਾ, ਹਉਮੈ ਦਾ ਪਸਾਰ ਤੇ ਮਾਇਆ ਨਾਗਨੀ ਤੋਂ ਡਰ ਲਗਦਾ ਹੈ।

ਇਥੇ *ਲੁਟੇਰੇ ਬਹੁਤ ਹਨ, ਮੇਰੇ ਗਰੀਬ ਪਾਸ ਅਜੇਹਾ ਕੋਈ ਧਨ ਨਹੀਂ, ਜੋ ਮੈਂ ਲੁਟਾ ਸਕਾਂ?

*** ਲੁਟੇਰੇ**—ਧੰਨ ਦੇ ਨਹੀਂ? ਸਗੋਂ ਸੰਸਾਰੀ ਜੀਵ, ਸੇਵਾ-ਭਗਤੀ ਨੂੰ ਲੁਟਨ ਲਈ ☞



'ਇਕ ਮੰਗਤਾ'–ਮੰਗਤੇ ਨੂੰ ਕੀ ਦਾਨ ਦੇ ਸਕਦਾ ਹੈ? ਡਰ ਲਗਦਾ ਏ, ਮੈਂ ਨਿਤਾਣਾ-ਨਿਮਾਣਾ, ਅਸਮਰਥ ਹਾਂ।

☞ ਕਈ ਤਰ੍ਹਾਂ ਦੇ ਆਲ-ਜੰਜਾਲ ਤੇ ਡੋਰੇ ਡਾਲਦੇ ਹਨ, ਕੋਈ ਪੁੱਤ, ਕੋਈ ਧੀ, ਕੋਈ ਧੰਨ ਦੌਲਤਾਂ, ਮੁਕੱਦਮੇ ਵਿਚ ਕਾਮਯਾਬੀ, ਹਰ ਕੋਈ ਮੇਰੇ ਵਸ ਕਰਨ ਦਾ ਜੰਤ੍ਰ ਦਸੇ, ਅਨੇਕਾਂ ਅਜੇਹੀਆਂ ਇਛਾਵਾਂ ਵਾਲੇ, ਸੇਵਾ-ਸਿਮਰਨ ਵਿਚ ਇਕ ਰੋੜਾ ਬਣ ਕੇ ਮਨ ਦੀ ਬਿਰਤ-ਸੁਰਤ ਨੂੰ ਉਖੇੜਦੇ ਹਨ, ਤੇ ਜੋ ਕੰਮ ਜੀਵ ਗੁਰੂ ਆਸ਼ੇ ਨੂੰ ਮੁਖ ਰਖਦਿਆਂ ਨਹੀਂ ਕਰਨਾ ਚਾਹੁੰਦਾ–ਕਰਵਾਉਣ ਲਈ ਹਰ ਹੀਲਾ ਵਰਤਦੇ ਹਨ। ਇਸੇ ਲਈ ਆਮ ਲੋਕਾਈ ਕਈ ਕਈ ਤਰ੍ਹਾਂ ਦੀਆਂ ਇਛਾਵਾਂ ਲੈ ਕੇ ਗੁਰੂ ਦਰਬਾਰ ਆ ਕੇ ਮੰਗ ਕਰਦੀਆਂ, ਅਤੇ ਕੋਈ ਧੰਨ-ਦੌਲਤ ਦੇ ਗਰੂਰ (ਨਸ਼ੇ) ਵਿਚ, ਸਤਿਗੁਰੂ ਹਜ਼ੂਰ ਭਾੜੇ ਤੇ ਆਪ-ਣੀਆਂ ਇਛਾਵਾਂ ਦੀ ਪੂਰਤੀ ਲਈ ਜ਼ੋਰ-ਜ਼ਬਰੀ ਆ ਕਹਿੰਦੇ ਹਨ ਤੇ ਮਾਇਆ ਦੇ ਵਖਾਵੇ, ਸੁੱਖਨਾ ਸੁਖਦੇ, ਅਤੇ ਬਾਬਾ ਜੀ ਨੂੰ ਅਰਦਾਸ ਕਰਨ ਲਈ ਕਹਿੰਦੇ, ਜਿਸ ਤੋਂ ਬਾਬਾ ਜੀ ਇਹਨਾਂ ਜੀਵਾਂ ਦੇ ਵਿਚ ਜ਼ਾਮਨੀ ਲੈਣ ਲਈ ਅਰਦਾਸ ਕਰਨ ਤੋਂ ਕਾਫ਼ੀ ਝਿਜਕਦੇ ਸਨ, ਤੇ ਕਿਸੇ ਦੀ ਅਰਦਾਸ ਕਰਨ ਦੀ ਬਜਾਏ ਉਹਨਾਂ ਨੂੰ ਕਹਿ ਦੇਂਦੇ ਆਪ ਕਰ ਲਵੋ–ਇਸ ਗਲੋਂ ਡਰਦੇ ਕਿ ਇਹ ਲੋਗ ਸੁੱਖਨਾ ਸੁੱਖ ਕੇ ਜੇ ਅਰਦਾਸ ਕਰਵਾ ਗਏ ਤੇ ਸੁਖਣਾ ਨਾ ਦਿੱਤੀ ਤਾਂ 'ਜਾਮਨ'–(ਅਰਦਾਸੀਏ) ਗਲ ਜਾਮਨੀ ਪੈ ਗਈ ਤੇ ਉਹ ਗੁਰੂ ਕਾ ਦੇਣਦਾਰ ਬਣ ਗਿਆ, ਸੋ ਬਾਬਾ ਜੀ ਦੇ ਮਨ ਤੇ ਇਸ ਦਾ ਕਾਫੀ ਖੇਦ ਹੁੰਦਾ।

'ਅਰਦਾਸੀਏ ਦੀ ਜ਼ਾਮਨੀ'– ਜਿਵੇਂ ਕੋਈ ਕਿਸੇ ਦੀ ਜ਼ਾਮਨੀ ਦੇਂਦਾ ਹੈ ਕਿ ਜੇ ਇਹ ਕੀਤਾ ਵਾਹਿਦਾ ਪੂਰਾ ਨਹੀਂ ਕਰੇਗਾ ਤਾਂ ਮੈਂ (ਜਾਮਨ) ਦਿਆਂਗਾ। ਤਿਵੇਂ ਕਿਸੇ ਪ੍ਰੇਮੀ ਵਲੋਂ ਗੁਰੂ ਹਜ਼ੂਰ ਸੁੱਖਨਾ ਸੁੱਖ ਕੇ ਅਰਦਾਸ ਕਰਾ ਲੈਣੀ–ਜਿਸ ਦੀ ਸਤਿਗੁਰੂ ਅਰਦਾਸ ਪ੍ਰਵਾਨ ਕਰਕੇ ਉਸ ਪ੍ਰੇਮੀ ਦੀ ਭਾਵਨਾ ਪੂਰੀ ਕਰਦੇ ਹਨ,ਪਰ ਜੇ ਸੁੱਖਨਾ ਸੁੱਖੀ ਹੋਈ ਉਹ ਪ੍ਰੇਮੀ ਨਹੀਂ ਦੇਂਦਾ, ਤਾਂ ਵਿਚੋਲੇ (ਅਰਦਾਸੀਏ) ਪਾਸੋਂ ਵਸੂਲੀ ਜਾਂਦੀ ਹੈ।

(ਜਿਸ ਦੀ ਲਖਤਾ ਬਾਬਾ ਮਿੱਤ ਸਿੰਘ ਜੀ ਜਾਣਦੇ ਸਨ) ਤਾਂ ਹੀ ਕਿਸੇ ਦੀ ਅਰਦਾਸ ਨਹੀਂ ਸਨ ਕਰਦੇ, ਸੁੱਖਨਾ ਸੁੱਖ ਲੈਣੀ ਤਾਂ ਸੌਂਦੇ ਬਾਜ਼ੀ ਹੈ–ਕੰਮ ਕਰਵਾ ਲਿਆ ਮਗਰੋਂ ਕੀਤਾ ਵਾਹਿਦਾ ਪੂਰਾ ਕੀਤਾ ਜਾਂ ਨਾ ਕੀਤਾ, ਸਤਿਗੁਰੂ ਨਾਲ ਪ੍ਰੇਮ-ਭਾਉ ਭਗਤੀ ਦਾ ਭਾਵ ਨਹੀਂ ਰਹਿੰਦਾ।

ਇਹ ਘਟਨਾ ਦਾਸ ਦੇ ਅੱਖੀਂ ਡਿੱਠੀ (ਆਮ ਪ੍ਰਚੱਲਤ ਰਵਾਜ ਜਿਹਾ ਬਣ ਜਾਣ ਤੇ) ਲਿਖਣੀ ਯੋਗ ਸਮਝੀ ਹੈ–ਮਹਾਂ ਪੁਰਸ਼ ਸੰਤ ਬਾਬਾ ਜੁਗਿੰਦਰ ਸਿੰਘ ਜੀ ਨਿਹੰਗ ਸਿੰਘ,ਪਿੰਡ ਸਮਾਲਖਾ–ਨਜ਼ਦੀਕ ਲਾਡਵਾ (ਕੁਰਛੇਤਰ–ਜਗਾਧਰੀ ਸੜਕ ਤੇ)ਉਹਨਾਂ ਨਾਲ ਜੋ ਭਾਣਾ ਵਰਤਿਆ ਇਉਂ ਸੀ। ਇਕ ਪ੍ਰੇਮੀ ਜੋੜਾ ਜੋ ਬਹੁਤ ਸੰਗਤ ਦੀ ਆ ਕੇ ਸੇਵਾ ਕਰਦਾ, ਪਰ ਉਹਨਾਂ ਦੇ ਪੁੱਤ੍ਰ ਨਹੀਂ ਸੀ, ਕਈ ਸਾਲ ਬਾਬਾ ਜੀ ਪਾਸ ਪੁਤ੍ਰ ਲਈ ਯਾਚਨਾ ਕਰਦਿਆਂ ਗੁਜ਼ਰ ਗਏ।

ਪਰ ਬਾਬਾ ਜੀ ਚੁਪ ਰਹਿੰਦੇ–ਕੁਦਰਤੀ ਮੇਹਰ ਵਿਚ ਆ ਗਏ, ਤੇ ਬਾਬਾ ਰਣ ਸਿੰਘ ਜੋ ਗੁ: ਸ਼ੇਰ ਗਾਹ ਪਾ: ੧੦ (ਪਿੰਡ ਨਿਹਾਲ ਗੜ੍ਹ–ਪਾਉਂਟਾ ਸਾਹਿਬ ਦੇ) ਮੁਖੀ ਸੇਵਾਦਾਰ ਬਾਬਾ ਜੀ ਨੇ ਹੀ ☞

**ਪੰਥ ਪਾਸ ਬਾਬਾ ਜੀ ਦੀ ਅਰਜ਼ੋਈ**—ਇਸ ਪਾਵਨ ਅਸਥਾਨ ਦੀ ਸੁਚੱਮਤਾ, ਮਹੱਤਤਾ, ਉਚੱਮਤਾ, ਵਡਿਆਈ ਬਹੁਤ ਵੱਡੀ ਹੈ, ਦੇਵਤੇ ਭੀ ਇਸ ਅਸਥਾਨ ਦੀ ਚਰਨ ਧੂੜ ਲੈਣ ਲਈ

[ਫੁਟਨੋਟ—ਬਾਕੀ ਪੰਨਾ ਨੰ: ੧੦੭ ਤੋਂ ਦੇਖੋ]

—[ਫੁਟਨੋਟ—ਬਾਕੀ ਪੰਨਾ ਨੰ: ੧੦੭ ਤੋਂ ਦੇਖੋ]—[ਫੁਟਨੋਟ—ਬਾਕੀ ਪੰਨਾ ਨੰ: ੧੦੭ ਤੋਂ ਦੇਖੋ]

ਥਾਪੇ ਹੋਇ ਸਨ[ਜੋ ਦਾਸ ਨਾਲ ਬਾਬਾ ਮਿੱਤਸਿੰਘਜੀ ਪਾਸ ਵਿਦਿਆ ਦੇ ਗੁਰਭਾਈ ਸਨ]ਨੂੰ ਬਾਬਾ ਜੀ ਕਹਿ ... ਇਹਨਾਂ ਦੀ ਪੁਤ੍ਰ ਦੀ ਦਾਤ ਸਤਿਗੁਰੂ ਬਖਸ਼ਨ—ਅਤੇ ਲਗੇ ਜਾਓ, ਗੁ: ਸ਼ੇਰ ਗਾਹ (ਪਾਉਂਟਾ ਸਾਹਿਬ) ਕਰਾਨ ਦੀ ਅਰਦਾਸ ਕਰ ਦਿਓ। [ਦੰਪਤੀ ਜੋੜਾ ਤੇ ਬਾਬਾ ਰਣ ਸਿੰਘ ਜੀ] ਇਹਨਾਂ ਦੀ ਭਾਵਨਾ ਅਖੰਡ ਪਾਠ ਗੁ: ਸ਼ੇਰ ਗਾਹ ਗਏ ਤੇ ਅਖੰਡ ਪਾਠਾਂ [ਜੋ ਬਾਬਾ ਜੀ ਆਦਿ ਸਰੂਪ ਤੇ ਦਸਮ ਸਰੂਪ ਦਾ ਇਕੱਠਾ ਪਾਠ ਕਰਵਾਂਦੇ ਸਨ] ਦੇ ਸਹਿਤ ਮਰਯਾਦਾ ਜਪ-ਜਾਪੁ ਸਾਹਿਬ ਨਾਲ ਧੂਪ ਦੀਪ ਕੁੰਭ ਆਦਿ ਬਖਸ਼ਨ ਦੀ ਅਰਦਾਸ ਕਰ ਦਿਤੀ।

ਸੁੱਖਨਾ—ਪੁੱਤਰ ਦੀ ਦਾਤ ਬਖਸ਼ਨ ਦੀ ਅਰਦਾਸ ਕਰ ਦਿਤੀ। ਦੰਪਤੀ ਨੂੰ ਸੁਖਨਾ ਭੁਲ ਗਈ ਦੋ ਸਾਲ ਪੁਤ੍ਰ

ਸਤਿਗੁਰਾਂ ਮਿਹਰ ਕੀਤੀ ਪੁਤਰ ਹੋ ਗਿਆ—ਪਰ ਦੰਪਤੀ ਨੂੰ ਸੁਖਨਾ ਭੁਲ ਗਈ ਦੋ ਸਾਲ ਪੁਤ੍ਰ ਹੋਇ ਨੂੰ ਲੰਘ ਗਏ। ਸਤਿਗੁਰਾਂ ਜਾਮਨ [ਬਾਬਾ ਜੀ] ਨੂੰ ਆ ਪਕੜਿਆ (ਉਸ ਵਕਤ ਦਾਸ ਤੇ ਬਾਬਾ ਰਣ ਸਿੰਘ ਭੀ ਸਮਾਖਲੇ ਗਏ ਹੋਇ ਸਾਂ) ਤਿੰਨ ਦਿਨ ਬਾਬਾ ਜੀ ਬੇਹੋਸ਼ ਪਏ ਰਹੇ, ਨਾ ਖਾਣ, ਨਾ ਪੀਣ ਨਾ ਉਠ ਕੇ ਕ੍ਰਿਆ ਸ਼ੋਧਨ, ਨਾ ਬੋਲਣ, ਸਾਰੇ ਡੇਰੇ 'ਚ ਹੈਰਾਨੀ ਛਾ ਗਈ—ਖੁਦ ਦਾਸ ਨੇ ਕਈ ਵਾਰੀ ਬੇਨਤੀਆਂ ਕੀਤੀਆਂ ਕਿ ਜੇ ਕੋਈ ਸਰੀਰਕ ਤਕਲੀਫ਼ ਹੈ ਤਾਂ ਡਾਕਟਰ ਬੁਲਾਈਏ, ਚੁਪ ਸਿਰ ਫੇਰ ਦੇਣ, ਸਾਰੇ ਸਿੰਘਾਂ ਰਲ ਕੇ ਗੁਰੂ ਹਜ਼ੂਰ ਅਰਦਾਸ ਕੀਤੀ [ਪਰ ਤੂਤੀ ਦੀ ਕੌਣ ਸੁਣੇ] ਪਰ ਫਿਰ ਭੀ ਸਤਿ- ਗੁਰਾਂ ਲੱਜਾ ਰੱਖੀ—ਦੂਸਰੇ ਦਿਨ ਜਦ ਸ਼ਾਮ ਨੂੰ ਦਾਸ ਤੇ ਭਾਈ ਰਣ ਸਿੰਘ ਅਸੀਂ ਮੰਜੇ ਪਾਸ ਬੈਠੇ ਬਾਰ ਬਾਰ ਬੇਨਤੀ ਕਰ ਪੁਛ ਰਹੇ ਸਾਂ ਤਾਂ ਅਚਾਨਕ ਬਾਬਾ ਜੀ ਨੇ ਪਾਸਾ ਪਰਤਿਆ—ਅੱਧ ਮੀਟੀਆਂ ਅੱਖਾਂ ਖੋਹਲੀਆਂ ਤੇ ਧੀਮੀ ਆਵਾਜ਼ ਵਿਚ ਕਿਹਾ, ਸਵੇਰੇ ਅੰਮ੍ਰਿਤ ਵੇਲੇ ਦਸਾਂਗੇ। ਜਿਥੇ ਅਸੀਂ ਚਿੰਤਾਤੁਰ ਤੇ ਉਦਾਸੀਨ ਸਾਂ—ਸਾਨੂੰ ਕੁਝ ਖੁਸ਼ੀ ਜੇਹੀ ਭਾਸੀ।

ਅੰਮ੍ਰਿਤ ਵੇਲੇ ਅਸੀਂ ਇਸ਼ਨਾਨ ਕਰ ਬਸਤਰ ਸਵੱਛ ਪਹਿਣ ਸਤਿਗੁਰੂ ਹਜ਼ੂਰ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੋ ਮਹਾਂ ਪੁਰਸ਼ਾਂ ਤੇ ਖੇਡ ਹੈ ਦਰਸਾਓ ਤਾਂਕਿ ਉਸ ਤਰ੍ਹਾਂ ਇਲਾਜ ਕਰੀਏ ? ਬਾਬਾ ਜੀ ਦੇ ਪਲੰਘੇ ਪਾਸ ਆ ਬੈਠੇ ਤੇ ਬੇਨਤੀ ਕੀਤੀ, ਕਿ ਆਪ ਜੀ ਨੇ ਫੁਰਮਾਇਆ ਸੀ ਸਵੇਰੇ ਦਸਾਂਗੇ ?

ਕਰੋ ਹੁਕਮ ਕੀ ਖੇਡ ਹੈ ?

ਬਾਬਾ ਜੀ, ਕਿਸੇ ਵਜਦ—ਬੜੇ ਰੋਹ ਭਰੇ ਕਹਿਨ ਲਗੇ, ਕਰਨੀਆਂ ਅਰਦਾਸਾਂ ਤੇ ਉਹ ਭੀ ਸੁੱਖਨਾ ਪੂਰੀ ਨਾ ਕਰਨੀ—ਜਾਮਨ ਨੂੰ ਪਕੜ ਲਿਆ ਹੈ, ਭਰਨ ਜਾਮਨੀ—ਉਧੋਂ ਪੁਤਰ ਵਾਸਤੇ ਅਰਦਾਸ ਕਰਵਾ ਲਈ ਸੀ, ਬਾਬਾ ਰਣ ਸਿੰਘ ਵਲ ਮੁਖ਼ਾਤਬ ਹੋ ਕੇ, ਦਿਓ ਜਾਮਨੀ ਤੁਸਾਂ ਅਰਦਾਸ ਕੀਤੀ ਸੀ—ਬਾਬਾ ਰਣ ਸਿੰਘ ਕਿਹਾ ਮਹਾਂ ਪੁਰਸ਼ੋਂ ਆਪ ਨੇ ਹੀ ਹੁਕਮ ਕੀਤਾ ਸੀ ਤਾਂ ਹੀ ਮੈਂ ਗੁ: ਸ਼ੇਰ ਗਾਹ ਜਾ ਕੇ ਅਰਦਾਸ ਕੀਤੀ ਸੀ—ਹਾਂ ਇਸੇ ਕਰਕੇ ਤਾਂ ਅਸਾਂ ਜ਼ਾਮਨ ਨੂੰ ਪਕੜਿਆ ਏ—ਭਰਨ ਜ਼ਾਮਨੀ ? ਤਾਂ ਬਾਬਾ ਜੀ ਨੇ ਝਟ ਆਪਣੇ ਖੀਸੇ ਚੋਂ ੫੦੦੦ ਰੁਪੈ ਕੱਢ ਕੇ ਬਾਬਾ ਰਣ ਸਿੰਘ ਨੂੰ ਦਿਤੇ, ਤੇ ਕਿਹਾ ਜਾਓ



ਭਾਵੇਂ ਤਰਸਦੇ ਹਨ। ਮੈਂ ਅਣਜਾਣ ਕੀ ਜਾਣਾ ਇਸ ਅਸਥਾਨ ਦੀ ਮਾਨਤਾ ਨੂੰ, ਮੂਰਖ ਹਾਂ, ਕਿਧਰੇ ਭੁੱਲ ਕੇ ਗੁਸਤਾਖੀ, ਬੇਅਦਬੀ ਨਾ ਕਰ ਬੈਠਾਂ, ਜੋ ਗੁਰੂ ਆਸ਼ੇ ਨੂੰ ਨਾ ਭਾਉਂਦੀ ਹੋਵੇ, ਮੇਰੀ ਮੱਤ ਥੋੜੀ ਹੈ, ਸੋਝੀ ਨਹੀਂ ਸੇਵਾ ਪੂਜਾ ਕਰਨ ਦੀ , ਭੈ ਲੱਗਦਾ ਹੈ ਬਾਪੂ ਜੀ ਦਾ—ਅਤੇ ਨਾ ਹੀ ਇਸ ਪਾਵਨ ਪਵਿੱਤਰ ਧਰਤੀ ਜਿਨ੍ਹਾਂ ਤੇ ਸ਼ਹੀਦਾਂ ਦਾ ਪਵਿੱਤਰ ਖੂਨ ਡੁਲ੍ਹਿਆ ਹੋਵੇ—ਪਵਿਤਰ ਰੂਹਾਂ ਦਾ ਇਹ ਮਲ-ਮੂਤ ਦਾ ਪੰਜ ਭੂਤਕ ਸਰੀਰ ਭਲਾ ਕਿਵੇਂ ਨਿਰਮਲ ਹੋਕੇ ਸੇਵਾ ਕਰ ਸਕਦਾ ਹੈ। ਦਾਸ ਪਾਸੋਂ ਸੁਚ-ਸੰਜਮ ਰਹਿਣਾ ਅਤਿ ਮੁਸ਼ਕਲ ਹੈ, ਅਤੇ ਇਹਨਾਂ ਪਵਿਤਰ ਆਤਮਾਵਾਂ (ਸ਼ਹੀਦਾਂ) ਦੀ ਘਾਲ ਤਾਂ ਬਹੁਤ ਹੀ ਕਠਨ ਹੈ—ਦਾਸ ਇਸ ਜੋਗਜ ਨਹੀਂ।

ਗੁਰੂ ਪੰਥ ਖਾਲਸਾ ਜੀ ! ਡਰ ਲੱਗਦਾ ਏ, ਜਿਸ ਕਰ ਕੇ ਮੇਰੀ ਨਿਮਾਣੇ ਦੀ ਅਰਜ਼ ਪ੍ਰਵਾਨ ਕਰ ਕੇ ਮੈਨੂੰ ਬੁੱਢੇ ਦਲ ਵਿਚ ਹੀ ਸੇਵਾ ਕਰਨ ਦਾ ਸੁਭਾਗਜ ਬਖਸ਼ੋ ! ਕਿਉਂਕਿ ਗੁਰਸਿੱਖੀ ਤੇ ਗੁਰੂ ਕੀ ਸੇਵਾ

---

(ਸਫਾ ੧੦੮ ਦੇ ਫੁਟਨੋਟ ਦੀ ਬਾਕੀ)

ਗਿਆਨੀ ਸਿੰਘਾਂ ਇਹਨਾਂ ਦੇ ਨਾਲ ਗੁ: ਸ਼ੇਰ ਗਾਹ (ਪਾਉਂਟਾ ਸਾਹਿਬ) ਆਦਿ ਦਸਮ ਦਾ ਅਖੰਡ ਪਾਠ ਕੱਲ੍ਹ ਹੀ ਜਾ ਕੇ ਰੱਖੋ, ਅਸੀਂ ਆਵਾਂਗੇ, ਇਹ ਭਾਰ ਲਾਹੋ।

ਅਖੰਡ ਪਾਠ ਕਰਵਾਏ ਗਏ, ਚੁੱਕੀ ਜ਼ਾਮਨੀ ਅਦਾ ਹੋ ਗਈ। ਕਈ ਦਿਨਾਂ ਬਾਅਦ ਜਦ ਉਸ ਦੰਪਤੀ (ਜੋੜੇ) ਨੂੰ ਇਸ ਸਾਰੀ ਘਟਨਾ ਦਾ ਪਤਾ ਲਗਾ, ਜਿਨ੍ਹਾਂ ਦਾ ਪਿੰਡ ਨੇੜੇ ਹੀ ਸੀ—ਤਾਂ ਗੱਡੇ ਤੇ ਸਾਰੀ ਰਸਦ ਲੰਗਰ ਆਦਿ ਦੀ ਲੱਦ ਕੇ ਲਈ ਆਏ। ਬਾਬਾ ਜੀ ਸਮਾਲਖੇ ਅਸਥਾਨ ਤੇ ਬੈਠੇ ਸਨ। ਅਜੇ ਗੱਡਾ ਪੰਜ ਛੇ ਪੈਲੀਆਂ ਅਸਥਾਨ ਤੋਂ ਦੂਰ ਸੀ ਕਿ ਬਾਬਾ ਜੀ ਨੇ ਸਿੰਘ ਨੂੰ ਭੇਜ ਕੇ ਕਿਹਾ ਕਿ ਉਹਨਾਂ ਨੂੰ ਕਹੋ ਕਿ ਆਪ ਇਹ ਸਭ ਕੁਝ ਵਾਪਸ ਲੈ ਜਾਵੋ, ਹੁਣ ਤੁਹਾਡੀ ਕੋਈ ਵਸਤੂ ਪ੍ਰਵਾਨ ਨਹੀਂ ਹੋਵੇਗੀ। ਕੋਈ ਵਸਤੂ ਡੇਰੇ ਨਹੀਂ ਆਉਣ ਦਿਤੀ। ਗੱਡਾ ਉਥੇ ਖਲਾਰ ਕੇ ਇਹ ਦੋਵੇਂ ਮਾਲਕ- ਤੀਵੀਂ ਤੇ ਬਖਸ਼ਸ਼ ਪੁਤਰ ਆ ਸੰਤਾਂ ਪਾਸ ਜ਼ਾਰੋ ਜ਼ਾਰ ਰੋਣ ਲਗੇ—ਤਰਲੇ, ਮਿੰਨਤਾਂ, ਜੋਦੜੀਆਂ ਕਰਨ ਲਗੇ। ਤਾਂ ਬਾਬਾ ਜੀ ਨੇ ਕਿਹਾ ਭਾਈ ਜਨੋ ! ਵਕਤ ਵਿਹਾ ਗਿਆ ਹੈ। ਮਾਲਕਾਂ ਸਾਥੋਂ ਜ਼ਾਮਨੀ ਪੂਰੀ ਕਰ ਲਈ ਏ, ਹੁਣ ਅਸੀਂ ਤੁਹਾਥੋਂ ਪਦਾਰਥ ਲੈ ਕੇ ਹੋਰ ਸਤਿਗੁਰ ਜੀ ਦੇ ਦੇਣਦਾਰ ਬਣ ਜਾਈਏ ? ਸਤਿਗੁਰੂ ਜੀ ਨੂੰ ਆਪ ਦੀ ਹੁਣ ਕੋਈ ਵਸਤੂ ਪ੍ਰਵਾਨ ਨਹੀਂ ਹੋਵੇਗੀ। ਜਾਓ ! ਘਰ ਲੈ ਜਾਓ, ਸੁਖ ਅਨੰਦ ਮਾਣੋ।

ਇਹ ਸੀ ਦਾਸ ਦਾ ਅੱਖੀਂ ਡਿੱਠਾ ਸਾਰਾ ਕੌਤਕ। ਸੁੱਖਨਾ ਸੁੱਖ ਕੇ ਨਾ ਦੇਣ ਵਾਲਿਆਂ ਲਈ ਇਹ ਲੇਖ ਖਾਸ ਚਿਤਾਵਨੀ ਤੇ ਸਤਿਗੁਰ ਪ੍ਰਤੱਖ ਹਰਿ ਮੂਰਤ ਹਨ। ਉਹ ਕਿਨੇ ਤਰ੍ਹਾਂ ਸੁੱਖਨਾ ਲੈ ਲੈਂਦੇ ਹਨ।

ਅਸੀਂ ਨਾ ਤਾਂ ਪ੍ਰਤੱਖ ਗੁਰੂ, ਜਾਣੀ ਜਾਣ, ਹਾਜ਼ਰ ਹਜ਼ੂਰ ਹੋ ਅਰਦਾਸ* ਕਰਦੇ ਹਾਂ, ਸਗੋਂ ਅਸੀਂ ਤਾਂ ਠਾਠਾ ਬਾਗਾ ਜਾਣ, ਕਰੀ ਜਾ ਰਹੇ ਹਾਂ, ਸਤਿਗੁਰੂ ਕੀਤੀ ਅਰਦਾਸ ਪਰਵਾਨ ਕਰਦੇ ਹਨ,ਜੇ ਅਸੀਂ ਭੀ ਹਾਜ਼ਰ ਹਜ਼ੂਰ ਸਤਿਗੁਰੂ ਨੂੰ ਜਾਣ ਕੇ ਅਤੇ ਦ੍ਰਿੜ੍ਹਤਾ ਨਾਲ ਅਰਦਾਸ ਕਰੀਏ।

---

* ਕਿਸੇ ਹੋਰ ਲੇਖ ਵਿਚ ਇਕ ਹੋਰ ਘਟਨਾ ਸ੍ਰੀ ਫਤਿਹਗੜ੍ਹ ਸਾਹਿਬ ਦੀ ਪੜ੍ਹਨਾ। ਕੀਤੀ ਅਰਦਾਸ ਤੇ ਸੁੱਖਨਾ ਨਾ ਦੇ ਸਕਣ ਸਬੰਧੀ ਅਤੇ ਅਰਦਾਸ ਕਿਵੇਂ ਕਰੀਏ ? ਭੀ ਅਗੇ ਪੜ੍ਹਨਾ।

ਦਾ ਮਾਰਗ ਤਾਂ 'ਸਿਲ ਅਲੂਣੀ ਚਟਣੀ' ਬਹੁਤ ਦੁਸ਼ਵਾਰ 'ਅਉਘਟ ਘਾਟੀ' ਹੈ। ਚੜ੍ਹਨਾ, ਪਾਰ ਕਰ[ਨਾ]
ਪਹਾੜ ਦੀ ਚੋਟੀ ਵਾਂਗ ਮੁਸ਼ਕਲ ਹੈ। ਕਿਧਰੇ ਜੀਵਨ ਦੇ ਇਸ ਪੰਧੇ ਅੱਧਵਾਟੇ ਹੀ ਨਾ ਫਿਸਲ ਕੇ ਡਿੱ[ਗ]
ਪਵਾਂ ਅਤੇ ਮਨੁੱਖਾ ਜਨਮ ਦਾ ਜੋ ਲਾਹਾ ਹੈ, ਉਸ ਨੂੰ ਸੰਸਾਰੀ ਜੀਵਾਂ ਦੇ ਭੁੱਲ - ਭੁੱਲਾਵੇ ਵਿਚ ਆ[ਕੇ]
ਉਸ ਦੇ ਮੂਲ ਮਨੋਰਥ ਤੋਂ ਹੱਥ ਨਾ ਧੋ ਬੈਠਾਂ। ਇਸ ਲਈ ਮੇਰੇ ਅਨਾਥ - ਯਤੀਮ, ਗਰੀਬ - ਮਸਕੀਨ [...]
ਤਰਸ ਕਰੋ। ਰਹਿਮ ਕਰ ਕੇ ਇਸ ਅਸਥਾਨ ਦੀ ਸੇਵਾ ਤੋਂ ਛੁੱਟੀਆਂ ਬਖਸ਼ੋ।

**ਜਥੇਦਾਰ ਸਾਹਿਬ ਬੁੱਢਾ ਦਲ**—ਸਿੰਘ ਸਾਹਿਬ ਜਥੇਦਾਰ ਬਾ: ਤੇਜਾ ਸਿੰਘ [...] ਬਾਬਾ ਜੀ ਦੀ ਸੇਵਾ ਤੋਂ ਬਹੁਤ ਪ੍ਰਭਾਵਤ ਹੋਇ ਸਨ, ਪਰ ਉਹ ਆਪਣੇ ਅੰਤਸ਼ਹ ਕਰਣ ਦੀ ਜਾਗਤ-ਜੋ[ਤ] ਦੀ ਲੋਅ ਦੇ ਕਾਫੀ ਇੱਛਕ ਸਨ ਅਤੇ ਚਾਹੁੰਦੇ ਸਨ ਕਿ ਬੁੱਢੇ ਦਲ ਵਿਚ ਭੀ ਅਜੇਹੇ ਅਣਥੱਕ ਤੇ ਸੂਰ[...] ਸ਼ਬਦ-ਸਿਮਰਨ ਭਗਤੀ ਵਾਲੇ ਦੀ ਕਾਫੀ ਲੋੜ ਭਾਸ ਰਹੇ ਸਨ। ਭਾਵੇਂ ਬਾ: ਪਰਮ ਸਿੰਘ ਜੀ [ਬਾ...] ਲੱਗਣ ਕਰ ਕੇ) ਇਕੱਲੇ ਸੇਵਾ ਤਾਂ ਕਰਦੇ ਸਨ, ਪ[ਰ] ਮਿੱਤ ਸਿੰਘ ਜੀ ਦਾ ਪਹਿਰਾ ਸ੍ਰੀ ਚਮਕੌਰ ਸਾਹਿਬ ਲੱਗਣ ਕਰ ਕੇ) ਇਕੱਲੇ ਸੇਵਾ ਤਾਂ ਕਰਦੇ ਸਨ, ਪ[ਰ] ਕਈ ਵਾਰ ਇਹਨਾਂ ਦੇ ਗੁਸੈਲੇ ਸੁਭਾ ਤੋਂ ਵਾਦ - ਵਿਵਾਦ ਦਾ ਵਿਸ਼ਾ ਉਠ ਖਲੋਂਦਾ ਸੀ, ਜਿਸ ਕਰ[ਕੇ] ਅਜੇਹੇ ਸ਼ਾਂਤ - ਚਿਤ, ਸਹਿਣਸ਼ੀਲਤਾ, ਗੰਭੀਰ ਸਿੰਘ (ਸੇਵਾਦਾਰ) ਦੀ ਲੋੜ ਦਲ ਵਿਚ ਕਾਫੀ ਮਹਿਸੂ[ਸ] ਕੀਤੀ ਜਾ ਰਹੀ ਸੀ।

**ਸੰਗਤ ਦੀ ਪ੍ਰਾਰਥਨਾ**—ਨਗਰ ਦੀਆਂ ਬਹੁਤ ਸਾਰੀਆਂ ਸੰਗਤਾਂ ਜਥੇਦਾਰ ਸਾ: ਪਾਸ[...] ਆ ਜੁੜੀਆਂ, ਜਦ ਪਤਾ ਲਗਾ ਕਿ ਬਾ: ਮਿੱਤ ਸਿੰਘ ਜੀ ਇਸ ਅਸਥਾਨ ਦੀ ਸੇਵਾ ਛਡਣਾ ਚਾਹੁੰ[ਦੇ] ਹਨ, ਸਾਰੀਆਂ ਸੰਗਤਾਂ ਭਿਜੇ ਮਨ ਨਾਲ ਨੇਤ੍ਰਾਂ 'ਚ ਪ੍ਰੇਮ ਫ਼ਹਾਰਾਂ ਵਹਾਂਦੀਆਂ ਜਥੇਦਾਰ ਜੀ ਪਾਸ ਹੱ[ਥ] ਜੋੜ ਬੇਨਤੀਆਂ ਕਰਨ ਲੱਗੀਆਂ–

ਜਥੇਦਾਰ ਜੀ! ਅਜੇਹੇ ਨਿਰਮੋਲਕ ਹੀਰੇ ਨੂੰ ਸਾਡੇ ਪਾਸੋਂ ਨਾ ਲੈ ਜਾਣਾ, ਜਿਨ੍ਹਾਂ ਦੀ ਚਮਕ ਨੇ [...] ਜਗ੍ਹਾ ਦਿਤੀ ਹੈ। ਅਸਾਂ ਮੂੜ੍ਹਾਂ ਨੂੰ ਸੇਵ[ਾ] ਸਾਨੂੰ ਅਤੇ ਸਾਡੇ ਬੱਚਿਆਂ ਅੰਦਰ ਗੁਰ - ਜਿਉਤੀ ਦੀ ਚਮਕ ਜਗ੍ਹਾ ਦਿਤੀ ਹੈ। ਅਸਾਂ ਮੂੜ੍ਹਾਂ ਨੂੰ ਸੇਵ[ਾ] ਕਰਨ ਦੀ ਜਾਚ ਸਿਖਾ ਕੇ, ਸਾਡੇ ਨਾਸਤਕ ਮਨਾਂ ਅੰਦਰ ਇਕ ਨਵੀਂ ਰੌਂ–'ਗੁਰ ਸੇਵਾ' ਜਿਸ ਨੂੰ ਦੇਵ[ਤੇ] ਭੀ ਤਰਸਦੇ ਹਨ, ਜਗਾ ਕੇ ਮਾਨਸ ਜਨਮ ਦੇ ਲਾਹੇ ਦੇ ਰਸਤੇ ਪਾ ਦਿਤਾ ਏ, ਜਿਸ ਮਨੁਸ਼ ਦੇਹੀ ਲ[ਈ] ਦੇਵਤੇ ਪੁਕਾਰ ਕਰ ਰਹੇ ਹਨ–

> ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥
> ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵਾ॥ ੧॥
>
> [ਭੈਰਉ ਕਬੀਰ ਜੀ, ਪੰਨਾ ੧੧੫੯

ਬਾਬਾ ਮਿੱਤ ਸਿੰਘ ਜੀ ਨੇ ਸਾਡੇ ਜੀਵਨ ਵਿਚ ਪਲਟਾ ਲੈ ਆਂਦਾ ਹੈ ਅਸੀਂ ਨਹੀਂ ਜਾਣ ਦੇਣਾ ਸਾ[ਡੀ] ਬੇਨਤੀ ਪ੍ਰਵਾਨ ਕਰੋ–

ਸੰਗਤ ਦੀ ਅਰਜ਼ ਹੈ–ਠੁਕਰਾਓ ਨਾ, ਨਾ ਸਾਡੀਆਂ ਅੱਖਾਂ ਤੋਂ ਚਮਕਦੇ ਹੀਰੇ ਨੂੰ ਅਲੋਪ ਕਰੋ[...] ਭਾਵੇਂ ਸਿਖ ਸੰਗਤਾਂ ਦੇ ਪਿਆਰ ਨੇ, ਅਤੇ ਬੁੱਢੇ ਦਲ ਦੇ ਸਿੰਘਾਂ ਨੇ ਬਾਬਾ ਜੀ ਨੂੰ ਸ੍ਰੀ ਚਮਕੌਰ ਸਾਹਿ[ਬ]



ਦੀ ਸੇਵਾ ਕਰਨ ਲਈ ਬਹੁਤ ਪ੍ਰੇਰਤ ਕੀਤਾ। ਪ੍ਰੰਤੂ ਜਥੇਦਾਰ ਸਾਹਿਬ, ਬਾਬਾ ਜੀ ਦੀ ਸੁਰਤ-ਬਿਰਤ ਨੂੰ ਚੰਗੀ ਤਰ੍ਹਾਂ ਜਾਣ ਗਏ ਸਨ, ਬਾਬਾ ਜੀ ਦੀ ਬੇਨਤੀ ਪ੍ਰਵਾਨ ਕਰਕੇ, ਬੁੱਢੇ ਦਲ ਵਿਚ ਵਿਚਰਨ ਦੀ ਆਗਿਆ ਦੇ ਦਿੱਤੀ।

ਭਾਵੇਂ ਸੰਗਤਾਂ ਤਾਂ ਬਹੁਤ ਮਾਯੂਸ ਹੋਈਆਂ ਕਿ ਅਸਾਂ ਬਾਬਾ ਮਿੱਤ ਸਿੰਘ ਜੀ ਨਾਲ ਅਜੇ ਸੇਵਾ ਕਰਨ ਦੇ ਪੰਧੇ ਹੀ ਪਏ ਸਾਂ–ਅਧਿਵਿਚਾਲੇ ਹੀ ਪੜ੍ਹਾਈ ਦੀ ਸੰਥਾ ਛੱਡ ਕੇ ਜਾ ਰਹੇ ਹਨ, ਪਤਾ ਨਹੀਂ ਅਜੇਹਾ ਸਿੰਘ ਫਿਰ ਮਿਲੇਗਾ ਕਿ ਨਹੀਂ? ਅਗਲੀਆਂ ਮੰਜ਼ਲਾਂ ਦੀ ਪੜ੍ਹਾਈ ਕਿਥੋਂ ਪੜ੍ਹਾਂਗੇ।

## ਸਿੱਖ ਰਿਆਸਤਾਂ ਦਾ ਬੁੱਢੇ ਦਲ ਤੇ ਵਿਸ਼ਵਾਸ਼

ਪੰਜਾਬ ਦੀਆਂ ਸਿੱਖ ਰਿਆਸਤਾਂ (ਪਟਿਆਲਾ, ਨਾਭਾ, ਸੰਗਰੂਰ (ਜੀਂਦ), ਫਰੀਦਕੋਟ, ਕਪੂਰਥਲਾ) ਆਦਿ ਦਾ ਬੁੱਢੇ ਦਲ ਪ੍ਰਤੀ ਬਹੁਤ ਪਿਆਰ ਤੇ ਵਿਸ਼ਵਾਸ਼ ਹੁੰਦਾ, ਹਰ ਤਰ੍ਹਾਂ ਦੀ ਸੇਵਾ ਗੁਰੂ ਪੰਥ ਅਤੇ 'ਅਕਾਲ ਫੌਜ' ਜਾਣ ਕਰਕੇ ਖੁਸ਼ੀਆਂ ਪ੍ਰਾਪਤ ਕਰਦੀਆਂ ਰਹਿੰਦੀਆਂ ਸਨ।

ਖ਼ਾਸ ਕਰਕੇ ਚੌਮਾਸੇ ਦੇ ਦਿਨ (ਸਾਵਨ-ਭਾਦਰੋਂ) ਬਾਰਸ਼ਾਂ ਦੇ ਦਿਨ ਸੰਗਰੂਰ ਜਾਂ ਨਾਭੇ ਦੀਆਂ ਬੀੜਾਂ ਵਿਚ ਗੁਜ਼ਾਰਨ ਕਰਿਆ ਕਰਦੇ ਸਨ (ਬੀੜਾਂ ਅੱਜ ਭੀ ਹਨ) ਕਿਉਂਕਿ ਘੋੜਿਆਂ ਲਈ ਬੇਅੰਤ ਘਾਹ ਪੱਠਾ ਮਿਲ ਜਾਂਦਾ, ਅਤੇ ਸਿੰਘਾਂ ਲਈ ਲੰਗਰ ਆਦ ਲਈ ਰਸਦਾਂ ਸ਼ਾਹੀ ਖਜ਼ਾਨੇ ਤੋਂ ਉਤਨਾ ਚਿਰ ਮਿਲਦੀਆਂ ਰਹਿੰਦੀਆਂ ਜਿਤਨਾ ਚਿਰ ਬੁੱਢਾ ਦਲ ਬੀੜ ਵਿਚ ਡੇਰੇ ਲਾਈ ਰਖਦਾ।

ਇਸ ਤਰ੍ਹਾਂ ਮਨੋ ਕਾਮਨਾਵਾਂ ਲਈ ਭੀ–ਗੁਰੂ ਕਾ ਪੰਥ ਖਾਲਸਾ ਜਾਣ ਪੂਰਨ ਭਰੋਸਾ ਰਖ ਕੇ, ਪੰਥ ਪਾਸ ਰਾਜੇ ਆ ਅਰਜ਼ੋਈ-ਬੇਨਤੀ ਅਰਦਾਸ ਕਰਾਂਦੇ।

ਇਸੇ ਤਰ੍ਹਾਂ ਮਹਾਰਾਜੇ ਸਾਹਿਬਾਨ–ਬੁੱਢੇ ਦਲ ਪਾਸੋਂ ਕੋਈ ਭੀ ਮਨੋ ਯਾਚਨਾ ਲਈ ਅਖੰਡ ਪਾਠ ਅਤੇ ਅਰਦਾਸ ਕਰਵਾਉਂਦੇ ਸਨ। ਕਿਉਂਕਿ ਇਹਨਾਂ ਦਾ ਪੂਰਨ ਨਿਸਚਾ ਸੀ–ਹੋਰ ਕਿਸੇ ਦੇ ਵਿਸਵਾਸ਼ ਪਾਤਰ ਨਹੀਂ ਸਨ।

## ਮਹਾਰਾਜਾ ਰਿਪਦੁਮਨ ਸਿੰਘ ਜੀ ਨਾਭਾ ਪੱਤ ਵਲੋਂ ਪੁਤ੍ਰ ਦੀ ਯਾਚਨਾ

ਸੰਨ ੧੯੦੧ ਵਿਚ ਮਹਾਰਾਜਾ ਰਿਪਦੁਮਨ ਸਿੰਘ ਜੀ ਦੀ ਸ਼ਾਦੀ ਹੋਈ–ਪਰ ਕੁਝ ਸਮਾਂ ਗੁਜ਼-ਰਨ ਤੇ ਕੋਈ ਸੰਤਾਨ ਨਾ ਹੋਈ ਜਿਸ ਕਰਕੇ ਬੜੇ ਚਿੰਤਾਤੁਰ ਹੋ ਗਏ–ਅਗੋਂ ਰਾਜ-ਪਾਟ ਸੰਭਾਲ ਦੀ ਬੜੀ ਸੋਚ ਕਾਰਨ ਹਰ ਵੇਲੇ ਉਦਾਸ ਜੇਹੇ ਭਾਸਦੇ–ਭਾਵੇਂ ਇਹ ਪੂਰਨ ਗੁਰਸਿੱਖ ਤੇ ਸਤਿਗੁਰੂ ਜੀ ਤੇ ਪੂਰਨ ਭਰੋਸਾ ਰਖਣ ਵਾਲੇ ਸਨ, ਗੁਰੂ ਘਰ ਦੀ ਸੇਵਾ ਤੋਂ ਬਿਨਾ ਕਿਸੇ ਮੜ੍ਹੀ-ਮਸਾਨੀ ਜਾਂ ਅਖੌਤੀ ਭੇਖੀ ਸਾਧ ਫਕੀਰ ਲਈ ਤਾਂ ਇਹਨਾਂ ਦੇ ਮਨ ਵਿਚ ਉੱਕਾ ਹੀ ਕੋਈ ਥਾਉਂ ਨਹੀਂ ਸੀ।

ਔਲਾਦ ਦੀਆਂ ਸੋਚਾਂ ਵਿਚ ਦਿਨੇ-ਰਾਤ ਡੁਬੇ ਰਹਿੰਦੇ, ਕੁਦਰਤੀ ਬੁੱਢਾ ਦਲ ਚੁਮਾਸਾ ਕਟਨ ਨਾਭੇ ਦੀ ਬੀੜ ਵਿਚ ਆ ਉਤਾਰਾ ਕੀਤਾ। ਸ਼ਾਹੀ ਖਜਾਨੇ 'ਚੋਂ ਜਦ ਰਸਦਾਂ ਪਹੁੰਚਾਣ ਲਈ ਜਥੇਦਾਰ ਸਾਹਿਬ ਦਾ ਸੰਦੇਸਾ ਪੁੱਜਾ, ਤਾਂ ਮਹਾਰਾਜ ਅੰਦਰ ਖੁਸ਼ੀ ਦੀ ਲਹਿਰ ਦੌੜ ਪਈ ਤੇ ਪੁੱਤ੍ਰ ਦੀ ਦਾਤ ਲਈ ਨਿਰਾਸੇ ਮਨ ਵਿਚ ਆਸ ਦੀ ਕਿਰਨ ਜਾਗ ਪਈ।

ਬੜੀ ਖੁਸ਼ੀ ਨਾਲ ਰਸਦਾਂ ਭੇਜੀਆਂ। ਸਿੰਘ ਲੰਗਰ ਪਕਾ ਕੇ ਛੱਕਕੇ ਮਨ੍ਹੇ ਬਨਾਣ ਦੀਆਂ ਤਿਆਰੀਆਂ
ਵਿਚ ਰੁੱਝ ਗਏ। ਕਿਉਂਕਿ ਬਾਰਸ਼ਾਂ ਕਾਰਨ ਹੇਠਾਂ ਘਾਹ ਫੂਸ ਬਹੁਤ ਉੱਗ ਪੈਂਦਾ ਤੇ ਸੱਪ ਸਲੂੰਗੜਿਆਂ ਦਾ
ਭੀ ਹੋਣਾ ਅਵਸ਼ਕ ਸੀ। ਨਾਲੇ ਬਾਰਸ਼ਾਂ ਕਾਰਨ ਧਰਤੀ ਗਿੱਲੀ ਤੇ ਸੈਣ ਕਰਨਾ ਭੀ ਠੀਕ ਨਹੀਂ ਸੀ।
ਜਿਸ ਕਰ ਕੇ ਦਰਖਤਾਂ ਉਪਰ ਮਨ੍ਹੇ ਬਣਾ ਲੈਂਦੇ (ਜਿਵੇਂ ਬਾਜਰੇ ਦੇ ਖੇਤਾਂ ਦੇ ਰਾਖੇ ਉਚੀ ਥਾਵੇਂ ਬੈਠਣ
ਦੀ ਚਾਰ ਲੱਕੜਾਂ ਗੱਡ ਕੇ ਉਪਰ ਬਣਾ ਕੇ ਬੈਠ ਕੇ ਚਿੜੀਆਂ ਉਡਾਂਦੇ ਹਨ) ਇਸ ਤਰ੍ਹਾਂ ਉਪਰ ਭੀ
ਸਰਕੜੇ ਦੇ ਛੱਪਰ ਤੇ ਦੁਆਲੇ ਭੀ ਵਾਛੜ ਪੈਣ ਤੋਂ ਢੱਕ ਕੇ ਛੱਪਰੀ ਬਣਾ ਲਿਆ ਕਰਦੇ ਸਨ।

## ਮਹਾਰਾਜਾ ਸਾਹਿਬ ਦਾ ਦੂਸਰੇ ਦਿਨ ਦਲ ਵਿਚ ਪੁਜਨਾ

ਦੂਸਰੇ ਦਿਨ ਸਵੇਰੇ ਹੀ ਰਸਦਾਂ ਭੇਜਣ ਦੇ ਨਾਲ ਹੀ ਸੁਨੇਹਾ ਭੇਜ ਦਿਤਾ ਕਿ ਅਸੀਂ ਦਰਸ਼ਨਾਂ ਲਈ
ਆਉਣਾ ਚਾਹੁੰਦੇ ਹਾਂ, ਜਥੇਦਾਰ ਜੀ ਹੁਕਮ ਕਰ ਭੇਜਣਾ।
ਜਥੇਦਾਰ ਜੀ ਨੇ ਵਾਪਸੀ ਅਹਿਲਕਾਰ ਹੱਥੀ ਸੰਦੇਸ਼ਾ ਭੇਜ ਦਿਤਾ–ਜਦੋਂ ਖੁਸ਼ੀ ਹੋਵੇ, ਆ ਜਾਵਣ।
ਸੰਦੇਸ਼ਾ ਮਿਲਦੇ ਮਹਾਰਾਜਾ ਪਰਦੁਮਨ ਸਿੰਘ ਜੀ ਬੁੱਢੇ ਦਲ ਪਾਸ ਨਾਭਾ ਬੀੜ ਵਿਚ ਪੁਜੇ। ਦਰਸ਼ਨ ਭੇਟ
ਜਥੇਦਾਰ ਸਾਹਿਬ ਅਗੇ ਰੱਖੀ ਤੇ ਪੁਤਰ ਦੀ ਦਾ ਤਦੀ ਯਾਚਨਾ ਕੀਤੀ–ਨਿਰਾਸੇ ਹਾਂ, ਰਾਜ - ਪਾਟ ਕੌਣ
ਸੰਭਾਲੇਗਾ? ਜਥੇਦਾਰ ਬਾਬਾ ਤੇਜਾ ਸਿੰਘ ਜੀ ਜੋ ਚੰਗੇ ਹਠੀ ਤੱਪੀ ਸਨ, ਕੁਝ ਸਮਾਂ ਨੇਤ੍ਰ ਮੁੰਧੀ ਚੁਪ
ਸਾਧੀ ਰੱਖੀ। ਫਿਰ ਕਿਹਾ ਮਹਾਰਾਜਾ ਸਾਹਿਬ! ਸਤਿਗੁਰ ਬਖਸ਼ੰਦ ਹਨ, ਜ਼ਰੂਰ ਬਖਸ਼ਸ਼ ਕਰਨਗੇ।
ਅਖੰਡ ਪਾਠ ਕਰਾਵੋ। ਗੁਰੂ ਪੰਥ ਖਾਲਸਾ ਅਰਦਾਸ ਕਰੇਗਾ। ਜ਼ਰੂਰ ਕਲਗੀਧਰ ਜੀ ਭਾਗ ਲਾਵਣਗੇ।
ਇਹ ਸੁਣ ਮਹਾਰਾਜਾ ਸਾਹਿਬ ਤੇ ਨਾਲ ਗਿਆ ਪ੍ਰਵਾਰ ਅਤੀ ਪ੍ਰਸੰਨ ਹੋਇਆ, ਚੇਹਰਿਆਂ ਤੇ
ਖੇੜਾ ਆ ਗਿਆ। ਆਸਾਂ ਪੂਰੀਆਂ ਹੁੰਦੀਆਂ ਵੇਖ ਕੇ ਸਤਿਗੁਰ ਜੀ ਦਾ ਲੱਖ ਲੱਖ ਸ਼ੁਕਰ ਕੀਤਾ।

**ਮਹਾਰਾਜਾ ਸਾਹਿਬ**—ਜਥੇਦਾਰ ਸਾਹਿਬ ਜੀ! ਕਰੋ ਕ੍ਰਿਪਾ ਤੇ ਤਾਰੀਖ ਮਿਥੋ ਤੇ ਰਖੋ
ਅਖੰਡ ਪਾਠ, ਤਾਂ ਜੋ ਅਸਾਂ ਦੀਆਂ ਚਿਰਾਂ ਤੋਂ ਆਸਾਂ ਵਿਚ ਖੁਸ਼ੀ ਖੇੜਾ ਆਵੇ।

**†ਜਥੇਦਾਰ ਬਾ: ਤੇਜਾ ਸਿੰਘ ਜੀ** ਸਿੰਘਾਂ ਨੂੰ ਆਸਨ ਬਾਸਨ ਲਾ ਲੈਣ ਦਿਤੇ, ਮਨ੍ਹੇ

---

**†ਜਥੇਦਾਰ ਬਾਬਾ ਤੇਜਾ ਸਿੰਘ ਜੀ**—ਸ਼੍ਰੋਮਣੀ ਪੰਥ ਅਕਾਲੀ ਬੁੱਢੇ ਦਲ ਦੇ
ਜਥੇਦਾਰ ਸਾਹਿਬ ਜੀ ਦਾ ਜਨਮ ਪਿੰਡ ਸਿੱਖਾਂਵਾਲੀ ਜ਼ਿਲਾ ਰਾਵਲਪਿੰਡੀ (ਪਾਕਿਸਤਾਨ) ਦੇ ਵੱਡੇ
ਸ਼ਾਹੂਕਾਰ ਸ੍ਰ: ਖਜ਼ਾਨ ਸਿੰਘ ਜੀ ਦੇ ਗ੍ਰਿਹ–ਮਾਤਾ ਮਾਈ ਸੁਗੋ ਦੀ ਕੁਖੋਂ ੧੩ ਮਘਰ ਸੰਮਤ ੧੯੬੬ ਬਿ:
ਮੁ: ੧੯੩੯ ਨੂੰ ਹੋਇਆ।
ਇਹਨਾਂ ਦੀ ਸ਼ਾਦੀ ਬੀਬੀ ਹਰਾਂ ਨਾਲ ਹੋਈ। ਸਨ ੧੯੦੭ ਈ: ਨੂੰ ਜਥੇਦਾਰ ਬੁੱਢੇ ਦਲ ਦੇ
ਥਾਪੇ ਗਏ ਅਤੇ ੨੮ ਜੇਠ ਸੰਮਤ ੧੯੮੬ ਬਿਕ੍ਰਮੀ ਮੁ: ਸਨ ੧੯੨੯ ਈਸਵੀ ਨੂੰ ਅਕਾਲ ਚਲਾਣਾ
ਕਰ ਗਏ। ੨੨ ਸਾਲ ਬੁੱਢੇ ਦਲ ਦੀ ਜਥੇਦਾਰੀ ਕੀਤੀ।
ਇਹਨਾਂ ਦਾ ਅੰਗੀਠਾ–ਬੁਰਜ ਬਾਬਾ ਫੂਲਾ ਸਿੰਘ ਜੀ, ਸ੍ਰੀ ਅੰਮ੍ਰਿਤਸਰ ਸਾਹਿਬ, ਨਿਸ਼ਾਨ ਸਾਹਿਬ
ਲਗਿਆ ਹੋਇਆ ਹੈ। [ਸਾਰੇ ਬੁੱਢੇ ਦਲ ਦੇ ਜਥੇਦਾਰਾਂ ਦੀ ਸੰਖੇਪ ਪ੍ਰਣਾਲੀ ਪੁਸਤਕ ਦੇ ਅਖੀਰ ਤੇ ਪੜ੍ਹੋ।]



ਬਣਾਂਦੇ ਹਨ, ਦੋ ਚਾਰ ਦਿਨ ਠਹਿਰ ਜਾਵੋ, ਅਸੀਂ ਆਪੇ ਦਸਾਂਗੇ।

**ਮਹਾਰਾਜਾ ਸਾਹਿਬ**—ਸਤਿਬਚਨ ਕਹਿ ਖੁਸ਼ੀ ਖੁਸ਼ੀ ਘਰ ਨੂੰ ਵਿਦਾ ਹੋਏ।

**ਅਖੰਡ ਪਾਠ ਦੀ ਤਿਆਰੀ**—ਕੁਝ ਦਿਨ ਬੀਤਣ ਤੇ ਜਦ ਕਿ ਸਿੰਘਾਂ ਨੇ ਆਪਣੇ
ਆਸਣ ਜਮ੍ਹਾ ਲਏ, ਤਾਂ ਸੁਨੇਹਾ ਭੇਜ ਦਿਤਾ ਤੇ ਕੁਝ ਸਿੰਘ ਪੂਰਨ ਮਰਯਾਦਾ ਨਾਲ ਅਖੰਡ ਪਾਠ ਰੱਖਣ ਦੇ
ਤਿਆਰੇ ਕਰਾਣ ਭੇਜ ਦਿਤੇ, ਜਿਨ੍ਹਾਂ ਜਾ ਕੇ ਧੂਪ ਸਮਗਰੀ ਜੋ ੧੦੧ ਚੀਜ਼ਾਂ (ਸੁਗੰਧੀ ਵਾਲੀ) ਪਾ ਕੇ
ਬਣਾਈ ਜਾਂਦੀ ਸੀ, ਮੰਗਵਾ ਕੁੱਟ ਛਾਣ ਕੇ ਤਿਆਰ ਕੀਤੀ। ਕੁੰਭ ਲਈ [ਘੜਾ], ਨਾਰੀਏਲ, ਅਖੰਡ
ਜੋਤ ਦੀ ਤਿਆਰੀ, ਅਸਥਾਨ ਦੀ ਸਵੱਛਤਾ ਕਰ ਚੰਦੋਆ ਲਾਇਆ। ਸਤਿਗੁਰੂ ਜੀ ਲਈ ਸੁੰਦਰ ਅਣ-
ਲੱਗੇ ਗਲੀਚੇ ਵਿਛਾਏ। ਅਤਿ ਸੁੰਦਰ ਅਸਥਾਨ ਸਜਾਇਆ ਗਿਆ ਤੇ ਸਵੇਰੇ ਅਖੰਡ ਪਾਠ ਦੇ ਅਰੰਭ
ਦੀਆਂ ਸਾਰੀਆਂ ਤਿਆਰੀਆਂ ਹੋ ਗਈਆਂ।

ਦੂਸਰੇ ਦਿਨ ਜਥੇਦਾਰ ਸਾਹਿਬ ਤੇ ਪਾਠੀ ਸਿੰਘ, ਸੇਵਾਦਾਰ ਅਤੇ ਹੋਰ ਦਲ ਦੇ ਸਿੰਘ ਮਹਾਰਾਜਾ
ਸਾਹਿਬ ਦੇ ਮੋਤੀ ਮਹਿਲ ਪਹੁੰਚ ਗਏ ਅਤੇ ਸਤਿਗੁਰੂ ਜੀ ਦਾ ਸਵਾਰਾ ਲਿਆ ਕੇ ਪ੍ਰਕਾਸ਼ ਕੀਤਾ। ਨਾਲ ਹੀ
ਪੁਰਾਤਨ ਮਰਯਾਦਾ ਮੁਤਾਬਕ ਜਪੁਜੀ ਸਾਹਿਬ ਦੀ ਪੋਥੀ ਦਾ ਆਦਿ ਵਾਲੇ ਪਾਸੇ ਪ੍ਰਕਾਸ਼ ਕੀਤਾ। ਕੜਾਹ
ਪ੍ਰਸ਼ਾਦਿ ਦੀ ਦੇਗ ਸਜਾ ਅਖੰਡ ਪਾਠ ਜਥੇਦਾਰ ਸਾਹਿਬ ਜੀ ਨੇ ਅਰਦਾਸ ਕਰ ਅਰੰਭ ਕਰਵਾ ਦਿਤਾ।

ਅਖੰਡ ਪਾਠ ਲਈ ਪੰਜ ਤਿਆਰ ਬਰ ਤਿਆਰ ਸ਼ੁਧ ਪਾਠ ਕਰਨ ਵਾਲੇ ਪਾਠੀ, ਪੰਜ ਜਪੁਜੀ
ਸਾਹਿਬ ਦੇ ਪਾਠੀ, ਪੰਜ ਸਿੰਘ ਧੂਪ ਮਘਦੇ ਕੋਲਿਆਂ ਤੇ ਪਾਣ ਵਾਲੇ (ਅਗਰ ਬੱਤੀਆਂ ਜਾਂ ਹੋਰ ਧੂਪ
ਨਹੀਂ ਵਰਤਦੇ ਸਨ) ਪੰਜ ਸਿੰਘ ਪਹਿਰੇ ਤੇ ਅਤੇ ਦੋ ਸਿੰਘ ਲੰਗਰ ਪਕਾ ਕੇ ਪਾਠੀਆਂ ਨੂੰ ਛਕਾਣ ਵਾਸਤੇ
ਨੀਯਤ ਕਰ ਦਿਤੇ ਗਏ। ਕੇਵਲ ਰਸਦ - ਬਸਤ ਜਾਂ ਅਖੰਡ ਪਾਠ ਦੀ ਸਮਗਰੀ ਅਤੇ ਪਾਠੀਆਂ ਜਾਂ
ਸੰਗਤ ਦੇ ਬਰਤਨ ਮਾਂਜਣ ਦੀ ਸੇਵਾ ਮਹਾਰਾਜਾ ਸਾਹਿਬ ਦੇ ਪ੍ਰਵਾਰ ਨੂੰ ਕਰਨ ਲਈ ਹੁਕਮ ਕੀਤਾ।

ਤੀਸਰੇ ਦਿਨ ਮਰਯਾਦਾ ਪੂਰਬਕ ਅਖੰਡ ਪਾਠ ਦਾ ਭੋਗ ਪਿਆ। ਆਰਤੀ ਆਰਤਾ ਪੜ੍ਹ
ਅਰਦਾਸ ਹੋਈ। ਮਹਾਰਾਜਾ ਸਾਹਿਬ ਵਲੋਂ ਬੇਅੰਤ ਦਰਸ਼ਨੀ ਭੇਟਾ, ਰੁਮਾਲਾ ਆਦਿ ਤੋਂ ਇਲਾਵਾ ਬੁੱਢੇ
ਦਲ ਨੂੰ ਇਕ ਅਤਿ ਸੁੰਦਰ ਦਰਿਆਈ ਘੋੜਾ ਅਰਦਾਸ ਕਰਾਉਣ ਲਈ ਬਚਨ ਦਿੱਤਾ।

ਜਥੇਦਾਰ ਸਾਹਿਬ ਤੇ ਪੰਥ ਖਾਲਸੇ ਨੇ ਸਤਿਗੁਰੂ ਦੇ ਹਜ਼ੂਰ-ਮਹਾਰਾਜਾ ਸਾਹਿਬ ਲਈ ਪੁੱਤਰ ਦੀ
ਯਾਚਨਾ ਲਈ ਅਰਦਾਸ ਕੀਤੀ। ਜੈਕਾਰੇ ਗਜਾਏ, ਹੁਕਮ ਲੈ ਕੇ ਦੇਗ ਵਰਤਾਈ ਅਤੇ ਸਾਰੇ ਖੁਸ਼ੀਆਂ ਨਾਲ
ਵਿਦਾ ਹੋਇ।

**ਮਹਾਰਾਜਾ ਸਾਹਿਬ ਦਾ ਬਚਨ ਤੋਂ ਫਿਰਨਾ**—ਮਹਾਰਾਜਾ ਸਾਹਿਬ ਨੇ
ਅਰਦਾਸ ਵਿਚ ਦਰਿਆਈ ਘੋੜਾ ਦੇਣ ਦਾ ਵਾਅਦਾ ਕੀਤਾ, ਪਰ ਵਾਹਿਗੁਰੂ ਜਾਣੇ ਬਾਅਦ ਵਿਚ ਮਨ
ਕਿਉਂ ਬਦਲ ਗਿਆ, ਬਚਨ ਪੂਰਾ ਨਾ ਕੀਤਾ। 'ਘੋੜੇ' ਦੀ ਬਜਾਏ 'ਘੋੜੀ' ਦੇ ਦਿਤੀ।

ਸਮਾਂ ਪਾ ਕੇ ਸਤਿਗੁਰਾਂ ਕੁੱਖ ਤਾਂ ਖੋਹਲ ਦਿਤੀ, ਪਰ ਬਚਨ ਹਾਰਨ ਕਰ ਕੇ 'ਪੁੱਤਰ' ਦੀ ਬਜਾਏ

'ਪੁੱਤਰੀ' (ਬੀਬੀ ਅੰਮ੍ਰਿਤ ਕੌਰ) ਨੇ ਜਨਮ ਲੈ ਲਿਆ। ਪ੍ਰਵਾਰ ਸੋਚੀਂ ਪੈ ਗਿਆ 'ਇਹ ਕੀ ਹੋਇਆ ਏ ... ਪੰਥ ਦੀ ਅਰਦਾਸ ਕਿਵੇਂ ਬਿਰਥਾ ਜਾ ਸਕਦੀ ਏ ?' ਆਪਣਾ ਵਾਅਦਾ ਤਾਂ ਭੁੱਲ ਗਏ। ਕੁਝ ਵਿਸ਼ਵਾਸ ... ਖਾਲਸੇ ਪੰਥ ਦੀ ਅਰਦਾਸ ਨਾਲ, ਇਹ ... ਆਉਂਦਾ ਕਿ ਚਲੋ, ਜਦ ਇਤਨਾ ਚਿਰ ਕੁੱਖ ਬੰਦ ਸੀ, ... ਸਤਿਗੁਰੂ ਜੀ ਦੀ ਮਿਹਰ ਹੋ ਗਈ ਹੈ, ਜਿਵੇਂ ਸਾਹਿਬ ਦੀ ਰਜ਼ਾ। ਪਰ ਮਨ ਵਿਚ ਵਿਚਾਰ ਆਉਂਦਾ ... 'ਪੁਤ੍ਰੀ ਗੰਢ ਪਵੈ ਸੰਸਾਰ' ਖਾਨਦਾਨੀ ਤਾਂ ਪੁੱਤਰ ਨਾਲ ਹੀ ਚਲਦੀ ਹੈ, ਪੁੱਤਰੀ ਨਾਲ ਨਹੀਂ।'

**ਨਾਭੇ ਦੀ ਬੀੜ ਵਿਚ ਚੁਮਾਸਾ ਨਾ ਕੱਟਣਾ**—ਬੁੱਢਾ ਦਲ ਭੀ ਮਹਾਰਾ... ਸਾਹਿਬ ਦੀ ਇਸ ਭੁੱਲ (ਬਚਨ ਕਰ ਕੇ ਮੁਕਰਨ) ਦੇ ਰੋਸ ਵਜੋਂ ਨਾਭਾ ਬੀੜ ਵਿਚ ਕੁਝ ਸਮਾਂ ਚੁਮਾ... ਕੱਟਣ ਨਾ ਆਏ ਤੇ ਸੰਗਰੂਰ ਦੀ ਬੀੜ ਵਿਚ ਚੁਮਾਸਾ ਕੱਟ ਮਹੱਲਿਆ ਨੂੰ ਚਾਲੇ ਪਾ ਦੇਂਦੇ।

**ਮਹਾਰਾਜਾ ਸਾਹਿਬ ਨਾਭਾਪਤਿ ਦੀ ਚਿੰਤਾਂ**—ਬੁੱਢੇ ਦਲ ਦਾ ਨਾਭ... ਪਤਿ ਪਾਸ ਨਾ ਆਉਣਾ ਤੇ ਰਸਦਾਂ ਬਸਤਾਂ ਭੀ ਪ੍ਰਾਪਤ ਨਾ ਕਰਨੀਆਂ, ਮਹਾਰਾਜਾ ਸਾਹਿਬ ਕਈ ਵਾ... ਸੋਚਦੇ। ਇਧਰ ਪੁਤਰ ਦੀ ਦਾਤ ਅੰਦਰ ਸੋਚ ਨੇ ਬਹੁਤ ਚਿੰਤਾਤੁਰ ਕੀਤਾ, ਪਰ ਵਿਸ਼ਵਾਸ ਬੁੱਢੇ ਦਲ ਤੇ ... ਨਾ ਤੋੜਿਆ। ਬੱਚੀ ਜਵਾਨ ਹੋ ਗਈ। ਸਮਾਂ ਲੰਘਦਾ ਗਿਆ, ਬੁੱਢਾ ਦਲ ਹੋਲੇ ਮਹੱਲੇ ਦਾ ਪੁਰਬ ਮਨਾ... ਸ੍ਰੀ ਅਨੰਦਪੁਰ ਸਾਹਿਬ ਪੁਜਾ ਹੋਇਆ ਸੀ।

**ਮਹਾਰਾਜਾ ਸਾਹਿਬ ਦਾ ਅਨੰਦਪੁਰ ਪੁੱਜਣਾ**—ਨਿਤ ਦੀ ਚਿੰਤਾ ਕਾ... ਬੇਚੈਨੀ ਲੱਗੀ ਰਹਿੰਦੀ। ਮਹਾਰਾਜਾ ਸਾਹਿਬ ਨੇ ਮਨ ਬਣਾਇਆ ਕਿ ਸ਼ਾਇਦ ਬੁੱਢਾ ਦਲ ਨਾਰਾਜ਼ ਹੈ ... ਕਿੰਨੇ ਹੀ ਸਮੇਂ ਤੋਂ ਇਧਰ ਨਹੀਂ ਆਏ, ਚਲੋ ਅਨੰਦਪੁਰ ਸਾਹਿਬ ਚਲ ਕੇ ਅਰਜ਼ ਕਰੀਏ। ਪਰਵਾ... ਸਹਿਤ ਮਹਾਰਾਜਾ ਸਾਹਿਬ ਹੋਲੇ ਮਹੱਲੇ ਤੇ ਪੁਜ ਗਏ। ਮਹਲਾ ਖੇਡਿਆ ਗਿਆ ਤਾਂ ਮਹਾਰਾਜਾ ਸਾਹਿ... ਆਪਣੀ ਭੇਟਾ ਲੈ ਕੇ ਜਥੇਦਾਰ ਜੀ ਪਾਸ ਹਾਜ਼ਰ ਹੋਏ। ਅਰਜ਼ ਕੀਤੀ–ਪਾਤਸ਼ਾਹ ! ਕਿਤਨਾ ਸਮਾਂ ਉਡੀ... ਵਿਚ ਸਾਂ ਕਿ ਆਪ ਆਏ ਨਹੀਂ, ਸੇਵਾ ਦਾ ਸੁਭਾਗ ਭੀ ਨਹੀਂ ਬਖਸ਼ਿਆ। ਨਾਲੇ ਪੰਥ ਖਾਲਸੇ ਦੇ ... ਅਰਦਾਸ ਪੁਤਰ ਦੀ ਸੀ ਪਰ ਪੁਤਰੀ ਨੇ ਜਨਮ ਲਿਆ। ਅਰਦਾਸ ਤਾਂ ਬਿਰਥਾ ਨਹੀਂ ਜਾ ਸਕਦੀ। ਪ... ਇਹ ਕਾਰਨ ਕੀ ਹੋ ਸਕਦਾ ਹੈ ? ਪਰ ਮਹਾਰਾਜਾ ਸਾਹਿਬ ਆਪਣੀ ਕੀਤੀ ਭੁਲ (ਘੋੜੇ ਦੀ ਥਾਵੇਂ ਘੋ... ਅਰਦਾਸ ਕਰਾਈ ਸੀ) ਤਾਂ ਭੁਲ ਗਏ ਹੋਏ ਸਨ।

**ਜਥੇਦਾਰ ਸਾਹਿਬ**—ਹਾਂ ਰਾਜਨ ! ਸਤਿਗੁਰੂ ਹਜ਼ੂਰ ਕੀਤੀ ਅਰਦਾਸ ਤਾਂ ਬਿਰ... ਨਹੀਂ ਜਾਂਦੀ, ਪਰ ਰਾਜਨ ! ਲੋਕ ਕਈ ਵਾਰੀ ਸੁੱਖਣਾ ਤਾਂ ਸੁੱਖ ਲੈਂਦੇ ਹਨ, ਪਰ ਬਚਨ ਕਰ ਕੇ ਭੁੱ... ਜਾਂਦੇ ਹਨ। ਕਿਉਂਕਿ ਆਪ ਵਜ਼ੀਰਾਂ ਅਹਿਲਕਾਰਾਂ ਦੇ ਅਧੀਨ, ਜੋ ਉਹ ਸਲਾਹ ਦੇਂਦੇ ਹਨ, ਕਰਦੇ ਹੋ ... ਕਿਉਂਕਿ ਉਹ ਆਪ ਤਾਂ ਨਿਗੁਰੇ ਹੁੰਦੇ ਹਨ, ਉਹ ਬੇਮੁਖਤਾਈ ਵਾਲੀ ਸਲਾਹ ਦੇ ਕੇ ਕੁਰਾਹੇ ਪਾ ਦੇਂ... ਹਨ। ਦਸੋ ਰਾਜਨ ! ਇਸ ਵਿਚ ਗੁਰੂ ਦਾ ਕੀ ਦੋਸ਼, ਜਦ 'ਸਿਖਾਂ ਮਹਿ ਚੂਕ' ਹੋਵੇ।



ਆਪ ਦੇ ਸਲਾਹਕਾਰ ਤਾਂ ਆਪਣੀ ਚੌਧਰ ਤੇ ਚਾਪਲੂਸੀਆਂ ਕਾਰਨ ਆਪ ਪਾਸੋਂ ਹਮੇਸ਼ਾਂ ਵਡਿਆਈ ਭਾਲਦੇ ਹਨ। ਅਜੇਹੀ ਵਾਰਤਾਲਾਪ ਚਲ ਹੀ ਰਹੀ ਸੀ ਕਿ ਦਲ ਤੇ ਕਈ ਮੁੱਖੀ ਸਿੰਘ ਆ ਇਕੱਤਰ ਹੋਏ ਅਤੇ ਅਰਜ਼ ਕੀਤੀ ਜਥੇਦਾਰ ਸਾਹਿਬ ! ਪੰਥ ਖਾਲਸੇ ਦਾ ਇਹ ਜ਼ਰੂਰੀ ਗੁਰਮਤਾ–ਚਲੋ ਸਤਿਗੁਰੂ ਦੇ ਹਜ਼ੂਰ ਨਿਰਨਾ ਲਿਆ ਜਾਵੇ–ਕੌਣ ਸੱਚਾ ਤੇ ਕੌਣ ਝੂਠਾ ਹੈ।

**ਪੰਥ ਖਾਲਸੇ ਦੀ ਇਕੱਤਰਤਾ ਗੁਰੂ ਹਜ਼ੂਰ**—ਜਥੇਦਾਰ ਸਾਹਿਬ ਅਤੇ ਸਾਰੇ ਸਿੰਘ ਅਤੇ ਮਹਾਰਾਜਾ ਸਾਹਿਬ ਭੀ ਪ੍ਰਵਾਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬੇ ਇਕਤਰ ਹੋ ਗਏ। ਨਮਸ਼ਕਾਰ ਕਰ ਕੇ ਹੁਕਮਨਾਮਾ ਲਿਆ ਗਿਆ ਤਾਂ ਸਤਿਗੁਰਾਂ ਫੁਰਮਾਇਆ–

ਸੋਰਠਿ ਮਹਲਾ ੫ ॥ ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਆਪਣਾ ਨਾਮੁ ਜਪਾਇਆ ॥ ....
॥ ੫ ॥ ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ ॥ ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ ॥ ॥੮॥੨॥ ਪੰਨਾ ੬੪੦ - ੪੧

ਜਥੇਦਾਰ ਸਾਹਿਬ ਜੀ ਨੇ ਤਾਬੇ ਬੈਠੇ ਬਾਬਾ ਮਿੱਤ ਸਿੰਘ ਜੀ (ਜੋ ਉਸ ਵਕਤ ੧੯–੨੦ ਸਾਲ ਦੇ ਸਨ) ਕਿਹਾ–ਸਤਿਗੁਰਾਂ ਦਾ ਕੀ ਫੁਰਮਾਨ ਹੈ ? ਅਰਥ ਕਰ ਕੇ ਦਸੋ। ਕਿਉਂਕਿ ਬਾਬਾ ਜੀ ਦੀ ਦਿਬ-ਦ੍ਰਿਸ਼ਟੀ ਅਤੇ ਅਨੁਭਵਤਾ ਦੀ ਖੇਡ ਨੂੰ ਜਥੇਦਾਰ ਸਾਹਿਬ ਤੇ ਹੋਰ ਕਈ ਸਿੰਘ ਚੰਗੀ ਤਰ੍ਹਾਂ ਜਾਣ ਚੁਕੇ ਹੋਏ ਸਨ।

**ਬਾਬਾ ਮਿੱਤ ਸਿੰਘ ਜੀ**– ਪਰਮ ਪੂਜਜ ਜਥੇਦਾਰ ਸਾਹਿਬ ਜੀ ! ਆਪ ਜਾਣੋ, ਦਾਸ ਨੂੰ ਇਤਨੀ ਸੋਝੀ ਕਿਥੇ ? ਸਤਿਗੁਰੂ ਜੀ ਦੀ ਖੇਡ ਸਤਿਗੁਰੂ ਜੀ ਜਾਨਣ। ਕਿਉਂਕਿ–

'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ ॥੩॥ [ਦਖਣੀ ਓਅੰ: ਪੰ: ੯੩੦

**ਜਥੇਦਾਰ ਜੀ**–ਪਰ ਮਿੱਤ ਸਿਹਾਂ ! ਤੁਸੀਂ ਭੀ ਗੁਰੂ ਕੇ ਵਜ਼ੀਰ (ਗ੍ਰੰਥੀ ਸਿੰਘ) ਹੋ। ਆਪ ਭੀ ਤਾਂ ਸਤਿਗੁਰ ਦੀਆਂ ਰਮਜ਼ਾਂ–ਗੋਹਝ ਭਾਵਾਂ ਦੀ ਸੋਝੀ ਤਾਂ ਰਖਦੇ ਹੀ ਹੋ। ਖੋਹਲ ਕੇ ਸਪਸ਼ਟ ਸਤਿਗੁਰੂ ਦਾ ਫੁਰਮਾਨ, ਰਾਜਨ ਦੇ ਭਰਮ ਭੁਲੇਖੇ ਕਢਣ ਲਈ ਤਾਂ ਕੁਝ ਦਸੋ ? ਕੀ ਕਾਰਨ ਹੋਇਆ, ਜੋ ਪੰਥ ਖਾਲਸੇ ਦੀ ਅਰਦਾਸ ਤਾਂ ਬਿਰਥੀ ਨਹੀਂ ਜਾ ਸਕਦੀ। ਇਹ ਕੀ ਕਾਰਨ ਹੋਇਆ ਤੇ ਇਉਂ ਉਲਟਾ-ਪੁਲਟਾ ਕਿਵੇਂ ਹੋ ਗਿਆ–ਪੁਤਰ ਦੀ ਥਾਂ ਪੁਤਰੀ ਦਾ ਜਨਮ ?

**ਬਾਬਾ ਮਿੱਤ ਸਿੰਘ ਜੀ**—ਜਥੇਦਾਰ ਸਾਹਿਬ ਜੀ ! ਸੱਚ ਕੌੜਾ ਲਗੇਗਾ, ਪਰ ਆਪ ਜੀ ਦਾ ਹੁਕਮ ਮੋੜਨਾ ਭੀ ਯੋਗ ਨਹੀਂ। ਸਾਧ ਸੰਗਤ ਜੀ, ਰਾਜ ਮਾਤਾ ਜੀ ਤੇ ਨਾਭਾ ਨਰੇਸ਼ ਜੀ ! ਸਤਿਗੁਰਾਂ ਦਾ ਸ਼ਬਦ ਤਾਂ ਸਪੱਸ਼ਟ ਦਰਸਾ ਰਿਹਾ ਹੈ, ਜੋ ਵਾਅਦਾ ਕਰ ਕੇ ਮੁੱਕਰ ਜਾਵੇ ਉਹ ਬੇਮੁੱਖ ਹੈ। ਫਿਰ ਆਪ ਹੀ ਦਸੋ ਜੋ–

ਬਚਨ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥
ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥ [ਵਾ: ਪੰਨਾ ੧੦੯੯

ਉਸ ਪ੍ਰਤੀ ਸਤਿਗੁਰੂ ਜਾਂ ਪੰਥ ਖਾਲਸੇ ਦਾ ਕੀ ਦੋਸ਼ ? ਜਦੋਂ ਸਾਡੇ ਵਿਚ ਹੀ ਊਣਤਾਈਆਂ ਹੋਵਣ

ਕਬੀਰ ਸਾਚਾ ਸਤਿਗੁਰੂ ਕਿਆ ਕਰੈ ਜਉ ਸਿਖਾ ਮਹਿ ਚੂਕ ॥
ਅੰਧੇ ਏਕ ਨਾ ਲਾਗਈ ਜਿਉਂ ਬਾਂਸੁ ਬਜਾਈਐ ਫੂਕ ॥ [ਸ: ਕਬੀਰ–੧੩੭

ਦੋਸ਼ੀ ਅਸੀਂ ਹੋਈਏ? ਤੇ ਦੋਸ਼ ਦਈਏ ਸਤਿਗੁਰੂ ਜੀ ਨੂੰ, ਅਤੇ ਸ਼ੰਕਾ ਅਰਦਾਸ ਤੇ, ਸਤਿਗੁਰ ਜੀ ਜਾਣੀ ਜਾਣ ਹਨ। ਜਿਹੋ ਜੇਹੀ ਭਾਵਨਾ ਕਰ ਕੇ ਅਸੀਂ ਸਤਿਗੁਰੂ ਜੀ ਨੂੰ ਜਾਣਦੇ ਹਾਂ, ਉਹੋ ਜਿਹਾ ਫਲ ਸਾ ਮਿਲ ਜਾਂਦਾ ਹੈ, ਪਰ–

ਸਤਿਗੁਰ ਸਭਨਾ ਦਾ ਭਲਾ ਮਨਾਇਦਾ, ਤਿਸ ਦਾ ਬੁਰਾ ਕਿਉ ਹੋਇ ॥
ਸਤਿਗੁਰ ਨੂੰ ਜੇਹਾ ਕੋ ਇਛਦਾ ਤੇਹਾ ਫਲ ਪਾਏ ਕੋਇ ॥ ॥੨॥
[ਮ: ੪, ਵਾਰ ਗਉੜੀ ਪੰਨਾ ੩੦

ਸਾਡੀ ਭਾਵਣੀ* ਤੇ ਸਤਿਗੁਰਾਂ ਦਾਤ ਬਖਸ਼ਣੀ ਹੁੰਦੀ ਹੈ। ਰਾਜਨ ! ਅਰਦਾਸ ਸੱਚ ਹੈ, ਪਰ ਦੁੱਧ ਨਿਖਾਰ ਹੈ ਪਰ ਜੇ ਕਾਂਜੀ ਮਿਲ ਜਾਏ ਤਾਂ ਦੁੱਧ ਦਾ ਵਿਚ ਕੱਚ ਮਿਲ ਜਾਵੇ ਤਾਂ ਦੁੱਧ ਸ਼ੁੱਧ ਪਵਿਤਰ ਨਿਖਾਰ ਹੈ ਪਰ ਜੇ ਕਾਂਜੀ ਮਿਲ ਜਾਏ ਤਾਂ ਦੁੱਧ ਦਾ ਫੁਟੀਆਂ ਬਣ ਕੇ ਬਦਲ ਜਾਂਦਾ ਹੈ, ਤਾਂ ਵਿਘਨਤਾ ਪੈ ਜਾਂਦੀ ਹੈ। ਸੱਚ ਦੀ ਪਹਿਚਾਣ, ਸੱਚ ਦੀ ਸੇ ਹੋਂਦ ਨੂੰ ਦ੍ਰਿੜ੍ਹਤਾ ਨਾਲ ਮੰਨ ਲੈਣਾ, ਸੱਚ ਦੀ ਸੇਵਾ ਪੂਜਾ ਜੇ ਸੱਚੇ ਹਿਰਦੇ ਨਾਲ ਸਤਿਗੁਰੂ ਨੂੰ ਹਾਜ਼ ਨਾਜ਼ਰ ਜਾਣੀ ਜਾਣ ਸਮਝ ਕੇ ਕਰੀਏ, ਤਾਂ ਸੱਚ (ਅਰਦਾਸ) ਦਾ ਪੂਰਨ ਭਾਗ ਉਸ ਜੀਵ

---

* **ਭਾਵਣੀ**–ਕਈ ਵਾਰੀ ਅਸੀਂ ਸਤਿਗੁਰੂ ਹਜ਼ੂਰ ਸੁੱਖਣਾ ਸੁੱਖ ਲੈਂਦੇ ਹਾਂ, ਪਰ ਕਈ ਕਈ ਸਾਲ ਅਸੀਂ ਦੇਣ ਦਾ ਨਾਂ ਨਹੀਂ ਲੈਂਦੇ, ਭੁਲਾ ਦੇਂਦੇ ਹਾਂ, ਜਾਂ ਫਿਰ ਹੋਰ ਘਰ ਦੇ ਕੰਮ ਨੂੰ ਜੋੜ ਇਕੱਠੇ ਹੀ ਸਤਿਗੁਰੂ ਸੁਖਣਾ ਦਾ ਭਾਰ ਲਾਹ ਦੇਂਦੇ ਹਾਂ, ਕਿਸੇ ਕਾਰਜ ਲਈ ਸੁੱਖਿਆ ਅਖੰਡ ਪਾਠ, ਪੁ ਹੋ ਗਿਆ, ਵਿਆਹ ਹੋ ਗਿਆ, ਘਰ ਦੀਆਂ ਲੋੜਾਂ ਪੂਰੀਆਂ ਹੋ ਗਈਆਂ, ਪੁਤਰ ਘਰ ਪੁਤਰ ਹੋ ਗਿਆ ਕਰ ਲਓ ਖੁਸ਼ੀ, ਹਾਂ ਬੜੇ ਚਿਰ ਦਾ ਸੁਖਿਆ ਸੀ ਅਖੰਡ ਪਾਠ ਕਰਾ ਦਿਓ, ਸਾਰੇ ਭਾਰ ਲਾਹ ਦਿਓ। ਪ ਕਿਡੇ ਭੋਲੇ ਤੇ ਚਾਤਰ ਭੀ ਬਣਦੇ ਹਾਂ। ਸਤਿਗੁਰੂ ਨੂੰ ਅਨਜਾਣ ਹੀ ਸਮਝਦੇ ਹਾਂ। ਤੇ ਖਿਲੌਣਾ ਸਮਝ ਖੇਡੀ ਜਾਂਦੇ ਹਾਂ। ਅਜੇਹੀ ਕ੍ਰਿਆ ਥਾਂਇ ਨਹੀਂ ਪੈਂਦੀ। ਸੁੱਖਨਾ ਕਿਉਂ ਸੁੱਖਦੇ ਹੋ। ਇਸ ਲਈ ਸਤਿਗੁ ਸਾਥੋਂ ਵੱਖਰਾ ਹੈ ਅਸੀਂ ਵੱਖ ਹਾਂ। ਦੁਕਾਨੋਂ ਸੌਦਾ ਖਰੀਦਣ ਵਾਲੀ ਗੱਲ ਹੈ। ਸੌਦਾ ਲੈ ਲਵੋ ਤੇ ਪੈਸੇ ਦਿਓ। ਪਰ ਕਈ ਵਾਰੀ ਅਸੀਂ ਉਧਾਰ ਚੁੱਕੀ ਜਾਂਦੇ ਹਾਂ, ਦੁਕਾਨਦਾਰ ਉਸੇ ਵੇਲੇ ਲਿਖ ਲੈਂਦਾ ਹੈ ਅਸੀਂ ਉਧਾਰ ਮੋੜਦੇ ਨਹੀਂ, ਫਿਰ ਨੌਬਤ ਜੂਤ - ਪਲਾਣ, ਬੇਪਤੀ ਤਕ ਪਹੁੰਚਦੀ ਹੈ। ਨਾਲੇ ਸਮੇਤ ਸੂ ਅਗਲਾ ਵਸੂਲਦਾ ਹੈ।

ਮਤ ਜਾਣੋ ਸੁੱਖਣਾ ਸੁੱਖ ਲਈ, ਦਿਤੀ ਨਹੀਂ ?ਨਾਲ ਹੀ ਸਤਿਗੁਰਾਂ ਦਾ ਦਸਵੰਧ ਵਧਦਾ ਗਿਆ। ਅ ਅਖੰਡ ਪਾਠ ਕਰਾ ਕੇ ਉਧਾਰ ਲਾਹ ਦਿਤਾ ਸਮਝ ਕੇ ਨਿਸਚਿੰਤ ਹੋ ਜਾਂਦੇ ਹਾਂ ਪਰ ਦੇਰੀ ਨਾਲ ਦਿਤੀ ਸੁੱਖ ਦਾ ਦਸਵੰਧ ਤਾਂ ਬਾਕੀ ਹੈ। ਭੋਗਦੇ ਹਾਂ ਦੁੱਖ, ਕਮਾਈ ਵਿਚ ਘਾਟਾ ਪੈਂਦਾ ਹੈ। ਤਾਂ ਪ੍ਰਭੂ ਯਾਦ ਆਉਂਦਾ ਹੈ



ਬਖਸ਼ਦੇ ਹਨ। ਪਰ ਅਸੀਂ ਤਾਂ–

ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥ [ਮ: ੨, ਆਸਾ ਦੀ ਵਾਰ–੪੭੪

ਰਾਜਨ ! ਦੋਸ਼ ਪੰਥ ਦਾ ਜਾਂ ਅਰਦਾਸ ਦਾ। ਬੀਜੇ ਬਿਖੁ–ਮੰਗੇ ਅੰਮ੍ਰਿਤ ? ਇਹ ਤਾ ਸੱਚੇ ਸਾਈਂ ਦਾ ਨਿਯਮ ਨਹੀਂ।

ਰਾਜਨ ! ਆਪ ਜੀ ਨੂੰ ਯਾਦ ਹੈ ਕਿ ਆਪ ਜੀ ਨੇ ਸਤਿਗੁਰੂ ਦੇ ਹਜ਼ੂਰ ਬੁੱਢੇ ਦਲ ਨੂੰ ਦਰਿਆਈ ਘੋੜਾ ਦੇਣ ਦੀ ਅਰਦਾਸ ਕਰਾਈ ਸੀ। ਪਰ ਮਗਰੋਂ ਘੋੜੇ ਦੀ ਥਾਂ ਘੋੜੀ ਭੇਜ ਦਿਤੀ, ਉਹ ਭੀ ਛੋਟੀ ਨਸਲ ਦੀ ? ਕੀ ਇਹ ਪੰਥ ਦੀ ਅਰਦਾਸ ਦਾ ਦੋਸ਼ ਕਿ ਆਪ ਦੀ ਭਾਵਨਾ ਦਾ। ਆਪਨੀ ਭਾਵਨਾ ਵਲ ਝਾਤ ਮਾਰੋ। ਫਿਰ ਭੀ ਸ਼ੁਕਰ ਕਰੋ ਦਾਤਾਰ ਦਾ, ਜੋ ਸਦਾ ਦਇਆਲੂ ਹੈ। ਅਰਦਾਸ ਪ੍ਰਵਾਨ ਕਰ ਕੇ ਤੁਹਾਡੀ ਬੱਧੀ ਕੁਖ ਖੁਲ੍ਹ ਗਈ ਤੇ ਬੱਚੀ ਨੇ ਜਨਮ ਲੈ ਲਿਆ। ਬੱਸ ਜਿਵੇਂ ਸ਼ੀਸ਼ੇ ਵਿਚ ਮੂੰਹ ਕਰ ਕੇ ਵੇਖੀਦਾ ਹੈ, ਉਹੋ ਜਿਹਾ ਦਿੱਸਦਾ ਹੈ। ਸ਼ੀਸ਼ੇ ਦਾ ਦੋਸ਼ ਤਾਂ ਨਹੀਂ।

ਆਪ ਰਾਜੇ ਲੋਕ ਹਮੇਸ਼ਾਂ ਬਚਨ* ਕਰ ਕੇ ਖਿਸਕ ਜਾਂਦੇ ਹੋ ਤੇ ਦੋਸ਼ ਦੂਸਰੇ ਤੇ ਥੱਪ ਦੇਂਦੇ ਹੋ। ਆਪ ਪਰਜਾ ਪਾਲਕ ਹੋ, ਰਾਜੇ ਨਿਆਈਂ ਹੁੰਦੇ ਹਨ। ਅਜਿਹਾ ਕਰਨਾ ਆਪ ਨੂੰ ਸੋਭਦਾ ਨਹੀਂ ਸੀ। ਤੁਸਾਂ ਤਾਂ ਮਜ਼ਾਕ ਕੀਤਾ ਹੈ। ਤਾਂ ਫਿਰ ਉਸ ਦੀ ਸਜ਼ਾ–ਗੁਰਬਾਣੀ ਵਿਚ ਫੁਰਮਾਨ ਹੈ–

ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੬੮॥ [ਸ: ਕਬੀਰ–੧੩੬੯

ਬਿਗਾਨੀ ਰਾਸ ਪੂੰਜੀ ਜਿਸ ਦੀ ਤੁਸੀਂ ਅਰਦਾਸ ਕਰਾ ਚੁਕੇ ਹੋ, ਕਿਵੇਂ ਰੱਖ ਸਕਦੇ ਸੀ ?

**ਮਹਾਰਾਜ ਰਿਪੁਦਮਨ ਸਿੰਘ ਜੀ ਨਾਭਾ ਪੱਤ**—ਜਦ ਇਹ ਖਰੀਆਂ ੨ ਬਾਬਾ ਮਿੱਤ ਸਿੰਘ ਜੀ ਤੋਂ ਸੁਣੀਆਂ, ਤਾਂ ਮਨ ਦ੍ਰਵਿਆ–ਕੀਤੇ ਦਾ ਪਛਤਾਵਾ ਮਹਾਰਾਜਾ ਤੇ ਮਹਾਰਾਣੀ ਗੱਲ ਪੱਲਾ ਪਾ ਸਿਰ ਨਿਵਾਈ ਖੜੇ ਹੋ ਗਏ। ਗੁਰੂ ਪੰਥ ਖਾਲਸਾ ਜੀ ਸਾਡੀ ਗਲਤੀ ਮਾਫ਼ ਕਰ ਦਿਓ,

---

***ਰਾਜੇ ਬਚਨ ਕਰਕੇ ਖਿਸਕਦੇ**—ਮਹਾਰਾਜਾ ਹੀਰਾ ਸਿੰਘ ਨਾਭਾ ਪਤਿ ਨੇ ਭੀ ਪੁਤ੍ਰ ਦੀ ਦਾਤ ਲਈ ਪੰਥ ਤੋਂ ਅਰਦਾਸ ਕਰਾਈ ਸੀ, ਜਦ ਮਹਾਰਾਣੀ ਦੀ ਝੋਲੀ ਪ੍ਰਸਾਦਿ ਪਾਨਾ ਸੀ ਤਾਂ ਮਾਈ ਕੂਕਣੀ ਜੋ ਧਾਰਮਿਕ ਕਾਰਜਾਂ ਲਈ ਦਰਬਾਰ ਵਿਚ ਰਹਿੰਦੀ ਸੀ–ਕਿਹਾ ਗਿਆ ਪ੍ਰਸਾਦਿ ਮਾਈ ਕੂਕਣੀ ਪਾਵੇਗੀ–ਤਾਂ ਝੱਟ ਹੀ ਭਾਈ ਅਜੀਤ ਸਿੰਘ ਨਿਹੰਗ ਸਿੰਘ 'ਭਿਯੰਕਰ ਰੂਪ' ਧਾਰ ਕੇ ਉੱਚੀ ਆਵਾਜ਼ ਵਿਚ ਕਿਹਾ, ਇਹ ਨਹੀਂ ਹੋ ਸਕਦਾ, ਅਰਦਾਸ ਪੰਥ ਬੁੱਢਾ ਦਲ ਦੇ ਜਥੇਦਾਰ ਸਾਹਿਬ ਕਰਨ, ਤੇ ਪ੍ਰਸਾਦਿ ਮਾਈ ਕੂਕਣੀ ਦੇਵੇ ? ਇਸ ਨੂੰ ਕਹਿਣਾ ਸੀ ਅਰਦਾਸ ਕਰਦੀ ? ਹੁਣ ਤੱਕ ਇਹ ਕਿਥੇ ਸੀ ? ਨਾਲੇ ਇਹ ਤੇ ਅੰਮ੍ਰਿਤੀ–ਰਹਿਤ ਮਰਯਾਦਾ ਤੋਂ ਹੀਣੀ ਹੈ ਇਹ ਪ੍ਰਸਾਦਿ ਕਿਵੇਂ ਦੇ ਸਕਦੀ ਹੈ।

ਨਿਹੰਗ ਸਿੰਘ ਦੇ ਭਿਅੰਕਰ ਰੂਪ ਤੇ ਕੜਕਵੀਂ ਅਵਾਜ਼ ਕਾਰਨ ਸਾਰੇ ਚੁਪ ਤੇ ਹੈਰਾਨ ਹੋ ਗਏ। ਤਾਂ ਪ੍ਰਸਾਦਿ ਜਥੇਦਾਰ ਸਾਹਿਬ ਜੀ ਨੇ ਮਹਾਰਾਣੀ ਦੀ ਝੋਲੀ ਪਾਇਆ–ਜਿਸ ਤੇ ਮਹਾਰਾਜਾ ਪਰਦੂਮਨ ਸਿੰਘ ਜੀ ਪੈਦਾ ਹੋਇ।

ਗੁਨਾਹ ਮਾਫ਼ ਕਰੋ ਜੋ ਤਨਖਾਹ (ਡੰਡ) ਲਾਣੀ ਹੈ ਲਾਵੇ, ਸਾਡਾ
ਗੁਰੂ ਤੇ ਗੁਰੂ ਪੰਥ ਖਾਲਸਾ ਸੱਚਾ ਹੈ,ਅਸੀਂ ਝੂਠੇ ਹਾਂ,ਬਖਸ਼ਸ਼ ਕਰੋ ਜੋ ਤਨਖਾਹ (ਡੰਡ) ਲਾਣੀ ਹੈ ਲਾਵੇ, ਸਾਡਾ ਗੁਨਾਹ ਮਾਫ਼ ਕਰੋ, ਗੁਰੂ ਪੰਥ ਖਾਲਸਾ ਮਾਫ ਕਰਨ ਯੋਗ ਹੈ 'ਪੁੱਤਰ' ਦੀ ਦਾਤ ਬਖਸ਼ੇ ?

**ਬਾਬਾ ਮਿੱਤ ਸਿੰਘ ਜੀ**--ਮਹਾਰਾਜਾ ਸਾਹਿਬ ! ਕਿਉਂ ਸੱਚ ਕੌੜਾ ਲਗਾ ਏ ? ਤੁਸਾਂ ਤਾਂ ਸਤਿਗੁਰੂ ਨੂੰ ਖਿਡੌਣਾ ਸਮਝ ਲਿਆ ਜਿਵੇਂ ਚਿਤ ਕੀਤਾ ਖੇਡ ਲਿਆ, ਹੁਣ ਤਾਂ–

'ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥' [ਤਿਲੰਗ ਮ: ੧, ਪੰਨਾ ੭੨੫

ਸਾਰੀ ਗੁਵਾ ਬੈਠਣ ਤੇ ਪਛੋਤਾਵਾ ਕਾਹਦਾ। ਹੁਣ ਸਤਿਗੁਰੂ ਤੇ ਪੂਰਨ ਵਿਸ਼ਵਾਸ਼ ਧਾਰੋ, ਜਦੋਂ ਸਤਿਗੁਰੂ ਜੀ ਦੀ ਪ੍ਰਸੰਤਾ ਪ੍ਰਾਪਤ ਕਰ ਕੇ ਇਸ ਯੋਗ ਬਣ ਜਾਵੋਗੇ, ਅਜੇ ਤਾਂ ਸਮਾਂ, ਕੀਤੇ ਦੇ ਪਛਤਾਵੇ ਤੋਂ ਸਿਵਾ ਕੁਝ ਨਹੀਂ ਹੋ ਸਕਦਾ ?

**ਨਾਭਾ ਪਤਿ ਨਿਰਾਸ ਪਰਤ ਆਏ**--ਬਾਬਾ ਮਿੱਤ ਸਿੰਘ ਜੀ ਵਲੋਂ ਸੱਚੀਆਂ ਗਲਾਂ ਸੁਣਕੇ ਨਾਭਾ ਪਤਿ (ਮਹਾਰਾਜਾ ਰਿਪੁਦਮਨ ਸਿੰਘ ਜੀ ਸਮੇਤ ਪ੍ਰਵਾਰ)ਆਪਣੀ ਭੁੱਲ ਦਾ ਮਨ ਅੰਦਰ ਅਹਿਸਾਸ ਕਰਦਿਆਂ–ਵਾਪਸ ਅਨੰਦਪੁਰ ਸਾਹਿਬ ਤੋਂ ਮੁੜ ਆਏ।

ਭਾਵੇਂ ਬਾਬਾ ਮਿੱਤ ਸਿੰਘ ਜੀ ਦੀਆਂ ਅਣਸੁਖਾਵੀਆਂ ਖਰੀਆਂ-ਖਰੀਆਂ ਗੱਲਾਂ ਸੁਨਣ ਕਰਕੇ ਮਨ ਵਿਚ ਰੋਸ ਭੀ ਆਉਂਦਾ, ਪਰ ਸੱਚ ਕੜਵਾ ਤਾਂ ਲੱਗਦਾ–ਪਰ ਇਸ ਵਿਚੋਂ ਸੱਚ ਦੀ ਮਿਠਾਸ ਰਸ ਦੀ ਸੁਗੰਧੀ ਵੀ ਪ੍ਰਤੀਤ ਹੁੰਦੀ ਅਤੇ ਇਸ ਸੱਚ ਚਾਨਣੇ ਰੌਸ਼ਨੀ ਵਿਚੋਂ ਸੋਝੀ ਤੇ ਭਾਵਨਾ ਦਾ ਭੀ ਉਜਾਲਾ ਨਜ਼ਰੀ ਪੈਂਦਾ, ਪ੍ਰਤੀਤ ਹੁੰਦਾ ਬਾਬਾ ਜੀ ਦੇ ਬਚਨ ਸੱਚ ਸਨ। ਅਸਾਂ ਦੀ ਹੀ ਗਲਤੀ

---

☞ ਉਸ ਵਕਤ ਮਹਾਰਾਜਾ ਹੀਰਾ ਸਿੰਘ ਜੀ ਨੇ ਬੁੱਢੇ ਦਲ ਨੂੰ ਰੇਲਵੇ ਲਾਈਨ ਅਤੇ ਨਹਿਰ ਪਾਸ ਜੋ ਬੀੜ (ਜੰਗਲ) ਸੀ ਅਰਦਾਸ ਕਰਾ ਦਿੱਤੀ ਤੇ ਮਾਲਕੀ ਦੇ ਪੂਰੇ ਹੱਕ ਦੇ ਦਿਤੇ। ਪਰ ਦੱਲ ਤਾਂ ਬੇਪ੍ਰਵਾਹ ਅਜੇਹੀਆਂ ਮੱਲਾਂ ਮਾਰਨ ਵਲ ਤਾਂ ਧਿਆਨ ਹੀ ਨਹੀਂ ਸੀ ਦੇਂਦਾ। ਸਾਲ ਬਾਹਦ ਆਉਂਦੇ ਪੜਾਂ ਕਰਕੇ ਚਲੇ ਜਾਂਦੇ,ਨਾ ਹੀ ਕੋਈ ਅਸਥਾਨ ਬਨਾ ਕੇ ਕਿਸੇ ਸਿੰਘ ਦਾ ਪਹਿਰਾ ਹੀ ਲਾਇਆ, ਬਾਹਦ ਵਿਚ ਮਾਈ ਕੂਕਣੀ ਜੋ ਰਾਜ ਮਹਿਲ 'ਚ ਰਹਿੰਦੀ ਸੀ, ਮਹਾਰਾਜਾ ਹੀਰਾ ਸਿੰਘ ਤੋਂ ਇਹ ਬੀੜ ਆਪਣੇ ਨਾਮ ਕਰਵਾ ਲਈ, ਪਰ ਬੁੱਢੇ ਦਲ ਨੇ ਇਸ ਦਾ ਕੋਈ ਨਾ ਤਾਂ ਚਾਰਾ–ਜੋਈ ਕੀਤੀ ਨਾ ਹੀ ਕੋਈ ਰੋਸ ਕੀਤਾ, ਨਾ ਹੀ ਫਿਰ ਮੰਗ ਕੀਤੀ।

ਇਹ ਤਾਂ ਬੁੱਢੇ ਦਲ ਦੀ ਫ਼ਰਾਗ ਦਿਲੀ ਸੀ, ਕਿਉਂ ਜੋ ਪਹਿਲਾਂ ਅਜੇਹੀਆਂ ਮੱਲਾਂ ਮਾਰਨ ਵਲ ਕੋਈ ਧਿਆਨ ਨਹੀਂ ਸੀ ਹੁੰਦਾ, ਸਗੋਂ 'ਦਰਵੇਸ਼ਾਂ ਨੋ ਲੋੜੀਐ ਰੁੱਖਾਂ ਦੀ ਜੀਰਾਂਦਿ ॥੬੦॥' [ਪੰ: ੧੩੮੧ ਨਾ ਹੀ ਕਬਰਾਂ-ਮੜ੍ਹੀਆਂ, ਫਕੀਰਾਂ ਦੀਆਂ ਕਬਰਾਂ ਤੇ ਧੱਕੇ ਨਾਲ ਕਬਜ਼ੇ ਕਰਨ ਦੀ ਲਾਲਸਾ ਸੀ। ਮਹਾਰਾਜਾ ਸਾਹਿਬ ਬੀੜ ਬੁੱਢੇ ਦਲ ਨੂੰ ਅਰਦਾਸ ਕਰਾ ਕੇ ਮੁਕਰ ਗਏ।

(ਇਹ ਸਾਰੀ ਵਾਰਦਾਤ ਸਿੰਘ ਸਾਹਿਬ ਜਥੇਦਾਰ ਬਾਬਾ ਸੰਤਾ ਸਿੰਘ ਜੀ ਅਕਾਲੀ–ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚੱਕ੍ਰਵਰਤੀ ਜੀ ਦੀ ਜ਼ਬਾਨੀ ਸੁਣ ਕੇ ਅੰਦਰਾਜ ਕੀਤੀ ਹੈ)।



ਕਾਰਨ ਅਜੇਹਾ ਹੋਇਆ ਹੈ।

ਮਹਾਰਾਜਾ ਰਿਪੁਦਮਨ ਸਿੰਘ ਜੀ–ਬਾਬਾ ਜੀ ਦੇ ਏਹਨਾਂ ਸੱਚ ਬਚਨਾਂ ਤੇ ਕਾਫ਼ੀ ਪ੍ਰਭਾਵਤ ਹੋਏ ਅਪਣੇ ਮਨ ਵਿਚ ਬਾਬਾ ਮਿੱਤ ਸਿੰਘ ਜੀ ਲਈ ਅਥਾਹ ਪ੍ਰੇਮ ਭਾਵਨਾ ਜਾਗ ਪਈ ਅਤੇ ਸ਼ਰਧਾ ਭਾਵਨਾ ਨਾਲ ਉਹਨਾਂ ਦਾ ਸਤਿਕਾਰ ਦਿਲ ਵਿਚ ਧਾਰ ਲਿਆ ਤੇ ਸਤਿਗੁਰੂ ਪ੍ਰਸੰਨਤਾ ਲਈ ਵੱਧ ਤੋਂ ਵੱਧ ਪਾਠ ਪੂਜਾ ਕਰਨ ਲਗ ਪਏ।

ਸਮਾਂ ਗੁਜ਼ਰਦਾ ਗਿਆ ਅਤੇ ਹਰ ਸਾਵਣ-ਭਾਦਰੋਂ ਦਾ 'ਚੁਮਾਸਾ' ਬੁੱਢਾ ਦਲ–ਕਦੀ ਨਾਭਾ ਦੀ ਬੀੜ ਅਤੇ ਕਦੀ ਸੰਗਰੂਰ ਦੀ ਬੀੜ ਵਿਚ ਗੁਜ਼ਾਰਨ ਕਰਦਾ ਰਿਹਾ, ਇਥੋਂ ਹੀ ਮਹੱਲਿਆਂ ਤੇ ਚਾਲੇ ਪਾਏ ਜਾਂਦੇ ਰਹੇ।

## ਬੁੱਢੇ ਦਲ ਦਾ ਗੁਰਮਤਾ ਸ੍ਰੀ ਹਜ਼ੂਰ ਸਾਹਿਬ ਜਾਣ ਦਾ ਤੇ ਨਾਭਾ ਪਤਿ ਦਾ ਹਾਜ਼ਰ ਹੋਣਾ

ਸੰਮਤ ੧੯੭੪, ਮੁ: ੧੯੧੭ ਸੰਨ ਵਿਚ ਬੁੱਢਾ-ਦਲ ਸਾਵਣ ਦਾ ਚੁਮਾਸਾ ਇਸ ਵਾਰੀ ਨਾਭਾ ਬੀੜ ਵਿਚ ਕੱਟਣ ਦਾ ਗੁਰਮਤਾ ਕੀਤਾ ਤੇ ਬੀੜ ਵਿਚ ਆ ਆਸਨ ਜਮਾਏ।

ਬੀੜ ਵਿਚ ਜਦ ਨਾਭਾ ਪਤਿ ਨੂੰ ਪਤਾ ਲਗਾ ਤਾਂ ਰਾਣੀ ਸਮੇਤ ਰਸਦਾਂ-ਬਸਤਾਂ 'ਦਲ' ਵਾਸਤੇ ਲੈ ਹਾਜ਼ਰ ਹੋਇ, ਅੰਦ੍ਰ ਪੁਤ੍ਰ ਦਾਤ ਦੀ ਲਾਲਸਾ ਕਾਰਨ 'ਤਿਨ ਕੁਲ ਲਾਗੇ ਗਾਲ' ਦੀ ਸਚਾਈ, ਹਰ ਵਕਤ ਚਿੰਤਾ ਦਾ ਕਾਰਨ ਦੁਖੀ ਕਰ ਰਹੀ ਸੀ।

ਆਪਣੀ ਮਨੋ ਵੇਦਨਾ ਕਹਿਣ, ਨਾਭਾ ਪਤਿ ਜੀ ਹਾਜ਼ਰ ਹੋਇ। ਸ਼ਰਧਾ-ਭਾਵਨਾ ਨਾਲ ਭੇਟਾ ਹਾਜ਼ਰ ਕੀਤੀ–ਫਤਿਹ ਬੁਲਾਈ।

ਜਥੇਦਾਰ ਸਾਹਿਬ ਜੀ ਨੇ ਪੂਰਨ ਸਤਿਕਾਰ-ਆਦਰ ਦੇ ਬੈਠਾਇਆ, ਅਤੇ ਕੁਸ਼ਲਤਾ ਪੁਛੀ ! ਪਰ ਉਸ ਵਕਤ ਪੰਥਕ ਇਕੱਠ ਵਿਚ ਗੁਰਮਤਾ ਹੋ ਰਿਹਾ ਸੀ–ਕਿ (ਪਰਮ ਪੂਜਯ ਜਥੇਦਾਰ ‡ਬਾਬਾ ਪ੍ਰਹਿਲਾਦਾ

---

**‡ ਜਥੇਦਾਰ ਬਾਬਾ ਪ੍ਰਹਿਲਾਦਾ ਸਿੰਘ ਜੀ ਬੁੱਢਾ ਦਲ**—

ਜਥੇਦਾਰ ਬਾਬਾ ਪ੍ਰਹਿਲਾਦਾ ਸਿੰਘ ਜੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਕ੍ਰਵਰਤੀ ਦੇ 'ਅਠਵੇਂ ਜਥੇਦਾਰ' ਸਨ, ਇਹਨਾਂ ਦੇ ਵਡਿਕੇ–ਲਾਹੌਰ ਪਰਗਨੇ ਪਿੰਡ ਢੰਡੀਆਂ, ਮਾਝੇ ਵਿਚੋਂ ਆ ਕੇ, ਤਹਿਸੀਲ ਜ਼ੀਰਾ, ਜ਼ਿਲਾ ਫ਼ੀਰੋਜਪੁਰ ਵਿਚ ਪਿਛਲੇ ਪਿੰਡ 'ਢੰਡੀਆਂ' ਦੇ ਨਾਮ ਤੇ ਹੀ ਵਸਾਇਆ, ਜਿਥੇ ਜਥੇਦਾਰ ਜੀ ਦਾ ਜਨਮ ਹੋਇਆ, ਇਹਨਾਂ ਦੇ ਪਿਤਾ ਪੂਜਯ ਸ੍ਰ: ਜਗਤ ਸਿੰਘ ਜੀ ਅਤੇ ਮਾਤਾ ਬਿਸ਼ਨ ਕੌਰ ਦੀ ਕੁਖੋਂ ਜਨਮ ਲਿਆ, ਇਹ ਬੁਢੇ ਦਲ ਦੇ ਸੰਨ ੧੯੪੬ ਵਿਚ ਅਠਵੇਂ ਜਥੇਦਾਰ ਥਾਪੇ ਗਏ ਸਨ। ਇਹਨਾਂ ਦੇ ਪਹਿਰੇ ਵਿਚ ਸਾਰਾ ਬੁੱਢਾ ਦਲ ਨਿਸ਼ਾਨ ਧੌਂਸਿਆਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛੱਤ੍ਰ ਛਾਇਆ ਹੇਠ, ਸ੍ਰੀ ਹਜ਼ੂਰ ਸਾਹਿਬ ਦੇ ਜਾ ਕੇ ਦੀਦਾਰ ਕੀਤੇ ਸਨ।

[ਫੁਟਨੋਟ ਦਾ ਬਾਕੀ–ਪੰਨਾ ਨੰ: ੧੨੦ ਤੇ ਦੇਖੋ]–

ਸਿੰਘ ਜੀ ਬੁੱਢਾ ਦਲ) ਤੋਂ ਬਾਹਦ ਸ੍ਰੀ ਅਬਿਚਲ ਨਗਰ–ਤਖਤ ਸ੍ਰੀ ਹਜ਼ੂਰ ਸਾਹਿਬ (ਨਾਦੇੜ) ਦੇ ਦਰਸਨ ਨਹੀਂ ਕਰ ਸਕਿਆ, ਇਸ ਲਈ ਸਾਰਾ ਪੰਥ ਸਮੇਤ ਧੌਂਸੇ, ਨਿਸ਼ਾਨਾ, ਘੋੜਿਆਂ ਸਮੇਤ ਸ੍ਰੀ ਹਜ਼ੂਰ ਸਾਹਿਬ ਦੇ ਦੀਦਾਰ ਕਰਨ ਲਈ ਤਿਆਰੇ ਕਰੇ ਅਤੇ ਰਸਤੇ ਦੀਆਂ ਰੁਕਾਵਟਾਂ, ਪੰਧ ਦੀਆਂ

---

☞ ਛਾਉਣੀ ਨਿਹੰਗ ਸਿੰਘਾਂ ਜੋ ਗੁਦਾਵਰੀ ਕੰਢੇ ਹੈ, ਆਸਨ ਲਾਏ ਦੂਸਰੇ ਦਿਨ ਮਰਯਾਦਾ ਮੁਤਾਬਕ ਤਖ਼ਤ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨ ਕੀਤੇ, ਪਰ ਉਸ ਵਕਤ ਜੋ ਦੱਖਣੀ ਸਿੰਘ ਤਖ਼ਤ ਤੇ ਕਾਬਜ਼ ਸਨ, ਇਹ ਜਾਣਕੇ ਕਿ ਬੁੱਢਾ ਦਲ ਆ ਗਿਆ ਏ ? ਕਿਧਰੇ ਕਬਜ਼ਾ ਨਾ ਕਰ ਲਵੇ, ਉਹਨਾਂ ਅੰਦਰ ਈਰਖਾ ਦੀ ਜਵਾਲਾ ਭੜਕ ਉਠੀ ਤੇ ਸਾਰਿਆਂ ਵਿਚ ਕਿ ਜਥੇਦਾਰ ਨੂੰ ਕਤਲ ਕਰ ਦਿਓ, ਬਾਕੀ ਸਿੰਘ ਆਪੇ ਭੱਜ ਜਾਣਗੇ, ਓਧਰ ਨਵਾਬ ਪਾਸੋਂ ਇਹਨਾਂ ਦੇ ਖਿਲਾਫ਼ ਕਾਰਵਾਈ ਕਰਵਾਈ ਜਾਵੇ।

ਅਜੇਹਾ ਸਮਾਂ ਵੀਚਾਰ ਕੇ, ਕਿ ਜਦ ਬਾਕੀ ਸਿੰਘ ਜਲ-ਪਾਣੀ ਛੱਕ ਪਿਛਲੇ ਪਹਿਰ ਗੁਦਾਵਰੀ ਤੇ ਖੇਡੇ ਮੱਲੇ ਚਲੇ ਗਏ ਹੋਵਨ ਤੇ ਇਕੱਲੇ ਜਥੇਦਾਰ ਹੋਵਨ, ਉਸ ਸਮੇਂ ਧਾਵਾ ਬੋਲ ਦਿਓ।

(ਇਸ ਬਾਰੇ ਕਈ ਦਿਨਾਂ ਤੋਂ ਤਾਕ ਵਿਚ ਸਨ)

ਇਕ ਦਿਨ ਅਜੇਹਾ ਮੌਕਾ ਬਣ ਗਿਆ–ਜਦ ਸਾਰੇ ਸਿੰਘ ਜੰਗਲ-ਮੈਦਾਨ ਗੁਦਾਵਰੀ ਤੇ ਚਲੇ ਗਏ ਨਦੀ ਡੂੰਘੀ ਹੋਣ ਕਰਕੇ ਉਪਰ ਕੁਝ ਪਤਾ ਨਹੀਂ ਲਗਦਾ ਸੀ। ਦੱਖਣੀ ਸਿੰਘ–ਹੈੱਡ ਗ੍ਰੰਥੀ ਆਲਾ ਸਿੰਘ ਦੀ ਕਮਾਨ ਹੇਠ ਸ਼ਸਤ੍ਰ ਲੈ, ਛਾਉਣੀ ਵਲ ਆ ਰਹੇ ਸਨ। ਜਥੇਦਾਰ ਜੀ ਨੇ ਸੋਚਿਆ, ਜੋ ਤਖਤ ਦੇ ਸੇਵਾਦਾਰ ਆ ਰਹੇ ਹਨ, ਸਤਿਕਾਰ-ਸਨਮਾਨ ਲਈ ਆਪ ਇਕੱਲੇ ਹੀ ਭੂਰੇ (ਕੰਬਲ) ਵਛਾਣ ਲਗ ਪਏ। ਆਲਾ ਸਿੰਘ ਹੈਡ ਗਰੰਥੀ ਨੇ ਮੌਕਾ ਤਾੜਿਆ, ਜਦ ਉਤਕੇ ਜਥੇਦਾਰ ਜੀ ਭੂਰਾ ਵਛਾਣ ਲਗੇ, ਤਾਂ ਝੱਟ ਤਲਵਾਰ ਕੱਢ ਹੈਡ ਗ੍ਰੰਥੀ ਨੇ, ਜਥੇਦਾਰ ਜੀ ਦੇ ਲੱਕ ਵਿਚ ਮਾਰ ਦਿੱਤੀ, ਅਤੇ ਸਾਰੇ ਭੱਜ ਉਠੇ। ਜਥੇਦਾਰ ਜੀ ਨੇ ਓਹੋ ਭੂਰਾ ਕਮਰ ਕੱਸੇ ਤੇ ਬੰਨ ਲਿਆ ਤੇ ਤਲਵਾਰ ਧੂਹ ਕੇ ਭੱਜਦੇ ਗ੍ਰੰਥੀ ਦਾ ਸਿਰ ਕਲਮ ਕਰ ਦਿੱਤਾ, ਬਾਕੀ ਭੱਜ ਗਏ।

*ਜਥੇਦਾਰ ਜੀ, 'ਤੱਤੇ ਘਾਵ' ਭੂਰਿਆਂ (ਕੰਬਲਾਂ) ਤੇ ਆ ਡਿੱਗੇ ਤੇ ਸ਼ਹੀਦ ਹੋ ਗਏ (ਚੜ੍ਹਾਈ ਕਰ ਗਏ)। ਜੱਦ ਸਿੰਘ ਨਦੀ ਤੋਂ ਵਾਪਸ ਆ ਕੇ ਵੇਖਿਆ, ਤਾਂ ਗੁਸੇ 'ਚ ਅੱਗ-ਬਘੋਲੇ ਹੋ, ਕ੍ਰਿਪਾਨਾਂ ਧੂਹ ਕੇ ਜੈਕਾਰੇ ਗਜਾਂਦੇ ਕਹੀ ਜਾ ਰਹੇ ਸਨ–ਗ੍ਰੰਥੀ ਹਤਿਆਰੇ ਦਾ ਘਰ-ਘਾਟ ਤਬਾਹ ਕਰ ਦਿਓ।

---

*ਜਥੇਦਾਰ ਬਾਬਾ ਪ੍ਰਹਿਲਾਦਾ ਸਿੰਘ ਜੀ ਦਾ ਅੰਗੀਠਾ–ਗੁ: ਨਗੀਨਾ ਘਾਟ ਦੇ ਸਾਹਮਣੇ ਲੰਗਰ ਇਮਾਰਤ ਬਾਬਾ ਨਿਧਾਨ ਸਿੰਘ ਦੀ ਲਹਿੰਦੀ ਗੁਠੇ, ਅਤੇ ਛਾਉਣੀ ਨਿਹੰਗ ਸਿੰਘਾਂ ਦੀ ਚੜ੍ਹਦੀ ਗੁੱਠ ਤੇ ਹੈ। ਇਹ ਲੰਗਰ ਵਾਲੀ ਥਾਂ ਭੀ ਬੁੱਢੇ ਦਲ ਦੀ ਸੀ, ਬਾਬਾ ਨਿਧਾਨ ਸਿੰਘ ਜੀ ਨੂੰ ਸਚਖੰਡ ਵਾਲੇ ਖਹਿਣ ਨਹੀਂ ਦੇਂਦੇ ਸਨ, ਬੁੱਢੇ ਦਲ ਨੇ ਜਲ ਛਕਾਉਣ ਦੀ ਪਹਿਲੇ ਪਹਿਲ ਸੇਵਾ ਕਰਨ ਲਈ ਥੋੜੀ ਜੇਹੀ ਥਾਂ ਦੇ ਦਿੱਤੀ ਸੀ, ਪਰ ਬੁੱਢੇ ਦਲ ਦੇ ਅਣ-ਗੌਲਣ ਕਰਕੇ ਬਹੁਤ ਸਾਰਾ ਹਿੱਸਾ ਮੱਲ ਗਏ।

(ਜਥੇਦਾਰ ਪ੍ਰਹਿਲਾਦਾ ਸਿੰਘ ਜੀ ਦਾ ਅੰਗੀਠਾ ਭੀ ਬੇਧਿਆਨੇ ਹੋ ਰਿਹਾ ਹੈ, ਪੰਥ ਨੂੰ ਸੰਭਾਲ ਕਰਨ ਦੀ ਲੋੜ ਹੈ।)



ਕਠਨਾਈਆਂ-ਰਿਆਸਤ ਹੈਦਰਾਬਾਦ 'ਦਖਣ' ਨਵਾਬ ਵਲੋਂ ਸਿੰਘਾਂ ਤੇ ਲਾਈਆਂ ਪਾਬੰਧੀਆਂ, ਅਜੇਹੇ ਸਾਰੇ ਪਹਿਲੂਆਂ ਤੇ ਵਿਚਾਰਾਂ ਹੋ ਰਹੀਆਂ ਸਨ।

---

–[ਫੁਟਨੋਟ ਦਾ ਬਾਕੀ–ਪੰਨਾ ਨੰ: ੧੨੦ ਤੋਂ ਦੇਖੋ]

ਉਸ ਦੇ ਘਰ ਵਲ ਨੂੰ ਦੌੜ ਪਏ, ਸਿੰਘਾਂ ਦਾ ਰੋਹ ਭਰਿਆ ਹੱਲਾ ਵੇਖ ਸਭ ਕੰਬ ਉਠੇ, ਇਹ ਖਬਰ 'ਬੜਵਾ-ਨਲ' ਜੰਗਲ ਦੀ ਅੱਗ ਵਾਂਗ ਫੈਲ ਗਈ। ਗ੍ਰੰਥੀ ਆਲਾ ਸਿੰਘ ਦੇ ਪ੍ਰਵਾਰ ਵਿਚ ਭਗ-ਦੜ ਮੱਚ ਗਈ, ਕਿਸੇ ਸਿਆਣੇ ਪੁਰਸ਼ ਨੇ, ਗ੍ਰੰਥੀ ਜੀ ਦੀ ਸਿੰਘਨੀ ਨੂੰ ਕਿਹਾ, ਆਪਣੇ ਪੁਤ੍ਰ ਨੂੰ ਲੈ ਕੇ ਸਿੰਘਾਂ ਦੀ ਚਰਨੀ ਜਾ ਪਉ, ਸਿੰਘ ਪੰਥ ਦਿਆਲੂ ਹੈ ਸ਼ਰਨ ਆਇਆਂ ਦੀ ਲਾਜ ਰਖ ਲੈਂਦਾ ਹੈ, ਮਾਫ ਕਰ ਦੇਣਗੇ (ਗ੍ਰੰਥੀ ਆਲਾ ਸਿੰਘ ਦਾ ਇਕੋ ਪੁਤ੍ਰ ਸੀ 'ਭਾਈ ਹਜ਼ੂਰਾ ਸਿੰਘ ਜੀ') ਜੋ ਬਾਹਦ ਵਿਚ ਸਿੰਘ ਪੰਥ 'ਬੁੱਢੇ ਦਲ' ਦਾ ਅੰਮ੍ਰਿਤ ਪਾਣ ਕਰ–'ਫਰਰੇ ਵਾਲੇ' ਸਚਖੰਡ ਤਖਤ ਦੇ ਹੈੱਡ ਗ੍ਰੰਥੀ ਪੰਥ ਨੇ ਥਾਪਨ ਕੀਤੇ।

ਇਹਨਾਂ ਦੀ ਮਾਤਾ ਨੇ ਪੁਤ੍ਰ ਲੈ 'ਪੰਥ ਖਾਲਸੇ' ਦੇ ਚਰਨਾਂ ਵਿਚ ਅਗੇ ਹੀ ਜਾ ਕੇ ਰੱਖ ਦਿਤਾ,ਤੇ ਬੇਨਤੀ ਕੀਤੀ, ਮਾਰੋ ਚਾਹੇ ਰਖੋ, ਇਹ ਆਪ ਦਾ ਹੈ, ਪੰਥ ਖਾਲਸੇ ਨੇ ਉਸਨੂੰ ਬਖਸ਼ ਦਿੱਤਾ।

[ਪਰ ਗੁਰੂ ਪੰਥ ਖਾਲਸੇ ਦਾ ਦਿੱਤਾ 'ਸਰਾਪ' ਅਗੋਂ ਜੜ੍ਹ ਸੁਕ ਜਾਵੇਗੀ। ਭਾਈ ਹਜ਼ੂਰਾ ਸਿੰਘ ਜੀ ਨੇ ਸੱਤ ਸ਼ਾਦੀਆਂ ਕੀਤੀਆਂ–ਪਰ ਔਲਾਦ ਨਹੀਂ ਹੋਈ ਖਾਨਦਾਨੀ ਜੜ੍ਹ ਸੁਕ ਗਈ।]

ਸਚਖੰਡ ਤਖਤ ਤੇ ਹੋਰ ਸਾਰੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ, ਨਵਾਬ ਹੈਦਰਾਬਾਦ 'ਦਖਣ' ਵਲੋਂ ਥਾਪਿਆ ਸਰਬਰਾਹ ਕਰਦਾ ਸੀ, ਖਬਰ ਪੁਜਨ ਤੇ ਸਾਰੇ ਪਾਸੇ ਤਾਰਾਂ ਖੜਕ ਗਈਆਂ, ਪੁਲਿਸ ਨੇ ਸਾਰੇ ਸਿੰਘ ਗਰਿਫਤਾਰ ਕਰ ਲਏ, ਨਿਸ਼ਾਨ-ਧੌਂਸੇ ਨਵਾਬ ਦੇ ਹੁਕਮ ਨਾਲ ਜ਼ਬਤ ਕਰ ਲਏ, ਕੁਝ ਦਿਨਾਂ ਬਾਹਦ ਸਿੰਘਾਂ ਨੂੰ ਤਾਂ ਛੱਡ ਦਿਤਾ, ਅਤੇ ਹੁਕਮ ਦਿਤਾ ਕਿ ਰਿਆਸਤ ਚੋਂ ਅੱਜ ਹੀ ਬਾਹਰ ਹੋ ਜਾਵੇ, ਇਕੱਲੇ-ਦੁਕੱਲੇ ਬੜੀਆਂ ਮੁਸੀਬਤਾਂ ਝੱਲਦੇ ਸਿੰਘ ਪੈਦਲ ਹੀ ਰਿਆਸਤ ਚੋਂ ਨਿਕਲ ਗਏ, ਨਵਾਬ ਦੀ ਰਿਆਸਤ ਵਿਚ ਇਕੱਠੇ ਹੋ ਕੇ ਜਾਣ ਦੀ ਸਖਤ ਮਨਾਹੀ ਕਰ ਦਿੱਤੀ, ਨਾ ਗੱਡੀ ਜਾਂ ਕਿਸੇ ਸਵਾਰੀ ਰਾਹੀਂ ਜਾ ਸਕਦੇ ਸਨ।

ਕੁਝ ਕੁ ਸਿੰਘ ਛਾਉਣੀ ਵਿਚ ਰਹਿ ਗਏ, ਜੋ 'ਬੁੱਢੇ ਦਲ' ਦੀ ਰੋਜ਼ਾਨਾ ਦੀ ਮਰਯਾਦਾ ਮੁਤਾਬਕ ਹਰ ਰੋਜ਼ ਪੜਾਂ ਬਦਲਦੇ ਤੇ ਇਮਲੀ ਦੇ ਦਰਖਤਾਂ ਹੇਠ ਹਰ ਰੋਜ਼ 'ਚੌਮੁਖੀ ਸੁਨਹਿਰੇ' (ਚੌਮੁਖਾ ਸੁਨਹਿਰਾ ਛਾਉਣੀ ਨਿਹੰਗ ਸਿੰਘ, ਨਗੀਨਾ ਘਾਟ (ਨਾਦੇੜ) ਪਿਆ ਹੈ ਦਰਸ਼ਨ ਕੀਤੇ ਜਾ ਸਕਦੇ ਹਨ)। ਸ਼ਹੀਦੀ ਦੇਗਾਂ ਦਾ ਰਘੜਾ ਲਾਕੇ–ਗੋਲਾ ਦੁਸ਼ਮਨ ਦੇ ਸਿਰ ਮਾਰਦੇ। ਇਸ ਤਰ੍ਹਾਂ ਘਾਲ ਘਾਲਦਿਆਂ ੧੨ ਸਾਲ ਬੀਤ ਗਏ, ਹੱਠ-ਤੱਪ ਤੇ ਬਾਣੀ ਪੜ੍ਹਨ ਕਰਕੇ, ਸਿੰਘਾਂ ਵਿਚ ਸ਼ਬਦ ਦੀ ਸ਼ਕਤੀ ਆ ਗਈ। ਸਿੰਘਾਂ ਗੁਰਮਤਾ ਕੀਤਾ, ਕਿ ਕੀ ਪੰਥ ਇਸ ਤਰ੍ਹਾਂ ਨਵਾਬ ਦੀ ਕਰੋਪੀ ਦਾ ਕਦ ਤੱਕ ਸ਼ਿਕਾਰ ਬਣਿਆ ਰਵੇਗਾ ? ਕੋਈ ਚਾਰਾ ਕੀਤਾ ਜਾਵੇ, ਤਾਂ ਜੋ ਨਿਸ਼ਾਨ-ਧੌਂਸੇ ਮਿਲ ਜਾਵਨ ਤੇ ਪੰਜਾਬ ਚਾਲੇ ਪਾ ਜਾਈਏ, ਅਤੇ ਪੰਥ ਦੀ ਸਾਖ ਫਿਰ ਬਹਾਲ ਕਰ ਲਈਏ।

☞

**ਜਥੇਦਾਰ ਸਾਹਿਬ ਜੀ**—ਆਓ ਰਾਜਨ ! ਆਪ ਜੀ ਦਾ ਕਿਵੇਂ ਆਉਣਾ ਹੋਇਆ ਹੈ ? ਰਾਜ-ਭਾਗ ਸੁੱਖ-ਸਾਂਦ ਚਲ ਰਿਹਾ ਏ? ਕੋਈ ਅਪੱਤੀ ਤਾਂ ਨਹੀਂ ? ਸਤਿਕਾਰ ਨਾਲ ਬੈਠਾ ਕੇ ਪੁਛਿਆ ।

☞ ਰਹਿੰਦੇ ਸਿੰਘਾਂ ਨੇ *ਬਾਬਾ ਗਿਆਨਾ ਸਿੰਘ ਜੀ ਨੂੰ ਬੁੱਢੇ ਦਲ ਦਾ ਜਥੇਦਾਰ ਥਾਪ ਲਿਆ । ਤਾਂ ਇਹਨਾਂ ਨੇ ਸਾਰੇ ਸਿੰਘ ਇਕੱਠੇ ਕਰਕੇ ਕਿਹਾ, ਕੋਈ ਨਿਤਰੋ ਜੋ ਨਵਾਬ ਦੇ ਜ਼ਬਤ ਕੀਤੇ ੧੨ ਸਾਲ ਦੇ ਨਿਸ਼ਾਨ, ਧੌਂਸੇ ਮੁਕਤ ਕਰਾ ਕੇ ਲਿਆਵਨ ਦਾ ਉਪਰਾਲਾ ਕਰੇ। ਘਾਲ ਬੜੀ ਕਠਨ ਸੀ, ਫਿਰ ਸ਼ਰਈ ਮੁਸਲਮਾਨ ਨਵਾਬ ਹੈ, ਪਰ ਪੰਥ ਲਈ ਭਾਰੀ ਕੁਰਬਾਨੀ ਦੀ ਲੋੜ ਹੈ। ਤਾਂ ਭਾਈ ਪ੍ਰੇਮ ਸਿੰਘ 'ਭਾਟੜਾਂ' (ਪਿੰਡ ਜੰਬਰਾ ਜ਼ਿਲਾ ਅੰਮ੍ਰਿਤਸਰ) ਦੇ ਉਠੇ, ਤੇ ਕਿਹਾ ਇਹ ਸੇਵਾ ਦਾਸ ਨੂੰ ਦਿੱਤੀ ਜਾਵੇ । ਜਾਂ ਧੌਂਸੇ ਨਿਸ਼ਾਨ ਆਜ਼ਾਦ ਕਰਾਣ ਦਾ ਹੁਕਮ ਲੈ ਕੇ ਆਵਾਂਗਾ, ਜਾਂ ਫਿਰ ਪ੍ਰਾਣ ਤਿਆਗ ਦਿਆਂਗਾ । ਗੁਰੂ ਹਜ਼ੂਰ ਅਰਦਾਸ ਕਰ ਪੈਦਲ ਹੀ ਭਾਈ ਪ੍ਰੇਮ ਸਿੰਘ ਨਿਹੰਗ ਸਿੰਘ ਹੈਦਰਾਂ ਬਾਦ (ਦੱਖਣ) ਨੂੰ ਚਾਲੇ ਪਾ ਦਿੱਤੇ ।

ਭਾਈ ਪ੍ਰੇਮ ਸਿੰਘ ਜੀ ਨਿਹੰਗ ਸਿੰਘ ਮੰਜ਼ਲਾਂ ਕੱਟਦਾ ਕਈ ਦਿਨਾਂ ਵਿਚ ਹੈਦਰਾਂਬਾਦ ਪੁੱਜਾ, ਪਰ ਅਹਿਲਕਾਰਾਂ ਕਈ ਦਿਨ ਨਵਾਬ ਨੂੰ ਨਾ ਮਿਲਨ ਦਿੱਤਾ। ਜਾਣ ਬੁਝ ਕੇ ਨਵਾਬ ਨੂੰ ਹੋਰਨਾਂ ਦਰਵਾ-ਜ਼ਿਆਂ ਤੋਂ ਬਾਹਰ ਲੈ ਜਾਂਦੇ ਰਹੇ, ਜਿਧਰ ਮੁੱਖ ਦੁਆਰ ਤੇ ਪ੍ਰੇਮ ਸਿੰਘ ਜੀ ਖੜੇ ਸਨ, ਉਧਰ ਨਾ ਆਉਣ ਦਿਤਾ ਜਾਂਦਾ। ਕਿਉਂਕਿ ਕਿਲ੍ਹੇ ਦੇ ੩੬੫ ਦਰਵਾਜ਼ੇ ਹਨ, ਜਦ ਕਈ ਦਿਨ ਲੰਘ ਗਏ ਤਾਂ ਭਾਈ ਪ੍ਰੇਮ ਸਿੰਘ ਨੇ ਅਜੇਹਾ ਹੱਠ ਧਾਰਕੇ, ਖੂੰਡੇ ਦੇ ਬਲ ਖੜੇ ਹੋ ਤੱਪ ਕਰਨ ਲਗੇ–ਪ੍ਰਣ ਕਰ ਲਿਆ ਕਿ ਤਦੋਂ ਤੱਕ ਕੁਝ ਛਕਣਾ ਨਹੀਂ, ਨਾ ਹੀ ਸੈਣ ਕਰਨਾ ਹੈ ਜਦੋਂ ਤੱਕ ਨਿਸ਼ਾਨ-ਧੌਂਸੇ ਆਜ਼ਾਦ ਨਹੀਂ ਕਰਾ ਲੈਂਦਾ,

*ਬਾਬਾ ਗਿਆਨਾ ਸਿੰਘ ਜੀ–ਇਹ ਪਿੰਡ ਭਰੋਵਾਲ ਦੇ, ਤਹਿਸੀਲ ਜਗਰਾਉਂ (ਲੁਧਿਆਣਾ)। 'ਦਿਉਲ ਗੋਤ' ਦੇ ਵਸਨੀਕ ਸਨ–ਮੂਲਾਂ ਪੁਰ ਦਾਖਾ ਤੋਂ ਭੂੰਦੜੀ ਵਾਲੀ ਸੜਕੇ ੧੦ ਕਿਲੋ ਮੀਟਰ ਤੇ ਇਹ ਪਿੰਡ ਹੈ, ਅਤੇ ਚੌਕੀ ਮਾਨ (ਲੁਧਿਆਣਾ ਫੀਰੋਜ਼ਪੁਰ ਸੜਕੋਂ ਪਹਾੜ ਵਲ ਪਿੰਡ ਗੁੜ੍ਹੇ ਤੋਂ ਸਵੱਦੀ ਲੰਘ ਕੇ ਨਹਿਰੋਂ ਪਾਰ ਬੜੂੰਦੀ ਵਾਲੀ ਸੜਕ ਤੇ ਇਹ ਪਿੰਡ ਹੈ–ਬਾਬਾ ਗਿਆਨਾ ਸਿੰਘ ਜੀ ਬੜੇ ਹੱਠੀ ਤਪੀ ਭਗਤੀ ਸ਼ਕਤੀ ਦੇ ਨਿਪੁੰਨ ਸੂਰਮੇ ਸਨ। ਇਹ ਪੰਥ ਦੇ ਨੌਂਵੇਂ ਜਥੇਦਾਰ ਸਨ।

(ਇਹਨਾਂ ਬਾਰੇ ਅਗੇ ਵਿਸਥਾਰ ਪੜ੍ਹਨਾ)

**ਨੋਟ**—ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁੱਢ ਤੋਂ ਲੈ ਕੇ ਹੁਣ ਤੱਕ ਦੇ ਸਾਰੇ ਜਥੇਦਾਰਾਨ ਸਾਹਿਬਾਂ ਦੇ ਪੂਰਨ ਵੇਰਵੇ ਦਾਸ ਪਾਸ [ਬੁੱਢਾ ਦਲ ਇਤਿਹਾਸ–ਜਿਸ ਦੀ ਇਕ ਕਾਪੀ ਕੁਝ ਸਜਨਾਂ ਨੇ ਸੋਧਨ ਸਮੇਂ ਗੁੰਮ ਕਰ ਛੱਡੀ ਸੀ] ਪੂਰਨ ਵੇਰਵੇ, ਅਣਛਪੇ ਪਏ ਹਨ (ਵਕਤ ਆਣ ਤੇ ਛਾਪੇ ਜਾਣਗੇ।)

ਇਸ ਖੋਜ ਤੇ ੫ (ਪੰਜ) ਸਾਲ ਦਾਸ ਦੇ ਲਗੇ ਸਨ।

[ਫੁਟਨੋਟ ਦਾ ਬਾਕੀ–ਪੰਨਾ ਨੰ: ੧੨੩ ਤੇ ਦੇਖੋ]–



**ਨਾਭਾ ਪਤਿ**—ਜਥੇਦਾਰ ਜੀ ! ਸਭ ਉਸ ਨਿਰੰਕਾਰ ਦੀ ਹਰ ਤਰ੍ਹਾਂ ਕ੍ਰਿਪਾ ਹੈ–ਪਰ ਇਕੋ ਚਿੰਤਾ ਲਗ ਰਹੀ ਹੈ ਕਿ ਰਾਜ ਗੱਦੀ ਸੁੰਞੀ ਜਾ ਰਹੀ ਹੈ, ਇਸ ਦੀ ਸੰਭਾਲ ਕਰਨ ਵਾਲਾ ਦਾਤਾਰ ਨੇ

–[ਫੁਟਨੋਟ ਦਾ ਬਾਕੀ–ਪੰਨਾ ਨੰ: ੧੨੨ ਤੋਂ ਦੇਖੋ]

ਪ੍ਰਾਣ ਨਿਕਲਦੇ ਹਨ ਤਾਂ ਨਿਕਲ ਜਾਣ, ਜਦੋਂ ਸਤਿਗੁਰੂ ਆਪਣੀ ਬਖਸ਼ਸ਼ ਕਰਨਗੇ। ਨਵਾਬ ਦੇ ਮੱਥੇ ਲਗ ਕੇ ਹੀ, ਨਿਸ਼ਾਨ-ਧੌਂਸੇ ਲੈ ਕੇ ਜਾਣਾ ਹੈ।

ਜਦ ਕਈ ਦਿਨ ਖੂੰਡੇ ਭਾਰ ਖੜੇ ਸਿੰਘ ਦੀਆਂ ਲੱਤਾਂ ਸੁੱਜ ਗਈਆਂ, ਪਰ ਸਿੰਘ ਆਪਣੇ ਹੱਠ ਤੋਂ ਨਾ ਟਲਿਆ। ਇਧਰ ਜਥੇਦਾਰ ਬਾਬਾ ਗਿਆਨਾ ਸਿੰਘ ਜੀ ਭੀ, ਉਡੀਕ ਵਿਚ ਰੋਜ਼ ਸਤਿਗੁਰਾਂ ਅਗੇ ਅਰਦਾਸ ਕਰਦੇ।

**ਅਚਾਨਕ ਅੱਗ ਲੱਗਣੀ**—ਕਈ ਦਿਨਾਂ ਬਾਹਦ ਜਦ ਕਿਸੇ ਹੋਰ ਦਰਵਾਜ਼ੇ ਰਾਹੀਂ ਸਵੇਰ ਵੇਲੇ 'ਨਵਾਬ' ਬਾਹਰ ਨਿਕਲਿਆ ਤਾਂ ਅਚਾਨਕ ਬੱਘੀ ਨੂੰ ਅੱਗ ਲੱਗ ਗਈ, ਫੁਰਤੀ ਨਾਲ ਛਾਲ ਮਾਰੀ, ਜਦ ਕਿਲ੍ਹੇ ਵਲ ਨਿਗਾਹ ਮਾਰੀ ਤਾਂ ਉਧਰ ਭੀ ਅੱਗ ਦੇ ਸ਼ੋਹਲੇ ਉਠੇ ਦਿਸੇ, ਨਵਾਬ ਇਸ ਅਸ-ਚਰਜ ਖੇਡ ਨੂੰ ਵੇਖ ਤਲਮਲਾ ਗਿਆ, ਨਜੂਮੀਏ (ਜੋਤਸ਼ੀ) ਬੁਲਾਏ, ਉਹਨਾਂ ਕਿਹਾ ਤੇਰੇ ਅਹਿਲਕਾਰਾਂ ਇਹ ਸਾਰਾ ਜ਼ੁਲਮ ਢਾਹਿਆ ਹੈ, ਕਈ ਦਿਨਾਂ ਤੋਂ ਗੁਰੂ ਕਾ ਸਿੰਘ, ਨਿਹੰਗ ਸਿੰਘ ਮੁੱਖ ਦੁਆਰ ਤੇ ਖੜਾ ਹੈ, ਦੇਖ ਜਾ ਕੇ ਉਸਦੀ ਹਾਲਤ, ਉਸ ਦੇ ਗੁਰੂ ਨੇ, ਅਜੇਹੀ ਖੇਡ ਕੀਤੀ ਹੈ, ਜਿਨਾਂ ਦੇ ਨਿਸ਼ਾਨ-ਧੌਂਸੇ ਤੁਸਾਂ ਨੇ ਜ਼ਬਤ ਕਰ ਰਖੇ ਹਨ, ਜਾਹ ਮੁਖ ਦੁਆਰ ਤੇ ਵੇਖ, ਤੇ ਉਸਦੀ ਚਰਨੀਂ ਪੈ ਕੇ ਮਾਫ਼ੀ ਮੰਗੇਂਗਾ ਤਾਂ ਅੱਗ ਬੁਝੇਗੀ।

ਨਵਾਬ ਦੌੜਿਆ ਮੁੱਖ ਦੁਆਰ ਵਲ, ਨਿਹੰਗ ਸਿੰਘ ਆਪਣੀ ਸੁਰਤ-ਬਿਰਤ ਵਿਚ ਖੜ੍ਹਾ ਹੈ, ਲੱਤਾਂ ਪੈਰ ਸੁਜੇ ਹੋਇ ਵੇਖ ਨਵਾਬ ਚਰਨਾਂ ਤੇ ਢਹਿ ਪਿਆ, ਤੇ ਮਾਫੀ ਮੰਗੀ, ਸਿੰਘ ਸਾਹਿਬ ਜੀ ਹੁਕਮ ਕਰੋ, ਤੇ ਆਹ ਮਹਿਲ ਨੂੰ ਲੱਗੀ ਅੱਗ ਬੁਝਾ ਦਿਓ, ਜੋ ਹੁਕਮ ਕਰੋਗੇ, ਤੱਤਕਾਲ ਹੋਵੇਗਾ। ਸਿੰਘ ਜੀ ਗੁਰੂ ਚਰਨਾਂ ਵਿਚ ਸੁਰਤ ਟਿਕਾਈ–ਚਿਰ ਬਾਹਦ ਨੇਤ੍ਰ ਖੋਹਲੇ, ਬੜੇ ਜਜ਼ਬੇ ਨਾਲ ਕੜਕ ਕੇ ਬੋਲੇ–

ਓਇ ਬੇਮੁਖਾ ! ਤੂੰ ਦਸਮੇਸ਼ ਸਤਿਗੁਰੂ ਜੀ ਦੇ ਉਪਕਾਰਾਂ ਨੂੰ ਭੁੱਲ ਕੇ ਉਸ ਦੇ ਸਾਜੇ ਪੰਥ ਦੇ ਧੌਂਸੇ-ਨਿਸ਼ਾਨ ਜ਼ਬਤ ਕਰ ਰਖੇ ਹੋਏ ਨੇ? ਯਾਦ ਕਰ ਜਦ ਤੇਰੇ ਵਡਿਕੇ ਬਹਾਦਰ ਸ਼ਾਹ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਆਪਣੇ ਬਾਪ ਔਰੰਗਜ਼ੇਬ ਦੀ ਗੱਦੀ ਸੰਭਾਲਨ ਲਈ ਮੱਦਦ ਮੰਗੀ ਸੀ ? ਸਤਿਗੁਰੂ ਦਿਆਲੂ ੫੦੦ ਸਿੰਘਾਂ ਦਾ ਜੱਥਾ ਭੇਜ, ਜੇਜੋ (ਰਾਜਸਥਾਨ) ਦੇ ਮੈਦਾਨ ਵਿਚ ਸ਼ਹੀਦ ਕਰਵਾਏ ਸਨ, [ਪੰਥ ਨੂੰ ਉਹਨਾਂ ਸ਼ਹੀਦਾਂ ਦੇ ਅਸਥਾਨ ਦੀ ਸੇਵਾ ਸੰਭਾਲ ਕਰਨੀ ਚਾਹੀਦੀ ਹੈ] ਅਤੇ ਗੱਦੀ ਨਸ਼ੀਨ ਕਰਵਾਇਆ ਸੀ, ਐ ਨਵਾਬ ਭੁੱਲ ਗਿਆ ਏਂ ? ਉਸ ਕੀਤੇ ਅਹਿਸਾਨ ਨੂੰ ਤੇ ਹੰਕਾਰ ਵਿਚ ੧੨ ਸਾਲ ਹੋ ਗਏ ਹਨ। ਕਦੀ ਮੁਢਲਾ ਇਤਿਹਾਸ ਫੋਲ ਕੇ ਵੇਖਦੋਂ ਤਾਂ ਸਤਿਗੁਰਾਂ ਨੂੰ ਇਸ ਸ਼ਕਤੀ ਦਾ ਪ੍ਰਯੋਗ ਨਾ ਕਰਨਾ ਪੈਂਦਾ, ਤੂੰ ਚੁਪ-ਚਾਪ ਐਸ਼ੋ-ਇਸ਼ਰਤ ਵਿਚ ਅਹਿਲਕਾਰਾਂ ਦੀਆਂ ਗਲਤ ਸਲਾਹਾਂ ਮਗਰ ਲਗਕੇ

ਅਜੇ ਤੱਕ ਨਹੀਂ ਬਖਸ਼ਸ਼ ਕੀਤਾ। ਜਿਸ ਦੀ ਦਿਨ-ਰਾਤ ਚਿੰਤਾ, ਵੱਢ-ਵੱਢ ਖਾਈ ਜਾ ਰਹੀ ਏ, ਮਨ
ਵਿਚ ਪੁੱਤਰ ਦੀ ਵੱਡੀ ਘਾਟ ਮਹਿਸੂਸ ਹੋ ਰਹੀ ਹੈ, ਆਪ ਪੰਥ ਖਾਲਸਾ ਜੀ ਦੇ ਜਥੇਦਾਰ ਹੋ ਕੁੱਝ
ਉਪਾਏ ਕਰੋ, ਸਰਣ ਆਇਆਂ ਦੀ ਲਾਜ ਰੱਖੋ।

**ਜਥੇਦਾਰ ਜੀ**—ਸਿੰਘਾਂ ਵਲ ਸੰਬੋਧਨ ਕਰਦੇ ਹੋਇ–ਪੰਥ ਖਾਲਸਾ ਜੀ, ਮਹਾਰਾਜ
ਸਾਹਿਬ ਗੁਰੂ ਘਰ ਦੇ ਅਨਿਣ ਸੇਵਕ-ਸ਼ਰਧਾ ਪਿਆਰ ਵਾਲੇ ਹਨ, ਇਹਨਾਂ ਦੀ ਭਾਵਨਾ ਅਨੁਸਾਰ ਗੁਰੂ
ਚਰਨਾਂ ਵਿਚ ਅਰਦਾਸ ਕਰੋ ਤਾਂ ਜੋ ਇਹਨਾਂ ਦਾ ਨਿਸ਼ਟਾ-ਵਿਸ਼ਵਾਸ਼ ਗੁਰੂ ਘਰ ਨਾਲ ਜੁੜਿਆ ਰਵੇ, ਅਤੇ
ਸਤਿਗੁਰੂ ਇਹਨਾਂ ਦੀ ਭਾਵਨਾ ਪੂਰੀ ਕਰਨ।

---

[ਫੁਟਨੋਟ ਦਾ ਬਾਕੀ–ਪੰਨਾ ਨੰ: ੧੨੩ ਤੋਂ ਦੇਖੋ]

–[ਫੁਟਨੋਟ ਦਾ ਬਾਕੀ–ਪੰਨਾ ਨੰ: ੧੨੩ ਤੋਂ ਦੇਖੋ] –ਛੋਟੀ ਸੋਝੀ ਆ ਗਈ ਏ? ਫੌਰਨ ਤਖਤ
ਆਪਣਾ ਨਾਸ ਕਰਵਾ ਲੈਣ ਲਗਾ ਸੈਂ, ਚੰਗਾ ਹੋਇਆ ਤੈਨੂੰ ਛੇਤੀ ਸੋਝੀ ਆ ਗਈ ਏ? ਫੌਰਨ ਤਖਤ
ਸਚਖੰਡ ਚੱਲ ਤੇ ਉਥੇ ਮਾਫੀ ਮੰਗ, ਪੰਥ ਦੇ ਨਿਸ਼ਾਨ-ਧੌਂਸੇ ਆਜ਼ਾਦ ਕਰ।
ਨਵਾਬ ਨੇ ਉਥੋਂ ਹੀ ਸਚਖੰਡ ਹਜ਼ੂਰ ਸਾਹਿਬ ਤਾਰਾਂ ਖੜਕਾ ਦਿਤੀਆਂ, ਫੌਰਨ ਇਸੀ ਵਕਤ ਪੰਥ
ਦੇ ਜਥੇਦਾਰ ਨੂੰ ਜ਼ਬਤ ਕੀਤੀਆਂ ਸਾਰੀਆਂ ਵਸਤੂਆਂ ਉਹਨਾਂ ਨੂੰ ਅਦਬ ਨਾਲ ਦੇ ਦਿਓ ਮੈਂ ਆ ਰਿਹਾ ਹਾਂ।
ਇਧਰ ਭਾਈ ਪ੍ਰੇਮ ਸਿੰਘ ਜੀ ਦੀ ਸੋਜਸ਼ ਉਤਾਰਨ ਲਈ ਜਰਾਹ [ਹਕੀਮ] ਬੁਲਾ ਲਏ, ਮਾਲਸ਼
ਤੇ ਗਰਮ ਪਾਣੀ ਦੀਆਂ ਟਕੋਰਾਂ ਹੋਣ ਲਗੀਆਂ ਜਿਵੇਂ ਸਿੰਘ ਜੀ ਹੁਕਮ ਕਰਨ, ਜਲਦੀ ਇਹਨਾਂ ਨੂੰ ਨੌ
ਬਰ ਨੌ ਕਰੋ। ਸ਼ਾਹੀ ਖਜ਼ਾਨੇ ਚੋਂ ਚੰਗੇ ਨਵੇਂ ਬਸਤਰ ਸਲਵਾ ਕੇ ਪੁਵਾਓ।
ਪਰ ਭਾਈ ਪ੍ਰੇਮ ਸਿੰਘ ਜੀ ਨੇ ਕਿਹਾ–ਅਜੇ ਅਸਾਂ ਤੇਰਾ ਕੁਝ ਨਹੀਂ ਕਬੂਲ ਕਰਨਾ, ਬਸਤਰ ਫਿਰ
ਪਹਿਨਗੇ, ਜਦੋਂ ਤੱਕ ਪੰਥ ਖਾਲਸੇ ਪਾਸ ਤਖਤ ਸਚਖੰਡ ਸਤਿਗੁਰੂ ਜੀ ਤੋਂ ਸਾਰੇ ਅਹਿਲਕਾਰਾਂ ਤੇ ਤਖਤ
ਦੇ ਸੇਵਾਦਾਰਾਂ ਸਹਿਤ ਮਾਫ਼ੀ ਨਹੀਂ ਮੰਗਦੇ।
ਓਧਰ ਸਾਰੇ ਮਹੱਲ ਨੂੰ ਲਗੀ ਅੱਗ ਬੁਝ ਗਈ, ਨਵਾਬ ਜਲਦੀ ਤਿਆਰ ਹੋ ਅਹਿਲਕਾਰਾਂ ਤੇ
ਬਾਬਾ ਪ੍ਰੇਮ ਸਿੰਘ ਜੀ ਨੂੰ ਨਾਲ ਲੈ ਸਚਖੰਡ (ਨਾਦੇੜ) ਪੁਜੇ, ਜਥੇਦਾਰ ਬਾਬਾ ਗਿਆਨਾ ਸਿੰਘ ਜੀ ਨੇ
ਉਨਾ ਚਿਰ ਜਿੰਨਾ ਚਿਰ ਭਾਈ ਪ੍ਰੇਮ ਸਿੰਘ ਨਹੀਂ ਆ ਜਾਂਦੇ ਕੋਈ ਚੀਜ਼ ਸਵੀਕਾਰ ਨਾ ਕੀਤੀ। ਜਦ ਭਾ
ਪ੍ਰੇਮ ਸਿੰਘ ਜੀ ਨਵਾਬ ਸਹਿਤ ਪੁਜੇ, ਤਾਂ ਜਥੇਦਾਰ ਬਾਬਾ ਗਿਆਨਾ ਸਿੰਘ ਤੇ ਹੋਰ ਸਿੰਘਾਂ ਨੂੰ ਸ਼ਾਹੀ
ਸਤਿਕਾਰ ਨਾਲ ਲਿਆਵਨ ਲਈ ਅਹਿਲਕਾਰ ਭੇਜਨਾ ਕੀਤੇ, ਜਦ ਸਚਖੰਡ ਜਥੇਦਾਰ ਜੀ ਪੁਜੇ ਤਾਂ
ਬਾਬਾ ਪ੍ਰੇਮ ਸਿੰਘ ਨੂੰ ਧਾ ਗਲਵਕੜੀ ਪਾ ਲਈ, ਕਿਹਾ ਧੰਨ ਸਿੰਘਾ ਤੇਰੀ ਕਮਾਈ ਤੂੰ ਪੰਥ ਖਾਲਸੇ ਦੀ
ਆਨ-ਸ਼ਾਨ ਬਰਕਰਾਰ ਰਖਣ ਲਈ ਇਤਨੀ ਕਠਨ ਘਾਲ ਕਮਾਈ ਕੀਤੀ ਹੈ? ਸਤਿਗੁਰੂ ਸਦਾ
ਖੁਸ਼ੀਆਂ ਬਖਸ਼ਨ।
ਉਸ ਵੇਲੇ ਦਾ ਵਿਸਮਾਦ ਰੰਗ ਰਸ, ਵਰਨਣ ਤੋਂ ਬਾਹਰਾ ਹੈ, ਸਭ ਖੜੇ ਮੂਰਤੀ ਮਾਨ ਹੋ ਪ੍ਰੇਮ
ਹੰਝੂਆਂ ਦੀ ਲੈ ਵਿਚ ਗੋਤੇ ਖਾ ਰਹੇ ਸਨ। ਨਵਾਬ ਸਾਹਿਬ ਤੇ ਅਹਿਲਕਾਰ ਤਖਤ ਦੇ ਸਾਰੇ ਸੇਵਾਦਾਰ
ਇਸ ਕੀਤੀ ਦਾ ਪਛੋਤਾਵਾ ਕਰ ਰਹੇ ਸਨ।

[ਬਾਕੀ ੧੨੫ ਤੇ]–



**ਇਕੱਠ ਵਿਚੋਂ ਇੱਕ ਸਿੰਘ ਬੋਲਿਆ**—ਜਥੇਦਾਰ ਸਾਹਿਬ ਅਸੀਂ ਸਾਰੇ ਤਾਂ
ਸ੍ਰੀ ਹਜ਼ੂਰ ਸਾਹਿਬ–ਤਖ਼ਤ ਸ੍ਰੀ ਸੱਚਖੰਡ ਦੇ, ਧੌਂਸੇ ਨਿਸ਼ਾਨਾਂ ਸਮੇਤ ਦਰਸ਼ਨ ਦੀਦਾਰੇ ਕਰਨ ਦੇ ਗੁਰਮਤੇ
ਕਰ ਰਹੇ ਹਾਂ, ਜਥੇਦਾਰ ਸਾਹਿਬ ਜੀ ਪਹਿਲਾਂ ਇਹ ਗੁਰਮਤਾ ਵਿਚਾਰ ਕੇ ਪਾਸ ਕਰ ਲਿਆ ਜਾਵੇ–ਫਿਰ
ਹੋਰ ਕੋਈ ਵਿਚਾਰ ਕੀਤੀ ਜਾਵੇਗੀ।

---

[ਫੁਟਨੋਟ–ਪੰਨਾ ੧੨੪ ਤੋਂ] ਨਵਾਬ ਸਾਹਿਬ ਨੇ ੫੦੧/ ਰੁਪੈ ਦੀ ਕੜਾਹ ਪ੍ਰਸ਼ਾਦ ਦੀ ਦੇਗ
ਅਤੇ ੫੦੧/ ਰੁਪੈ ਦੀਆਂ ਸ਼ਹੀਦੀ ਦੇਗਾਂ ਸਜਾਈਆਂ, ਸਾਰੇ ਤਖ਼ਤ ਸ੍ਰੀ ਸੱਚਖੰਡ ਸਤਿਗੁਰੂ ਹਜ਼ੂਰ, ਕੀਤੀ
ਗਲਤੀ ਦੀ ਮਾਫ਼ੀ ਮੰਗਣ ਗਲ ਪੱਲੇ ਪਾਈ ਖੜੇ ਹੋ ਗਏ।

ਜਥੇਦਾਰ ਬਾਬਾ ਗਿਆਨਾ ਸਿੰਘ ਜੀ ਨੇ ਹਜ਼ੂਰ ਅਗੇ ਬੇਨਤੀ–ਅਰਦਾਸ ਜੋਦੜੀ ਕੀਤੀ, ਦਾਤਾਰ
ਜੀਵ ਭੁਲਣਹਾਰ ਹੈ ਆਪ ਬਖਸ਼ਿੰਦ ਹੋ ਬਖਸ਼ ਦਿਓ ਗਲਤੀਆਂ, ਸਰਬੱਤ ਦੇ ਭਲੇ ਦੀ ਅਰਦਾਸ, ਸਭ ਨੇ
ਮੱਥਾ ਟੇਕਿਆ, ਹੁਕਮਨਾਮਾ ਲੈ ਪ੍ਰਸਾਦਿ ਵਰਤਾਇਆ ਗਿਆ, ਅਤੇ ਨਵਾਬ ਨੇ ਆਪਣੀ ਹੱਥੀਂ, ਜਥੇਦਾਰ
ਬਾਬਾ ਗਿਆਨਾ ਸਿੰਘ ਜੀ ਨੂੰ ਬੜੇ ਸਤਿਕਾਰ ਅਦਬ ਨਾਲ ਪੰਥ ਦਾ ਨਿਸ਼ਾਨ ਤੇ ਧੌਂਸਾ ਅਤੇ ਹੋਰ ਸਿੰਘਾਂ
ਦੇ ਸ਼ਸਤ੍ਰ-ਬਸਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਸਭ ਕੁਝ ਸੌਂਪਣ ਕੀਤੇ।

ਨਵਾਬ ਵਲੋਂ ਅਤੇ ਤਖਤ ਸਚਖੰਡ ਵਲੋਂ ਸਿਰੋਪੇ ਸਭ ਸਿੰਘਾਂ ਨੂੰ ਭੇਟ ਕੀਤੇ, ਨਵਾਬ ਨੇ ਆਪਣੇ
ਵਲੋਂ ਜਥੇਦਾਰ ਸਾਹਿਬ ਨੂੰ ਸ਼ਾਹੀ ਖਿੱਲਤ (ਪੁਸ਼ਾਕ ਜ਼ਰੀ ਦੀ) ਅਤੇ ਦਸਤਾਰ ਭੇਟ ਕੀਤੀ, ਪਰ ਮਰਯਾਦਾ
ਪ੍ਰਸ਼ੋਤਮ ਜਥੇਦਾਰ ਜੀ ਨੇ ਇਹ ਖਿੱਲਤ ਲੈਣੋ ਇਨਕਾਰ ਕਰ ਦਿਤਾ–ਪੰਥ ਸਿਰੋਪਾ ਤੇ ਸ਼ਾਹੀ ਤਖਤੋ ਤਾਜ
ਬਖਸ਼ਦਾ ਹੈ, ਬਿਨਾ ਸਤਿਗੁਰ ਤੋਂ ਕਿਸੇ ਹੋਰ ਤੋਂ ਕੁਝ ਲੈਂਦਾ ਨਹੀਂ, ਸਗੋਂ ਦੇਂਦਾ ਹੀ ਹੈ?

ਪਰ ਨਵਾਬ ਸਾ: ਦੀ ਪ੍ਰੇਮ ਭਾਵਨਾ ਅਧੀਨਗੀ ਤੇ ਨੇਤ੍ਰਾਂ ਚੋਂ ਛਮ ਛਮ ਵਗਦੇ ਅਥਰੂ ਅਤੇ
ਅਧੀਨਗੀ ਨਾਲ ਅਰਜ਼ ਕੀਤੀ, ਜਥੇਦਾਰ ਜੀ, ਇਹ ਪ੍ਰਵਾਨ ਕਰੋਗੇ ਤਾਂ ਮੈਂ ਸਮਝਾਂਗਾ ਕਿ ਪੰਥ
ਖਾਲਸੇ ਨੇ ਮੈਨੂੰ ਮਾਫ ਕਰ ਦਿਤਾ ਹੈ। ਕਿਉਂਕਿ ਮੈਨੂੰ ਇਸ ਬਖਸ਼ੀ ਨਵਾਬੀ ਦੀ ਸਮਝ ਆ ਗਈ ਹੈ
ਇਹ ਤਾਂ ਹੈ ਹੀ ਗੁਰੂ ਕਲਗੀਧਰ ਜੀ ਦੀ ਤੇ ਇਹ ਸਭ ਕੁਝ ਉਹਨਾਂ ਦਾ ਹੈ ਜੇ ਕਬੂਲੋਗੇ ਨਹੀਂ? ਤਾਂ ਮੈਂ
ਖੁਦਾ ਰਸੂਲ ਦੀ ਦਰਗਾਹ ਕੇਹੜਾ ਮੂੰਹ ਲੈ ਕੇ ਜਾਵਾਂਗਾ, ਨਵਾਬ ਦੀ ਇਸ ਅਧੀਨਗੀ ਨੂੰ ਵੇਖ ਕੇ ਜਥੇਦਾਰ
ਨੇ ਖਿੱਲਤ ਪ੍ਰਵਾਨ ਕਰ ਲਈ, ਹੋਰ ਰਸਤੇ ਲਈ ਵੀ ਖਰਚੀ ਦਿੱਤੀ, ਧੌਂਸੇ-ਨਿਸ਼ਾਨ ਸਤਿਗੁਰੂ ਜੀ ਦੀ ਬੀੜ ਜੋ
ਸ਼ਾਹੀ ਸਨਮਾਨ ਨਾਲ ਸਾਰੇ ਤਖਤ ਦੇ ਸੇਵਾਦਾਰ ਅਤੇ ਨਵਾਬ ਸਮੇਤ ਛਾਉਣੀ ਨਿਹੰਗ ਸਿੰਘਾਂ ਪੁਜੇ।

ਛਾਉਣੀ 'ਚ ਰਹਿੰਦੇ ਸਿੰਘਾਂ ਲਈ ਖੁਲੀ ਰਸਦ ਤੇ ਖਰਚੀ ਦੇਣ ਦਾ ਹੁਕਮ ਕਰ ਦਿੱਤਾ, ਪਰ
ਉਸ ਵਕਤ ਚਾਰ ਪੰਜ ਸਿੰਘ ਹੀ ਛਾਉਣੀ ਵਿਚ ਸਨ। ਗੁਰਮਤਾ ਹੋਇਆ ਕਿ ਦੋ ਸਿੰਘ ਛਾਉਣੀ ਦੀ
ਸੰਭਾਲ ਲਈ ਰਹਿ ਜਾਣ, ਅਤੇ ਤਿੰਨ ਸਿੰਘ ਪੈਦਲ ਗੁਰੂ ਮਹਾਰਾਜ ਦੀ ਬੀੜ ਅਤੇ ਨਿਸ਼ਾਨ-ਧੌਂਸੇ ਲੈ ਕੇ
ਪੰਜਾਬ ਜਾ ਕੇ, ਪੰਥ ਵਿਚ ਸਿੰਘਾਂ ਨੂੰ ਮੁੜ ਇਕੱਤਰ ਕਰਕੇ ਬੁੱਢੇ ਦਲ ਦੀ ਮਰਯਾਦਾ ਮੁੜ ਤੋਂ ਪ੍ਰਚੱਲਤ
ਕੀਤੀ ਜਾਵੇ।

[ਬਾਕੀ–ਪੰਨਾ ੧੨੬ ਤੇ]

ਵੇਖ ਹੀ ਲਿਆ ਜੇ ! ਰਾਜਿਆਂ ਦਾ ਕੀ ਭਰੋਸਾ ? ਫਿਰ ਮੁਕਰ ਗਏ ਤਾਂ ਅਸੀਂ ਤੇ ਗੁਰੂ ਤੋਂ ਬੇਮੁਖ ਹੋ ਗਏ। ਪਰ ਇਹਨਾਂ ਤੋਂ ਪੁਛ ਲਵੋ ਜੋ ਬਚਨ ਕਰਨਗੇ ਫਿਰ ਖਿਸਕਣਗੇ ਤਾਂ ਨਹੀਂ ?

---

☞ ਭਾਵੇਂ ਨਵਾਬ ਵਲੋਂ ਹਰ ਤਰ੍ਹਾਂ ਦੀਆਂ ਸਹੂਲਤਾਂ ਦਿਤੇ ਜਾਣ ਦੇ ਹੁਕਮ ਜਾਰੀ ਕਰ ਦਿਤੇ, ਪਰ ਜਥੇਦਾਰ ਜੀ ਨੇ ਕਿਹਾ–ਕਿਉਂਕਿ ਗੁਰੂ ਪੰਥ ਖਾਲਸੇ ਦੇ ਨਿਸ਼ਾਨ ਧੌਂਸੇ ਤੇ ਸਤਿਗੁਰੂ ਜੀ ਦੀ ਬੀੜ ਦੀ ੧੨ ਸਾਲ ਸੇਵਾ ਪੂਜਾ, ਧੂਪ ਆਦਿ ਨਾ ਕਰ ਸਕਣ ਦੇ ਪਸਚਾਤਾਪ ਕਾਰਨ ਨੰਗੀ ਪੈਰੀਂ ਪੈਦਲ ਹੀ ਪੰਜਾਬ ਜਾਵਾਂਗੇ।

ਤਾਂ ਉਸ ਵਕਤ, ਭਾਈ ਪ੍ਰੇਮ ਸਿੰਘ ਨਿਹੰਗ ਸਿੰਘ ਜੀ ਭਾਟੜੇ (ਜਿਨ੍ਹਾਂ ਦੇ ਸਪੁੱਤ੍ਰ ਜਲੰਧਰ ਬਾਬਾ ਬੰਦਾ ਬਹਾਦਰ ਦੇ ਗੁਰਦੁਆਰੇ ਹਨ) ਨੇ ਆਪਣੇ ਸੀਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਚੁੱਕ ਲਈ, ਅਤੇ ਪਿੱਠ ਪਿਛੇ ਧੌਂਸਾ ਬੰਨ ਲਿਆ, ਬਾਬਾ ਗਿਆਨਾ ਸਿੰਘ ਜੀ ਚੌਰ ਭੀ ਕਰਦੇ ਅਤੇ ਨਗਾਰੇ ਤੇ ਚੋਬ ਭੀ ਲਾਈ ਜਾਂਦੇ, ਤੀਜੇ ਸਿੰਘ ਭਾਈ ਸੁੰਦਰ ਸਿੰਘ ਨਿਹੰਗ ਸਿੰਘ ਆਪਣੇ ਅਗੇ ਕਮਰ ਕਸੇ 'ਚ ਨਿਸ਼ਾਨ ਸਾਹਿਬ ਬੰਨ ਲਿਆ ਤੇ ਜਲ ਦਾ ਗੜਵਾ ਲੈ ਜਲ ਛਿੜਕਨ ਦੀ ਸੇਵਾ ਸੰਭਾਲ ਲਈ।

ਤਖਤ ਸਚਖੰਡ ਅਰਦਾਸ ਕਰ, ਪੈਦਲ ਹੀ ਨੰਗੀ ਪੈਰੀਂ ਪੰਜਾਬ ਨੂੰ ਚਾਲੇ ਪਾ ਦਿਤੇ। ਇਉਂ ਰਸਤੇ ਦੀਆਂ ਔਕੜਾਂ-ਕੜਾਕੇ ਕਟਦੇ ਪੰਜਾਬ ਪਹੁੰਚ ਗਏ (ਕਈ ਸਿੰਘਾਂ ਦਾ ਵਿਚਾਰ ਹੈ ਕਿ ਚਾਰ ਸਿੰਘ ਸਨ–ਭਾਈ ਆਤਮਾ ਸਿੰਘ ਨੇ ਨਿਸ਼ਾਨ ਸਾਹਿਬ ਤੇ ਭਾਈ ਸੁੰਦਰ ਸਿੰਘ ਜੀ ਜਲ ਛਿੜਕਦੇ ਸਨ)।

ਪੰਜਾਬ ਪਹੁੰਚਨ ਤੇ ਜਿਉਂ ੨ ਬੁੱਢੇ ਦਲ ਦੇ ਸਿੰਘਾਂ ਨੂੰ ਪਤਾ ਲਗਦਾ ਗਿਆ ਵਹੀਰਾਂ ਘੱਤ ਕੇ ਆ ਸ਼ਾਮਲ ਹੋਣ ਲਗੇ–ਜਥੇਦਾਰ ਬਾਬਾ ਗਿਆਨਾ ਸਿੰਘ ਜੀ ਅਤੇ ਇਹਨਾਂ ਸਿੰਘਾਂ ਦੀ ਜੋ ਸਚਖੰਡ ਤੋਂ ਧੌਂਸੇ ਨਿਸ਼ਾਨ ਲੈ ਕੇ ਨੰਗੀ ਪੈਰੀਂ ਪੈਦਲ ਕਠਨ ਘਾਲ ਨੂੰ ਜਦ ਕੋਈ ਦੇਖਦਾ ਤਾਂ ਪ੍ਰਸੰਸਾ ਕਰਨੋ ਨਾ ਰਹਿੰਦਾ।

## ਬੁੱਢੇ ਦਲ ਦਾ ਸਚਖੰਡ ਜਾਣ ਦਾ ਕੀ ਕਾਰਨ ਸੀ ?

ਮੁਦਕੀ (ਫੀਰੋਜ਼ਪੁਰ) ਜੋ ਪੁਰਾਣੀ ਸੜਕ ਫੀਰੋਜ਼ਪੁਰ ਤੋਂ ਲੁਧਿਆਣਾ ਆਉਂਦੀ ਸੀ, (ਪੁਰਾਣੀ ਸੜਕ ਕੱਚੀ ਹੈ, ਪਰ ਸ਼ਾਹੀ ਸੜਕ ਨਹੀਂ ਰਹੀ) ਹੁਣ ਇਹ ਮੁਦਕੀ ਨਗਰ ਅੰਮ੍ਰਿਤਸਰ, ਜ਼ੀਰਾ, ਫਰੀਦ-ਕੋਟ ਸੜਕ ਤੇ ਹੈ, ਇਸ ਮੁਕਾਮ ਤੇ ਪੰਥ ਖਾਲਸੇ ਨਾਲ, ਅੰਗਰੇਜ਼ਾਂ ਦਾ 'ਘਮਸਾਣ ਦਾ ਜੰਗ ੧੮ ਦਸੰਬਰ ਸੰਨ ੧੮੪੫ ਨੂੰ ਹੋਇਆ' ਭਾਵੇਂ ਮੈਦਾਨ ਖਾਲਸੇ ਹੱਥ ਆ ਗਿਆ, ਪਰ ਨਿਮਕ ਹਰਾਮ (ਪਹਾੜੀ ਪੁੱਤ, ਕਿਸੇ ਕੇ ਨਾ ਮਿੱਤ) ਠੀਕ ਕਹਾਵਤ ਸਿੱਧ ਹੋਈ, ਰਾਜ ਪਾਟ ਦੇ ਲਾਲਚੀ ਅਹਿਲਕਾਰ, ਲਾਲ ਸਿੰਘ ਤੇ ਤੇਜਾ ਸਿੰਘ, ਦੋਹਾਂ ਕਸ਼ਮੀਰ ਦਾ ਰਾਜ ਪ੍ਰਾਪਤੀ ਲਈ ਅੰਗਰੇਜ਼ਾਂ ਨਾਲ ਗੱਠ-ਜੋੜ ਕਰਕੇ, ਸਿੰਘਾਂ ਨੂੰ ਬਰੂਦ ਦੀ ਥਾਵੇਂ, ਸਰੋਂ ਭੇਜ ਦਿੱਤੀ, ਭੱਜਦੇ ਅੰਗਰੇਜ਼ਾਂ ਨੂੰ ਦਸਿਆ–ਸਿੰਘਾਂ ਪਾਸ ਬਰੂਦ ਨਹੀਂ ? ਉਹਨਾਂ ਨੂੰ ਮੋੜ ਲਿਆਂਦਾ, ਇਸ ਧੋਖੇ ਕਾਰਨ ਸਿੰਘਾਂ ਨੂੰ ਮੈਦਾਨ ਛੱਡਣਾ ਪਿਆ। ਬੇਬੱਸ ਸਿੰਘ, ਰਿਆ-ਸਤ ਪਟਿਆਲਾ ਵਲ ਮਦਦ ਦੀ ਆਸ ਤੇ (ਕਿ ਸਿਖ ਰਿਆਸਤ ਹੈ ਤੇ ਸਾਰਿਆਂ ਤੋਂ ਸਿਰ ਕੱਢ ਹੈ) ਇਹਨਾਂ ਤੋਂ ਲੜਾਈ ਦਾ ਸਾਜੋ ਸਾਮਾਨ ਲੈ ਕੇ, ਫਿਰ ਅੰਗਰੇਜ਼ਾਂ ਨਾਲ ਲੋਹਾ ਲਵਾਂਗੇ। ☞



ਸਤਿਗੁਰੂ ਬਖਸ਼ੰਦ ਹਨ, ਗੁਰੂ ਪੰਥ ਖਾਲਸੇ ਦੀ ਅਰਦਾਸ ਪ੍ਰਵਾਨ ਕਰਨਗੇ ਹੀ, ਪਰ ਅਗੇ ਵਾਂਗ ਅਰਦਾਸ ਕੁਝ ਕਰਾਨ ? ਤੇ ਦੇਣ ਕੁਝ ਹੋਰ–ਇਹ ਨਿਸ਼ਚਾ ਕਰ ਲੈਣ ਕਿ ਬਚਨ ਤੇ ਪ੍ਰਪੱਕ ਰਹਿਣਗੇ ਤੇ ਉਸ ਨੂੰ ਨਿਭਾਹੁਣਗੇ ?

---

–[ਫੁਟਨੋਟ ਪੰਨਾ ੧੨੬ ਤੋਂ]–

ਪਟਿਆਲੇ 'ਨਿਹੰਗਾਂ ਦਾ ਟੋਬਾ' ਜੋ ਉਸ ਵਕਤ ਸ਼ਹਿਰ ਤੋਂ ਬਾਹਰ ਪਾਣੀ ਦਾ ਵੱਡਾ ਛੰਭ ਤੇ ਜੰਗਲ ਜਿਹਾ ਸੀ (ਜੋ ਅੱਜ ਕਲ ਗੁ: ਦੂਖ ਨਿਵਾਰਨ ਸਾਹਿਬ ਹੈ) ਇਥੇ ਆ ਡੇਰਾ ਕੀਤਾ।

**ਉਸ ਵਕਤ ਬੁੱਢੇ ਦਲ ਦੇ ਜਥੇਦਾਰ**—ਸਿੰਘ ਸਾਹਿਬ ਬਾਬਾ ਹਨੂਮਾਨ ਸਿੰਘ ਜੀ ਸਿੰਘਾਂ ਦੀ ਕਮਾਨ ਕਰ ਰਹੇ ਸਨ। ਇਹ ਪਿੰਡ ਨਰੰਗ ਸਿੰਘ ਵਾਲਾ ਜ਼ਿਲਾ ਫੀਰੋਜ਼ਪੁਰ ਦੇ ਵਸਨੀਕ ਸਨ। ਇਹਨਾਂ ਦੇ ਪਿਤਾ ਸ੍ਰ: ਗਰਜਾ ਸਿੰਘ ਦੇ ਗ੍ਰਿਹ ਮਾਤਾ ਹਰਨਾਮ ਕੌਰ ਦੀ ਕੁਖੋਂ, ਤਕਰੀਬਨ ਸੰਨ ੧੭੫੬ ਈ: ਮੁਤਾਬਕ ੧੮ ਮੱਘਰ ਸੰਮਤ ੧੮੧੩ ਨੂੰ ਜਨਮ ਹੋਇਆ।

ਇਹਨਾਂ ਦੀ ਮਾਤਾ ਗੋਲੀ ਲਗਣ ਨਾਲ ਸ੍ਵਰਗਵਾਸ ਹੋ ਜਾਣ ਤੇ, ਇਹਨਾਂ ਦੀ ਦਾਦੀ 'ਸੇਵਾ ਕੌਰ' ਜੀ ਨੇ ਪਾਲਣ-ਪੋਸਣ ਕੀਤਾ। ਇਹ 'ਬਾਠ' ਗੋਤ ਦੇ ਸਨ, ਇਹਨਾਂ ਦੀ ਅੰਸ ਹੁਣ, ਡਰੌਲੀ ਭਾਈ, ਤਹਿ: ਮੋਗਾ (ਜਿਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾ: ੬, ਦੇ ਸਾਂਢੂ ਭਾਈ ਸਾਂਈ ਦਾਸ ਤੇ ਸਾਲੀ ਬੀਬੀ ਰਾਮੋ ਜੀ ਰਹਿੰਦੇ ਸਨ ਅਤੇ ਜਿਥੇ ਬਾਬਾ ਗੁਰਦਿੱਤਾ ਜੀ ਦਾ ਜਨਮ ਹੋਇਆ) ਇਹ ਨਗਰ ਮੋਗੇ ਤੋਂ ਲਹਿੰਦੇ ੧੦–੧੫ ਕਿਲੋਮੀਟਰ ਤੇ ਹੈ, ਮੋਗੇ ਤੋਂ ਅਗਲਾ ਸ਼ਟੇਸ਼ਨ ਲਗਦਾ ਹੈ–ਲੁਧਿਆਣਾ, ਫੀਰੋਜ਼ਪੁਰ ਸੜਕੋਂ ਦੱਖਣ ਵਲ ਕੁਝ ਵਿੱਥ ਤੇ ਹੈ।

ਜ: ਬਾ: ਹਨੂਮਾਨ ਸਿੰਘ ਜੀ ਨੇ ੧੧ ਸਾਲ ਬੁੱਢੇ ਦਲ ਦੀ ਜਥੇਦਾਰੀ ਕੀਤੀ, ਕੁਲ ਆਯੂ ੯੦ ਸਾਲ ਸੀ।

**ਸਿੰਘਾਂ ਤੇ ਤੋਪਾਂ ਚਲਣੀਆਂ**—ਰਾਜਾ ਕਰਮ ਸਿੰਘ ਤਾਂ ਅਗੇ ਹੀ ਅੰਗਰੇਜ਼ਾਂ ਨਾਲ ਪੱਕੀ ਸੰਧੀ ਕਰ ਚੁਕੇ ਸਨ, ਅਤੇ ਸੰਨ ੧੮੨੭ ਵਿਚ ਅੰਗਰੇਜ਼ਾਂ ਨੂੰ ਮਦਦ ਲਈ ੨੦ ਲੱਖ ਰੁਪੈ ਦਿਤੇ ਸਨ। ਸੰਨ ੧੮੪੫ ਈ: 'ਚ ਮੁਦਕੀ ਦੀ ਜੰਗ ਵਿਚ ਭੀ ਸਿੰਘਾਂ ਦੇ ਖਿਲਾਫ ਕਾਫ਼ੀ ਮਦਦ ਕੀਤੀ ਸੀ। ਭਲਾ ਉਹ ਸਿੰਘਾਂ ਦੀ ਤਰਫਦਾਰੀ ਕਿਵੇਂ ਕਰਦੇ, ਸਗੋਂ ਸਿੰਘਾਂ ਤੇ ਜੋ 'ਨਿਹੰਗਾਂ ਦੇ ਟੋਬੇ' ਤੇ ਉਤਾਰਾ ਹੀ ਕੀਤਾ ਸੀ, ਤਾਂ ਮਹਾਰਾਜਾ ਪਟਿਆਲਾ ਨੇ ਤੋਪਾਂ ਦਾਗ ਦਿੱਤੀਆਂ, ਜਿਸ ਤੇ ਸਿੰਘਾਂ ਦਾ ਭਾਰੀ ਨੁਕਸਾਨ ਹੋਇਆ ਤੇ ੩੨,੦੦੦ (ਬੱਤੀ ਹਜ਼ਾਰ) ਸਿੰਘ ਸ਼ਹੀਦ ਹੋ ਗਏ, ਸਿੰਘਾਂ ਨੇ ਗੁ: ਮੋਤੀ ਬਾਗ ਵਲ ਸ੍ਰੀ ਗੁਰੂ ਤੇਗ ਬਹਾਦਰ ਦੇ ਅਸਥਾਨ ਤੇ ਨਮਸ਼ਕਾਰ ਕਰਨ, ਵਹੀਰਾਂ ਘੱਤ ਦਿੱਤੀਆਂ ਕਿਉਂਕਿ ਉਹ ਉਪਰੋਂ ਦੀ ਰਸਤਾ ਜੰਗਲ ਦਾ ਸੀ, ਪਰ ਜਦ (ਜੋ ਛਾਉਣੀ ਨਿਹੰਗ ਸਿੰਘਾਂ ਬਾਬਾ ਬੰਬਾ ਸਿੰਘ ਜੋ ਲੋਇਰ ਮਾਲ ਰੋਡ ਤੇ ਹੈ) ਪੁਜੇ ਉਥੇ ਫਿਰ ਮੁਕਾਬਲੇ 'ਚ ਬਹੁਤ ਸਿੰਘ ਸ਼ਹੀਦ ਹੋਇ।

(ਗੁ: ਦੂਖ ਨਿਵਾਰਨ ਸਾਹਿਬ–ਬੋਹੜ ਥੱਲੇ ਜਿਥੇ ਜੋਤ ਜਗਦੀ ਹੈ ਇਹ ਦਰਅਸਲ ੩੨,੦੦੦ ਸ਼ਹੀਦਾਂ ਦਾ ਸਸਕਾਰ ਕੀਤੇ ਦਾ ਅਸਥਾਨ ਹੈ) ਪਰ ਮਾ: ਕਰਮ ਸਿੰਘ ਨੇ ਆਪਣਾ ਕਲੰਕ ਮਿਟਾਨ ਲਈ

**ਮਹਾਰਾਜਾ ਨਾਭਾ ਪਤਿ**—ਹਾਂ ਗੁਰਸਿਖੋ ! ਜੋ ਭੁਲ ਸਵੀਕਾਰ ਕਰ ਲਵੇ ਅਤੇ ਗੁਰੂ ਸਰਣ-ਗੁਰੂ ਪੰਥ ਖਾਲਸੇ ਪਾਸ ਆ ਅਰਜ਼ੋਈ ਕਰੇ, ਉਹ ਭੁੱਲ ਬਖਸ਼ੀ ਜਾਂਦੀ ਹੈ, ਗੁਰੂ ਪੰਥ ਖਾਲਸਾ ਜੋ ਚਾਹੇ ਤਨਖਾਹ ਲਾ ਕੇ ਭੁੱਲ ਬਖਸ਼ ਦੇਵੇ।

---

ਗੁ: ਮੋਤੀ ਬਾਗ ਜੋ ਸ਼ਹਿਰੋਂ ਦਖਣ ਹੁਣ ਨੌਵੀਂ ਪਾਤਸ਼ਾਹੀ ਦੇ ਨਾਮ ਤੇ ਗੁਰਦੁਆਰਾ ਬਣਵਾ ਦਿੱਤਾ, ☞ ਨੌਵੀਂ ਪਾਤਸ਼ਾਹੀ ਦਾ ਉਹ ਹੈ। ਰਾਜੇ ਦੇ ਮਹਿਲ ਤੋਂ ਲਹਿੰਦੇ ਹੈ–ਅਸਲ ਅਸਥਾਨ ਨੌਵੀਂ ਪਾਤਸ਼ਾਹੀ ਦਾ ਉਹ ਹੈ। ਤੋਪਾਂ ਦਾ ਗੋਲਾ ਜੋ ਕਿਲ੍ਹੇ ਤੋਂ ਛਡਿਆ ਪਟਿਆਲੇ ਦੀਆਂਸ਼ਾਹੀ ਫੌਜਾਂ ਸਿੰਘਾਂ ਮਗਰ ਤੋਪਾਂ ਚਲਾਂਦੀਆਂ ਗਈਆਂ ਤੋਪਾਂ ਦਾ ਗੋਲਾ ਜੋ ਕਿਲ੍ਹੇ ਤੋਂ ਛਡਿਆ ਜਾਂਦਾ, ਸਿੰਘਾਂ ਦੇ ਪਿਛੇ ਰਾਜ ਪੁਰੇ ਤੱਕ ਗੋਲਾ ਮਾਰ ਕਰਦਾ ਰਿਹਾ ਅਤੇ ਇਸ ਤਰ੍ਹਾਂ ਸਿੰਘਾਂ ਦਾ ਪਟਿਆਲਾ ਫੌਜ, ਪਿਛਾ ਕਰਦੀ ਰਹੀ।

ਸਿੰਘਾਂ ਦਾ ਦਲ ਸਮਝ ਚੁਕਾ ਸੀ ਕਿ ਇਧਰ ਅੰਗਰੇਜ਼ ਦੁਸ਼ਮਨ, ਉਧਰ ਰਿਆਸਤਾਂ, ਤਾਂ ਇਹ ਔਖਾ ਸਮਾਂ ਪਹਾੜਾਂ ਵਲ ਰੁਖ ਕੀਤਾ ਜਾਵੇ, ਜਦ ਚੰਡੀਗੜ੍ਹ ਨੇੜੇ ਸਿੰਘ 'ਕੁੰਬੜੇ ਸੁਹਾਣੇ' ਪਿੰਡ ਪਾਸ ਪੁਜੇ, ਤਾਂ ਪਟਿਆਲਾ ਫੌਜ ਨਾਲ ਸਿੰਘਾਂ ਦੀ ਮੁੱਠ ਭੇੜ ਹੋ ਗਈ, ਸਿੰਘਾਂ ਪਾਸ ਬਾਰੂਦ ਤਾਂ ਹੈ ਨਹੀਂ ਸੀ ਹੱਥਾਂ ਨਾਲ ਹੀ ਤਲਵਾਰਾਂ-ਨੇਜਿਆਂ ਦੀ ਲੜਾਈ ਸੀ, ਪਰ ਸ਼ਾਹੀ ਫੌਜ ਪਾਸ ਸਾਰਾ ਸਾਜੋ ਸਾਮਾਨ ਸੀ, ਸ਼ਾਹੀ ਫੌਜ ਦੇ ਤੋਪ ਦੇ ਗੋਲੇ ਦੇ ਵਾਰ ਨਾਲ ਜਿਥੇ ਕਾਫੀ ਸਿੰਘ ਸ਼ਹੀਦ ਹੋਇ ਉਥੇ ਸ਼੍ਰੋਮਣੀ ਪੰਥ ਅਕਾਲੀ ਬੁੱਢੇ ਦਲ ਦੇ ਜਥੇਦਾਰ ਬਾਬਾ ਹਨੂਮਾਨ ਸਿੰਘ ਜੀ ਸੰਨ ੧੮੪੬ ਈ: ਨੂੰ ਤੋਪ ਦਾ ਗੋਲਾ ਲਗਨ ਨਾਲ ਸ਼ਹੀਦ ਹੋ ਗਏ। (ਜਿਨਾਂ ਦਾ ਅੰਗੀਠਾ ਉਥੇ ਬਣਿਆ ਹੋਇਆ ਹੈ ਤੇ ਨਿਹੰਗ ਸਿੰਘ ਬੁੱਢਾ ਦਲ ਸੇਵਾ ਸੰਭਾਲ ਕਰਦੇ ਹਨ)।

(ਕੁੰਬੜਾ ਸੁਹਾਣਾ ਪਿੰਡ, ਚੰਡੀਗੜ੍ਹ ਬਣੀ ਜੇਹਲ ਦੇ ਪਾਸ ਸਰਹੰਦ ਫਤਿਹਗੜ੍ਹ ਸਾਹਿਬ ਜੋਤੀ ਸਰੂਪ ਪਾਸੋਂ ਲੰਘਦੀ ਸੜਕ ਚੰਡੀਗੜ੍ਹ ਵਾਲੀ ਤੇ ਹੈ)।

ਇਸ ਦੁਰਭਾਗੀ ਘਟਨਾ ਕਾਰਨ ਸਿੰਘ ਧੌਂਸੇ ਨਿਸ਼ਾਨ ਲੈ ਕੇ ਪਹਾੜਾਂ ਨੂੰ ਨਿਕਲ ਗਏ ਤੇ ਬਾ: ਪ੍ਰਹਿਲਾਦਾ ਸਿੰਘ ਜੀ ਨੂੰ ਜਥੇਦਾਰ ਥਾਪ ਦਿੱਤਾ। ਪਰ ਸਿੰਘਾਂ ਤੇ ਚਾਰੋਂ ਪਾਸੇ ਭਾਰੀ ਮੁਸ਼ਕਲਾਂ ਦੇ ਪਹਾੜ ਤੁੱਟ ਪਏ, ਕਿਧਰੇ ਸਿਰ ਲੁਕਾਉਣ ਨੂੰ ਥਾਂਉ ਨਾ ਦਿਸੇ, ਕਿਉਂਕਿ ਅੰਗਰੇਜ਼ਾਂ ਸਖਤ ਹੁਕਮ ਜਾਰੀ ਕਰ ਦਿੱਤਾ ਸੀ ਜਿਥੇ ਕਿਧਰੇ ਕੋਈ ਸਿੰਘ ਫੌਜੀ ਮਿਲੇ ਗੋਲੀ ਨਾਲ ਉਡਾ ਦਿਓ ? ਇਹ ਹੁਕਮ ੨੦ ਸਾਲ ਤਕ ਲਾਗੂ ਰਿਹਾ, ਸਾਰੇ ਹਿੰਦੁਸਤਾਨ ਅਤੇ ਸਭ ਰਿਆਸਤਾਂ ਨੂੰ ਇਸ ਤੇ ਸਖਤੀ ਨਾਲ ਅਮਲ ਕਰਨ ਦੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ।

ਅਜੇਹੇ ਕਸ਼ਟਾਂ ਵਾਲੀ ਸਮੇਂ ਵਿਚ, ਖਾਸ ਕਰਕੇ ਪੰਜਾਬ 'ਚ ਸਿੰਘਾਂ ਦਾ ਰਹਿਣਾ ਮੁਸ਼ਕਲ ਹੋ ਗਿਆ, ਇਹ ਗੁਰਮਤਾ ਕੀਤਾ ਗਿਆ ਕਿ ਜਿਵੇਂ ਕਿਵੇਂ ਰਾਤਾਂ ਨੂੰ ਸਫਰ ਕਰਕੇ, ਸ੍ਰੀ ਹਜ਼ੂਰ ਸਾ: ਸਚਖੰਡ [ਨਾਦੇੜ] ਦੱਖਣ ਪਹੁੰਚਿਆ ਜਾਵੇ, ਇਕ ਤਾਂ ਪੰਜਾਬੋਂ ਕਾਫੀ ਦੂਰ ਹੈ ਦੂਸਰੇ ਰਿਆਸਤ ਹੈਦਰਾਬਾਦ (ਬਹਾਦਰ ਸ਼ਾਹ) ਜਿਸ ਨੂੰ ਸ੍ਰੀ ਕਲਗੀਧਰ ਜੀ ਨੇ ੫੦੦ ਸਿੰਘ ਸ਼ਹੀਦ ਕਰਵਾ ਕੇ ਜੇਜੋ ਦੇ ਮੁਕਾਮ ਫਤਿਹ ਦੁਵਾ ਰਾਜ ਦੁਵਾਇਆ ਸੀ, ਹੋ ਸਕਦਾ ਹੈ ਅਜ ਦਾ ਨਵਾਬ ਉਸ ਸਿਲੇ-ਅਹਿਸਾਨ ਬਦਲੇ ਸਾਨੂੰ ਕੁਝ ਸਮਾਂ ਕਟਨ ਦੇਵੇ।

[ਬਾਕੀ–ਪੰਨਾ ੧੨੯ ਤੇ]



**ਇਕ ਮੁੱਖੀ ਸਿੰਘ**—ਮਹਾਰਾਜਾ ਸਾਹਿਬ ! ਸਾਰੇ ਪੰਥ ਖਾਲਸੇ ਦਾ ਗੁਰਮਤਾ ਸੱਚਖੰਡ ਹਜ਼ੂਰ ਸਾਹਿਬ ਦੇ ਦੀਦਾਰ ਨਿਸ਼ਾਨ-ਧੌਂਸਿਆਂ ਸਮੇਤ ਕਰਨ ਦਾ ਹੈ, ਇਸ ਦੀ ਵੀਚਾਰ ਹੋ ਰਹੀ ਹੈ ਇਸ ਨੂੰ ਅਜੇ ਵਿਚਾਰਨ ਦਿਓ, ਫਿਰ ਜੋ ਸਾਹਿਬ ਨੂੰ ਭਾਵੇ। ਧੀਰਜ ਰਖੋ !

**ਨਾਭਾ ਪਤਿ**—ਜਥੇਦਾਰ ਸਾਹਿਬ ਜੀ, ਇਹ ਤਾਂ ਬਹੁਤ ਹੀ ਮਹੱਤ੍ਵ ਪੂਰਨ ਗੁਰਮਤਾ ਹੈ, ਹਜ਼ੂਰ ਸਤਿਗੁਰੂ ਇਸ ਵਿਚ ਹਰ ਤਰ੍ਹਾਂ ਦੀ ਸਫਲਤਾ ਬਖਸ਼ਣ। ਕੀ ? ਇਸ ਵਿਚ ਦਾਸ ਭੀ ਕੋਈ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਕਰ ਸਕਦਾ ਹੈ ? ਗੁਰੂ ਪੰਥ

---

[ਬਾਕੀ–ਪੰਨਾ ੧੨੮ ਤੋਂ] ਇਸ ਤਰ੍ਹਾਂ ਸਿੰਘ ਅਣਸੂਏ ਰਸਤਿਆਂ ਤੋਂ ਨਿਖੜ ਕੇ ਚਲਦੇ ਰਹੇ ਤੇ ਦਿਨ ਚੜ੍ਹਨ ਤੇ ਸੰਘਣੇ ਜੰਗਲਾਂ ਜਾਂ ਅਜੇਹੀ ਥਾਵੇਂ ਪੜਾਂ ਕਰ ਲੈਂਦੇ ਜਿਥੇ ਆਵਾਜਾਈ ਨਾ ਹੁੰਦੀ। ਆਖਰ ਭਾਰੀ ਕਸ਼ਟ ਝੱਲ ਕੇ ਸਚਖੰਡ ਪਹੁੰਚ ਗਏ ਤੇ ਸਚਖੰਡ ਹਜ਼ੂਰ ਦੇ ਜਾ ਦੀਦਾਰ ਕੀਤੇ।

ਜਥੇਦਾਰ ਪ੍ਰਹਿਲਾਦਾ ਸਿੰਘ ਦਾ ਕਤਲ–ਸਿੰਘਾਂ ਦਾ ਕਿਉਂ ਸਚਖੰਡ ਜਾਣਾ ਪਿਆ ਸਾਰਾ ਵਿਸਥਾਰ (ਫੁਟਨੋਟ) ਵਿਚ ਆ ਚੁਕਾ ਹੈ। ਇਹ ਇਤਨਾ ਵੱਡਾ ਲੇਖ ਲਿਖਣ ਦਾ ਭਾਵ, ਕਿ ਚਲ ਰਹੀ ਵਾਰਤਾ, ਬੁੱਢੇ ਦਲ ਦਾ ਸਚਖੰਡ ਦੀਦਾਰੇ ਕਰਨ ਦੇ ਮਤੇ ਦੀ ਪੂਰਤੀ ਲਈ, ਇਥੇ ਰਿਆਸਤ ਵਲੋਂ ਇਕੱਠੇ ਪੰਜ ਨਿਹੰਗ ਸਿੰਘਾਂ ਦਾ ਦਾਖਲਾ ਉਸ ਵਕਤ ਬੰਦ ਸੀ ਜਦ ਜ: ਪ੍ਰਹਿਲਾਦਾ ਸਿੰਘ ਜੀ ਦਾ ਕਤਲ ਹੋਇਆ ਸੀ। ਪੰਥ ਖਾਲਸੇ ਅਗੇ ਇਹ ਇਕ ਵਡੀ ਰੁਕਾਵਟ ਸੀ ਜਿਸ ਦਾ ਜ਼ਿਕਰ ਕਰਨਾ ਜ਼ਰੂਰੀ ਸੀ।

## ਮਹਾ: ਰਿਪੁਦਮਨ ਸਿੰਘ ਦਾ ਇਸ ਵਾਰਤਾ ਨਾਲ ਗੂਹੜਾ ਸਬੰਧ ਕਿਉਂ?

ਕਿਉਂਕਿ ਇਹ ਪੂਰਨ ਗੁਰਸਿੱਖ ਸਨ, ਨਾਭੇ–ਮਲੇਰ ਕੋਟਲੇ ਬੁਚੜ ਖਾਨੇ ਅੰਗਰੇਜ਼ਾਂ ਨੇ ਖੋਹਲਣ ਦਾ ਜੋ ਫੈਸਲਾ ਕੀਤਾ ਮਹਾਰਾਜਾ ਨਾਭਾ ਨੇ ਡੱਟ ਕੇ ਵਿਰੋਧ ਕੀਤਾ, ਮ: ਪਟਿਆਲਾ ਕੁਝ ਪਹਿਲਾਂ ਹੀ ਖੁਣਸ ਖਾਂਦੇ ਸਨ, ਮਸਲਾ ਵੈਰ ਲੈਣ ਦਾ ਹੱਥ ਆ ਗਿਆ ਤੇ ਮਹਾਰਾਜਾ ਨਾਭਾ–ਰਿਪੁਦਮਨ ਸਿੰਘ ਨੂੰ ਅੰਗਰੇਜ਼ਾਂ ਦੀ ਮੁਖਾਲਫਤ ਕਰਨ ਦੇ ਦੋਸ਼ ਵਿਚ ਜਲਾਵਤਨ ਕਰਨ ਵਿਚ ਕਾਫ਼ੀ ਵਕਾਲਤ ਕੀਤੀ।

ਅੰਗਰੇਜ਼ਾਂ, ਮਹਾਰਾਜਾ ਨਾਭਾ ਨੂੰ ਜਲਾਵਤਨ ਡੇਹਰਾ ਦੂਨ ਕਰ ਦਿੱਤਾ, ਤੇ ਹੁਕਮ ਕੀਤਾ ਜਦੋਂ ਤੱਕ ਆਪ ਦੇ ਸਪੁਤ੍ਰ ਮ: ਪ੍ਰਤਾਪ ਸਿੰਘ ਬਾਲਗ ਨਹੀਂ ਹੁੰਦੇ ਪ੍ਰਬੰਧ ਅਸੀਂ ਕਰਾਂਗੇ। ਪਰ ਮਹਾਰਾਜਾ ਸਾਹਿਬ ਡੇਹਰਾਦੂਨ ਤੋਂ ਬਿਨਾ ਆਗਿਆ ਅੰਗਰੇਜ਼ਾਂ ਤੋਂ ਲਏ, ਸ੍ਰੀ ਸਚਖੰਡ ਹਜ਼ੂਰ ਸਾਹਿਬ ਚਲੇ ਗਏ ਤੇ ਉਥੇ ਤਖ਼ਤ ਸਚਖੰਡ ਤੋਂ ਅੰਮ੍ਰਿਤ ਛੱਕ ਨਾਮ ਗੁਰਬਚਨ ਸਿੰਘ ਰਖਿਆ ਗਿਆ।

ਇਸੇ ਡੰਡ ਕਾਰਨ–ਮਹਾਰਾਜਾ ਨਾਭਾ ਪੱਤ ਨੂੰ ਡੇਹਰਾਦੂਨ ਤੋਂ ਬਦਲ ਕੇ 'ਕੁਢਾਈ ਕਨਾਲ' (ਮਹਾਰਾਸ਼ਟਰ) ਸਮੁੰਦਰ ਦੇ ਕਿਨਾਰੇ ਉਜਾੜ ਬੰਗਲੇ ਵਿਚ ਨਜ਼ਰ ਬੰਦ ਕਰ ਦਿੱਤਾ, ਅਤੇ ਤਿੰਨ ਲੱਖ ਦੀ ਪੈਨਸ਼ਨ ਘਟਾ ਕੇ ਅੱਧੀ ਪੈਨਸ਼ਨ ਕਰ ਦਿੱਤੀ, ਇਸੇ ਥਾਵੇਂ ਸਾਰੀ ਉਮਰ ਗੁਜ਼ਾਰਾ ਕੀਤਾ।

ਇਹਨਾਂ ਦਾ ਬਾਬਾ ਮਿੱਤ ਸਿੰਘ ਜੀ ਦੀ ਜੀਵਨੀ ਨਾਲ ਸਬੰਧ ਉਹਨਾਂ ਦੇ ਜੀਵਨ ਵਿਚ ਵਿਸਥਾਰ ਨਾਲ ਪੜਿਆ ਜਾ ਸਕੇਗਾ।

ਰਸਤੇ ਲਈ ਰਸਦਾਂ-ਬਸਤਾਂ, ਖਰਚੀ [ਮਾਇਆ] ਆਦਿ ਜੋ ਹੁਕਮ ਖਾਲਸਾ ਜਿਸ ਤਰ੍ਹਾਂ ਦੀ ਸੇਵਾ ਬਖਸ਼ੇ ਕਰੋ, ਦਾਸ ਹਾਜ਼ਰ ਹੈ।

**ਜਥੇਦਾਰ ਸਾਹਿਬ ਜੀ**—ਰਾਜਨ ! ਪੰਥ ਤਾਂ ਗੁਰੂ ਕਾ ਹੈ, ਸ੍ਰੀ ਹਜ਼ੂਰ-ਤਖਤ ਦੇ ਦੀਦਾਰਿਆਂ ਦੀਆਂ ਵਿਚਾਰਾਂ ਹਨ–ਇਸ ਲਈ ਜੋ ਖੁਸ਼ੀ ਆਵੇ ਸੇਵਾ ਕਰੋ, ਕਹਿਕੇ ਸੇਵਾ ਕਰਾਈ ਜਾਵੇ ਤਾਂ ਉਹ ਹੋ ਸਕਦਾ ਹੈ ਆਪ ਦੀ ਮਨੋ ਭਾਵਨਾ ਜਾਂ ਵਿਤ ਦੀ ਨਾ ਹੋਵੇ, ਜਿਸ ਤੇ ਮਨ ਦੁਖਤ ਕਰ ਕੇ ਸੇਵਾ ਕਰਾਈ ਉਹ ਕਾਹਦੀ ਸੇਵਾ ਹੋਈ ? ਉਹ ਤਾਂ ਡੰਡ ਹੋ ਗਿਆ, ਪਰ ਸੇਵਾ ਸ਼ਰਧਾਲੂ ਆਪਣੇ ਵਿੱਤ ਅਨੁਸਾਰ ਸ਼ਰਧਾ ਭਾਵਨਾ ਨਾਲ ਕਰੇ, ਉਹ ਸੇਵਾ ਹੀ ਫਲਦੀ ਹੈ, ਅਤੇ ਉਸਦਾ ਫਲ ਭੀ ਬਹੁਤ ਹੁੰਦਾ ਹੈ।

**ਮਹਾਰਾਜਾ ਸਾਹਿਬ**—ਜਥੇਦਾਰ ਸਾਹਿਬ ਜੀ, ਗੁਰੂ ਦਾਤਾਰ ਨੇ ਜੋ ਇਹ ਰਾਜ-ਪਾਟ ਦਿੱਤਾ ਹੈ ਸਭ ਉਸੇ ਦੀ ਬਖਸ਼ਸ਼ ਨਾਲ ਹੀ ਪ੍ਰਾਪਤ ਹੋਇ ਹਨ, ਦਾਸ ਤਾਂ ਉਹਨਾਂ ਦੇ ਇਸ ਸਭ ਰਾਜ-ਭਾਗ ਦਾ ਪਹਿਰੇਦਾਰ ਹੈ, ਜੇ ਗੁਰੂ ਪੰਥ ਖਾਲਸੇ ਦੇ ਅਰਥ ਲੱਗ ਜਾਵੇ ਤਾਂ ਦਾਸ ਦੇ ਕਿਤਨੇ ਸੁਭਾਗ ਹੋਵਨਗੇ, ਜੇ ਪੰਥ ਪ੍ਰਵਾਨ ਕਰੇ ਸਾਰਾ ਖਰਚਾ ਰਸਤੇ ਦਾ ਹਰ ਤਰ੍ਹਾਂ ਦਾ ਸ਼ਾਹੀ ਖਜ਼ਾਨੇ 'ਜੋ ਗੁਰੂ ਕਾ ਹੈ' ਚੋਂ ਕਰਨ ਲਈ ਹੁਕਮ ਕਰੋ।

**ਜਥੇਦਾਰ ਸਾਹਿਬ ਜੀ**—ਜਿਵੇਂ ਰਾਜਨ ਆਪ ਦੀ ਭਾਵਨੀ, ਇਸ ਪ੍ਰੇਮ ਸਹਿਤ ਸੇਵਾ ਦਾ ਸਤਿਗੁਰੂ ਫਲ ਬਖਸ਼ਨ। ਪਰ ਵਿਚਾਰ ਇਹ ਹੈ ਕਿ ਰਸਤੇ ਦੀਆਂ ਬਹੁਤ ਸਾਰੀਆਂ ਮੁਸ਼ਕਲਾਂ ਦਾ ਸੰਕੇਤ ਮਿਲਦਾ ਹੈ ਕਈ ਰਿਆਸਤਾਂ ਚੋਂ ਲੰਘਣਾ ਹੈ, ਅਤੇ ਸ਼ਸ਼ਤ੍ਰਾਂ ਸਮੇਤ ਘੋੜੇ ਤੇ ਸਿੰਘਾਂ ਦੀ ਫੌਜ ਵੇਖ ਕਿਧਰੇ ਝਗੜੇ ਦਾ ਕਾਰਨ ਨਾ ਬਣ ਜਾਵੇ, ਆਪ ਅੰਗਰੇਜ਼ਾਂ ਤੇ ਰਿਆਸਤਾਂ ਨਾਲ ਸੰਪਰਕ ਕਰਕੇ, ਇਹ ਇਕ ਵੱਡੀ ਰੁਕਾਵਟ ਦੂਰ ਕਰਾਵੋ, ਕਿਉਂਕਿ ਜਥੇਦਾਰ ਬਾਬਾ ਪ੍ਰਹਿਲਾਦਾ ਸਿੰਘ ਜੀ ਦੇ ਸਚਖੰਡ ਸ਼ਹੀਦ ਹੋਣ ਤੇ ਨਵਾਬ ਹੈਦਰਾਬਾਦ ਦਾ ਹੁਕਮ ਹੈ ਕਿ ਇਕੱਠੇ ਸਿੰਘ ਰਿਆਸਤ ਵਿਚ ਦਾਖਲ ਨਹੀਂ ਹੋ ਸਕਦੇ, ਇਸ ਲਗੀ ਪਾਬੰਦੀ ਨੂੰ ਭੀ ਦੂਰ ਕਰਾਇਆ ਜਾਣਾ ਹੈ, ਕਿਉਂਕਿ ਜ: ਬਾਬਾ ਗਿਆਨਾ ਸਿੰਘ ਜੀ ਹੋਰ ਤਾਂ ਸਾਰੇ ਹੁਕਮ ਨਵਾਬ ਤੋਂ ਵਾਪਸ ਕਰਾ ਲਏ ਸਨ ਪਰ ਇਕੱਠੇ ਦੋ ਚਾਰ ਸਿੰਘਾਂ ਦੇ ਦਾਖਲੇ ਦੀ ਪਾਬੰਧੀ ਮਨਸੂਖ ਨਾ ਕਰਾਈ ਗਈ ਸੀ।

ਆਪ ਸੰਪਰਕ ਕਰਕੇ ਸਾਰੀ ਸਥਿਤੀ ਦੀ ਜਾਣਕਾਰੀ ਪਹਿਲਾਂ ਪਤਾ ਕਰੋ ?

## ਪੰਥ ਦਾ ਗੁਰਮਤਾ ਸੱਚਖੱਡ ਜਾਣ ਦਾ ਪਾਸ

ਇਹ ਗੁਰਮਤਾ ਪਾਸ ਹੋ ਗਿਆ ਕਿ ਸਾਰਾ ਪੰਥ ਬੁੱਢਾ ਦਲ ਧੌਂਸੇ ਨਿਸ਼ਾਨਾਂ ਸਮੇਤ ਸ੍ਰੀ ਸਚਖੰਡ ਹਜ਼ੂਰ ਸਾਹਿਬ ਦੇ ਦਰਸ਼ਨ ਕਰੇਗਾ, ਅਤੇ ਜਦੋਂ ਤੱਕ ਮਹਾਰਾਜਾ ਨਾਭਾ ਵਲੋਂ ਸਾਰੀ ਸਥਿਤੀ ਦਾ ਜਾਇਜ਼ਾ ਲੈ ਕੇ ਖੁਲੇ ਤੌਰ ਤੇ ਪ੍ਰਵਾਨਗੀ ਨਹੀਂ ਮਿਲਦੀ ਉਤਨਾ ਚਿਰ ਉਡੀਕ ਕਰੇਗਾ।

ਗੁਰੂ ਹਜ਼ੂਰ ਅਰਦਾਸ ਕੀਤੀ ਗਈ ਸਤਿਗੁਰੂ ਜੇ ਕੋਈ ਰਸਤੇ ਦੀ ਰੁਕਾਵਟ ਨਾ ਹੋਈ ਤਾਂ ਬੁੱਢੇ



ਦਲ ਨੂੰ ਦਰਸ਼ਨ ਕਰਨ ਲਈ ਤਖਤ ਸ੍ਰੀ ਸੱਚਖੰਡ ਦੀ ਬਖਸ਼ਸ਼ ਕਰਨੀ, ਅਗੋਂ ਜਿਵੇਂ ਆਪ ਜੀ ਦੀ ਰਜ਼ਾ ਹੋਵੇਗੀ।

**ਜਥੇਦਾਰ ਵਲੋਂ ਆਦੇਸ਼**—ਹੋਲੇ ਮਹੱਲੇ ਦਾ ਪੁਰਬ ਮਨਾ ਕੇ ਚਾਲੇ ਪਾਏ ਜਾਵਣ, ਤੇ ਨਾਭੇ ਹੁੰਦੇ ਸ੍ਰੀ ਦਮਦਮਾ ਸਾਹਿਬ ਵੈਸਾਖੀ ਦੇ ਪੁਰਬ ਤੇ ਪੱਕਾ ਫੈਸਲਾ ਕੀਤਾ ਜਾਵੇਗਾ, ਕਿਉਂਕਿ ਓਦੋਂ ਤੱਕ ਮਹਾਰਾਜਾ ਨਾਭਾ ਪਤਿ ਭੀ ਰਸਤੇ ਦੀਆਂ ਰਿਆਸਤਾਂ ਤੋਂ ਪ੍ਰਵਾਨਗੀ ਪ੍ਰਾਪਤ ਕਰ ਲੈਣਗੇ।

## ਸਿੰਘਾਂ ਦਾ ਪੱਕਾ ਨਿਸ਼ਚਾ ਸਚਖੰਡ ਦੀਦਾਰ ਕਰਨ ਦਾ

ਸੰਨ ੧੯੧੮ ਹੋਲੇ ਮਹੱਲੇ ਤੇ ਸਰਬਤ ਨਿਹੰਗ ਸਿੰਘਾਂ ਦੇ ਇਕੱਠ ਨੇ ਪੱਕੇ ਤੌਰ ਤੇ ਨਿਰਨਾ ਲੈ ਲਿਆ ਸੀ ਕਿ ਸ੍ਰੋਮਣੀ ਪੰਥ ਅਕਾਲੀ ਬੁੱਢਾ ਦਲ, ਹਮੇਸ਼ਾਂ ਔਕੜਾਂ ਦਾ ਸਾਮਨਾ ਕਰਦਾ ਆਇਆ ਹੈ, ਇਸ ਲਈ ਜੋ ਭੀ ਮੁਸ਼ਕਲ ਆਵੇਗੀ, ਅਸੀਂ ਡਟ ਕੇ ਮੁਕਾਬਲਾ ਕਰਨ ਲਈ ਸਿਰ-ਧੜ ਦੀ ਬਾਜ਼ੀ ਲਾ ਕੇ ਭੀ ਕਰਾਂਗੇ।

**ਜਥੇਦਾਰ ਸਾਹਿਬ ਜੀ**—ਸਿੰਘੋ ! ਉਤਾਵਲੇ ਨਾ ਹੋਵੋ, ਪੂਰਨ ਅੰਤਮ ਫੈਸਲਾ ਵੈਸਾਖੀ ਤੇ ਸ੍ਰੀ ਦਮਦਮਾ ਸਾਹਿਬ ਕੀਤਾ ਜਾਵੇਗਾ, ਕਿਉਂਕਿ 'ਗੁਰੂ ਖਾਲਸੇ' ਦੀ ਮਨੋ ਸ਼ੁਭ ਭਾਵਨਾ ਤਾਂ ਠੁਕਰਾਈ ਨਹੀਂ ਜਾ ਸਕਦੀ, ਪਰ ਕਈ ਵਾਰੀ ਸਾਡੀਆਂ ਮਨੋ-ਕਾਮਨਾ, ਸਤਿਗੁਰੂ ਜੀ ਨੂੰ ਪ੍ਰਵਾਨ ਨਹੀਂ ਹੁੰਦੀਆਂ, ਜੀਵਾਂ ਦਾ ਅੰਨ-ਜਲ ਉਥੇ ਨਹੀਂ ਹੁੰਦਾ, ਇਸ ਲਈ ਜੋ ਸਤਿਗੁਰੂ ਜੀ ਨੂੰ ਭਾਵੇਗਾ, ਨਾਲੇ ਨਾਭੇ ਪਤਿ ਦਾ ਚਾਰਾ ਜੋਈ ਦਾ ਪਤਾ ਲੱਗ ਜਾਵੇਗਾ ਕਿ ਸ਼ਸਤ੍ਰਾਂ ਸਮੇਤ ਅਸੀਂ ਰਿਆਸਤਾਂ ਚੋਂ ਲੰਘ ਸਕਾਂਗੇ ਕਿ ਨਹੀਂ ? ਸੋ ਸਾਰੀ ਸਥਿੱਤੀ ਦਾ ਵਿਸਾਖੀ ਤੇ ਨਿਰਨਾ ਲਿਆ ਜਾਵੇਗਾ, ਤੱਦ ਹੀ ਪੱਕਾ ਫੈਸਲਾ ਕੀਤਾ ਜਾਵੇਗਾ।

ਜਥੇਦਾਰ ਜੀ ਦੇ ਇਸ ਨਿਰਨੇ ਤੇ ਸਭ ਸਿੰਘਾ ਨੇ ਜੈਕਾਰਿਆਂ ਨਾਲ ਪ੍ਰਵਾਨਗੀ ਦੇ ਦਿਤੀ।

**ਵੈਸਾਖੀ ਦਾ ਪੁਰਬ**—੧੩ ਅਪ੍ਰੈਲ ਸੰਨ ੧੯੧੮ ਈ: ਮੁਤਾਬਕ ੧ ਵੈਸਾਖ ਸੰਮਤ ੧੯੭੫ ਬਿਕ੍ਰਮੀ, ਵੈਸਾਖੀ ਦਾ ਪੁਰਬ ਸ੍ਰੀ ਦਮਦਮਾ ਸਾਹਿਬ ਬੜੇ ਉਤਸ਼ਾਹ ਨਾਲ ਮਹੱਲਾ ਖੇਡਿਆ ਗਿਆ, ਬਹੁਤ ਸਿੰਘਾਂ ਦਾ ਇਕੱਠ ਸੀ ਕਿਉਂਕਿ ਸਿੰਘਾਂ ਦਾ ਵਿਚਾਰ ਸੀ ਕਿ ਦਲ ਨਾਲ ਸਚਖੰਡ ਦਰ-ਸ਼ਨਾਂ ਲਈ ਚਾਲੇ ਪਾਣੇ ਹਨ। ੨ ਵੈਸਾਖ ਸੰਮਤ ੧੯੭੫ ਬਿ: ਸ੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਸਾਰੇ ਸਿੰਘਾਂ ਦੀ ਇਕੱਤ੍ਰਤਾ ਹੋਈ, ਜਿਸ ਵਿਚ ਜਥੇਦਾਰ ਸਾਹਿਬ ਨੇ ਕਿਹਾ, ਕਿ ਅਜੇ ਸਤਿਗੁਰੂ ਜੀ ਨੂੰ ਬੁੱਢੇ ਦਲ ਨੂੰ ਧੌਂਸੇ-ਨਿਸ਼ਾਨਾਂ ਸਹਿਤ, ਤਖਤ ਸ੍ਰੀ ਸਚਖੰਡ ਹਜ਼ੂਰ ਸਾਹਿਬ (ਨਾਦੇੜ) ਦਰਸ਼ਨ ਕਰਨ ਦਾ ਹੁਕਮ ਨਹੀਂ ਲੱਗ ਰਿਹਾ।

ਕਿਉਂਕਿ ਮ: ਰਿਪੁਦਮਨ ਸਿੰਘ ਜੀ ਨਾਭਾ ਪਤਿ ਵਲੋਂ ਸਿਰ ਤੋੜ ਕੋਸ਼ਿਸ਼ਾਂ ਦੇ ਬਾਵਜੂਦ, ਰਸਤੇ ਦੀਆਂ ਰਿਆਸਤਾਂ ਤੋਂ ਪ੍ਰਵਾਨਗੀ ਨਹੀਂ ਮਿਲੀ, ਖਾਸ ਕਰਕੇ ਰਿਆਸਤ ਹੈਦਰਾਂਬਾਦ (ਦੱਖਣ) ਵਿਚ ਦਲ ਦੀ ਸ਼ਕਲ ਵਿਚ ਰਿਆਸਤ ਵਿਚ (ਜ: ਪ੍ਰਹਿਲਾਦਾ ਸਿੰਘ ਜੀ ਦੇ ਕਤਲ ਤੋਂ ਲਗੀਆਂ ਪਾਬੰਧੀਆਂ

ਵਾਪਸ ਨਹੀਂ ਲੈ ਰਿਹਾ) ਕਿਉਂਕਿ ਉਧਰ ਅੰਗਰੇਜ਼ਾਂ ਨਾਲ ਕੀਤੀ ਸੰਧੀ ਦੀ ਨਾ ਫੁਰਮਾਨੀ ਨਹੀਂ ਕਰਨਾ ਚਾਹੁੰਦਾ, ਇਹ ਸਭ ਤੋਂ ਵੱਡੀ ਰੁਕਾਵਟ ਹੈ, ਭਲਾ ਬਾਕੀ ਰਸਤਾ ਤਹਿ ਕਰ ਭੀ ਲਿਆ ਜਾਵੇ ਤੇ ਜੇ ਉਸ ਰਿਆਸਤ ਦੀ ਹੱਦ ਤੇ ਰੁਕਾਵਟ ਖੜੀ ਕਰ ਦਿੱਤੀ ਗਈ ਤਾਂ ਸ਼ਾਹੀ ਫੌਜ਼ਾਂ ਨਾਲ ਲੜਾਈ ਤੇ ਨਾ ਜਾਣੇ ਕਿਸ ਦਾ ਨੁਕਸਾਨ ਹੋਵੇ। ਇਸ ਲਈ ਪੰਥ ਖਾਲਸੇ ਨੂੰ ਇਹਨਾਂ ਸਾਰੇ ਪਹਿ-ਲੂਆਂ ਤੇ ਵਿਚਾਰ ਕਰਨੀ ਬਹੁਤ ਜ਼ਰੂਰੀ ਹੈ, ਬਾਬਾ ਪ੍ਰਹਿਲਾਦਾ ਸਿੰਘ ਜੀ ਵਾਲਾ ਹਸ਼ਰ ਨਾ ਹੋਵੇ।

## ਪੰਥ ਖਾਲਸੇ ਦੀ ਗੰਭੀਰਤਾ ਨਾਲ ਵਿਚਾਰ

ਮੁੱਖੀ ਸਿੰਘ ਉੱਠ ਕੇ ਕਹਿਣ ਲਗੇ ਜਥੇਦਾਰ ਸਾਹਿਬ ਜੀ, ਵਾਕਿਆ ਹੀ ਇਹ ਮਸਲਾ ਬੜਾ ਗੁੰਜਲਦਾਰ ਤੇ ਪੇਚੀਦਾ ਹੈ, ਕਿਸੇ ਭੀ ਤਰੀਕੇ ਨਾਲ ਇਸ ਮਸਲੇ ਦਾ ਹੱਲ ਕੱਢਣ ਲਈ ਪੰਜ ਸਿੰਘਾਂ ਨੂੰ ਮ: ਨਾਭਾ ਨਾਲ ਮੁੜ ਤੋਂ ਯਤਨ ਕਰਨ ਭੇਜੋ, ਭਲਾ ਜੇ ਕੋਈ ਹੱਲ ਨਿਕਲ ਆਵੇ।

ਫਿਲਹਾਲ ਇਸ ਤੇ ਯਤਨ ਕਰਨ ਤਕ ਸਚਖੰਡ ਜਾਣ ਦੀ ਵੀਚਾਰ ਨੂੰ ਕੁਝ ਸਮੇਂ ਲਈ ਅਗੇ ਪਾ ਦਿਤਾ ਜਾਵੇ। ਅਰਦਾਸ ਸਤਿਗੁਰੂ ਹਜ਼ੂਰ ਕੀਤੀ ਜਾਵੇ, ਜੋ ਉਹ ਬਖਸ਼ਸ਼ ਕਰਕੇ ਸਾਰੀਆਂ ਰੁਕਾਵਟਾਂ ਦੂਰ ਕਰਨ ਤੇ ਆਪਣੇ ਪੰਥ ਨੂੰ ਖੁਲੇ ਦੀਦਾਰ ਬਖਸ਼ਨ।

## ਸਿੰਘਾਂ ਦਾ ਗੁਰਮਤਾ–ਪਰ ਪ੍ਰਵਾਨਿਆਂ ਦੀ ਵਿਲਕਤਾ

ਪੰਥਕ ਫੈਸਲਾ ਰਸਤੇ ਦੀਆਂ ਭਾਰੀ ਔਕੜਾਂ ਅਤੇ ਇਹਨਾਂ ਔਕੜਾਂ ਨੂੰ ਦੂਰ ਕਰਨ ਦੇ ਯਤਨਾਂ ਨੂੰ ਜਾਰੀ ਰਖਣ ਦਾ ਮਤਾ ਪ੍ਰਵਾਨ ਹੋ ਚੁਕਾ ਸੀ।

ਪਰ ਪ੍ਰਵਾਨੇ ਕਦ ਸ਼ਮ੍ਹਾਂ (ਦੀਵੇ) ਦੇ ਜਗਮਗਾਉਂਦੇ ਹੀ, ਨਾ ਸਮਾਂ ਪੁਛਦੇ ਹਨ, ਨਾ ਕਿਸੇ ਦੀ ਉਡੀਕ ਹੀ ਕਰਦੇ ਹਨ, ਸਗੋਂ ਝਟ ਸ਼ਮਾਂ ਤੋਂ ਆਪਾ ਕੁਰਬਾਨ ਕਰ ਦੇਂਦੇ ਹਨ, ਇਸੇ ਤਰ੍ਹਾਂ ਨਿਹੁ (ਪ੍ਰੇਮ) ਵਾਲੇ ਆਪਣੇ ਪ੍ਰੀਤਮ ਦੇ ਦੀਦਾਰਿਆਂ ਲਈ ਕਿਸੇ ਨੂੰ ਉਡੀਕਦੇ ਨਹੀਂ? ਅਤੇ ਨਾ ਹੀ ਕਿਸੇ ਤੋਂ ਬਹੁਤੀਆਂ ਸਲਾਹਾਂ ਲੈਂਦੇ ਹਨ ਸਗੋਂ–ਦ੍ਰਿੜ੍ਹ ਇਰਾਦੇ ਨਾਲ ਪ੍ਰੀਤਮ ਦੀ ਗਲੀ ਜਾ ਵੜਦੇ ਹਨ–

'ਫਰੀਦਾ ਗਲੀਏ ਚਿਕੜੁ ਦੂਰਿ ਘਰ, ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ, ਰਹਾਂ ਤ ਤੁਟੈ ਨੇਹੁ ॥ ੨੪ ॥'
ਭਿਜਉ ਸਿਜਉ ਕੰਬਲੀ, ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ, ਤੁਟਉ ਨਾਹੀ ਨੇਹੁ ॥੨੫॥ [ਸਲੋਕ ਫਰੀਦ–੧੩੭੯

ਜੀ ਹਾਂ– 'ਨਿਹੁ ਵਾਲੇ ਨੈਣਾਂ ਦੀ ਨੀਂਦਰ, ਓਹ ਦਿਨੇ-ਰਾਤ ਪਏ ਵਹਿੰਦੇ।' [ਭਾਈ ਵੀਰ ਸਿੰਘ ਜੀ

ਦਰਯਾ (ਸਮੁੰਦਰ ਪਿਆਰੇ ਨੂੰ ਮਿਲਨ ਲਈ) ਅਟਕਿਆਂ ਕੱਦ ਅਟਕਦੇ ਹਨ, ਭਾਵੇਂ ਕਿੰਨੇ ਪੱਕੇ ਬੰਨ ਲਾ ਦਿਤੇ ਜਾਵਨ, ਵਾਹੋ-ਦਾਹੀ ਪੱਥਰਾਂ ਦੀ ਥਰਰਾਹਟ ਖੱਟ ਖਟਾਹਟ, ਸ਼ੂਕਦੀਆਂ ਭਿਆ-ਨਕ ਅਵਾਜ਼ਾਂ, ਠੋਕਰਾਂ ਖਾਂਦੇ ਉਛਲਦੇ ਪਹਾੜਾਂ, ਉਜਾੜਾਂ ਬੀਆ ਬਾਨਾ, ਮੈਦਾਨਾਂ ਵਿਚ ਆਪਣੇ ਤਿੱਖੇ ਵੇਗ, ਕਿਸੇ ਦੀ ਨਾ ਸੁਣਦੇ, ਨਾ ਰੁਕਦੇ, ਨਾ ਵੇਖਦੇ ਆਪਣੇ ਚਾਲੇ, ਸਮੁੰਦਰ 'ਸ਼ਹੁ' ਦੇ ਮਿਲਾਪ ਲਈ ਤਿੱਖੀ ਤਾਂਘੇ, ਬਿਖੜੇ ਪੈਂਡੇ ਚੀਰਦੇ, ਕਦ ਰੁਕਦੇ ਹਨ, ਜਾ ਮਿਲਦੇ ਹਨ ਉਸ ਪ੍ਰੀਤਮ ਸਮੁੰਦਰ ਵਿਚ।



ਇਉਂ ਗੁਰਸਿੱਖ– 'ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ ਰੈਣਿ ਜਿਨਾ ਮਨਿ ਚਾਉ ॥' [ਪੰਨਾ ੪੬੫

ਉਮਾਹ-ਤਾਂਘ ਸਤਿਗੁਰਾਂ ਦੀ ਹੋਵੇ, ਭਾਵੇਂ–
'ਝਖੜੁ ਝਾਗੀ ਮੀਹੁ ਵਰਸੈ, ਭੀ ਗੁਰੁ ਦੇਖਣ ਜਾਈ ॥੧੩॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ, ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥' [ਸੂਹੀ ਮ: ੪–੭੫੭

ਲੱਖਾਂ ਰੁਕਾਵਟਾਂ-ਔਕੜਾਂ ਦੀ ਪ੍ਰਵਾਹ ਨਾ ਕਰਦੇ, ਮਨ ਦੇ ਕਲਪਤ ਘੇਰੇ ਹੱਦ ਬੰਨੀਆਂ ਚੋਂ ਨਿਧੜ ਹੋ ਲੰਘ ਜਾਂਦੇ ਹਨ ਉਹਨਾਂ ਅੰਦਰ ਪੂਰਨ ਵਿਸ਼ਵਾਸ਼ ਹੁੰਦਾ ਹੈ ਜੋ– 'ਸਾਧ ਬਚਨ ਅਟਲਾਧਾ ॥' ਅਤੇ ਤਾਂਘ ਹੁੰਦੀ ਹੈ– 'ਮੇਰੋ ਸੁੰਦਰੁ ਕਹੁ ਮਿਲੈ ਕਿਤੁ ਗਲੀ ॥' [ਦੇਵਗੰਧਾਰੀ ਪੰਨਾ ੫੨੭] ਗੁਰੂ ਕਾ ਸਿੱਖ ਗੁਰੂ ਤੇ ਪੂਰਨ ਭਰੋਸਾ, ਦ੍ਰਿੜ੍ਹਤਾ, ਟੇਕ ਰੱਖਦਾ ਆਪਣੀ ਮੰਜ਼ਲ ਨੂੰ ਪ੍ਰਾਪਤ ਕਰ ਲੈਂਦਾ ਹੈ।

## ਸਚਖੰਡ ਦੇ ਦੀਦਾਰਿਆਂ ਦੇ ਤਾਘੀਆਂ ਦੀ ਤੜਪਨਾ

ਸ੍ਰੀ ਸਚਖੰਡ ਅਬਿਚਲ ਨਗਰ 'ਨਾਦੇੜ' ਦੇ ਦਰਸ਼ਨ ਦੀਦਾਰਿਆਂ ਦੇ, ਪੰਥ ਦੇ ਫੈਸਲੇ ਨੂੰ ਮੁੜ ਕੇ ਵਿਚਾਰਨ ਦੀ ਦੇਰੀ ਨੇ ਤਾਂਘੀ ਸਿੰਘਾਂ ਅੰਦਰ ਤੜਪਨ ਪੈਦਾ ਕਰ ਦਿੱਤੀ–

'ਕਬੀਰ ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁਇ ਤਾਲ ॥'
ਪਾਛੈ ਕਛੂ ਨ ਹੋਇਗਾ, ਜਉ ਸਿਰ ਪਰਿ ਆਵੈ ਕਾਲੁ ॥ ੧੩੮ ॥' [ਸਲੋਕ ਕਬੀਰ–੧੩੭੧

ਨਾ ਜਾਣੇ– 'ਕਦ ਨਾਨਕ ਆਵੈ ਵਾਰੀ' ਕਦੋਂ ਗੁਰਮਤਾ ਹੋਵੇ ਤੇ ਕਦੋਂ ਦਰਸ਼ਨ ਹੋਵਨ ਕਿਉਂਕਿ–
'ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥' [ਮਾਝ ਮ: ੪–੯੪

ਪੰਥ ਦਾ ਚਿਤਵਿਆ ਗੁਰਮਤਾ ਤਾਂ ਅਟੱਲ ਹੈ, ਜਿਸ ਕਰਕੇ ਇਹ ਅਧੂਰਾ ਨਹੀਂ ਰਹਿਣਾ ਚਾਹੀਦਾ।

**ਬਾਬਾ ਮਿੱਤ ਸਿੰਘ ਜੀ**—ਸਤਿਗੁਰੂ ਹਜ਼ੂਰ ਤਾਬੇ ਬੈਠੇ ਚੌਰ ਕਰਦੇ, ਮਨ ਹੀ ਮਨ ਵਿਚ, ਇਹ ਵਿਚਾਰਾਂ ਵਿਚਾਰਦੇ ਸਾਵਧਾਨ ਹੋ ਕੇ, ਬੜੀ ਦ੍ਰਿੜ੍ਹਤਾ ਨਾਲ ਹੱਥ ਜੋੜੇ, ਬੜੇ ਭਰਵੇਂ ਮਨ ਨਾਲ ਬਚਨ ਕੀਤਾ–ਪਰਮ ਸਤਿਕਾਰ ਯੋਗ ਜਥੇਦਾਰ ਸਾਹਿਬ ਜੀ, ਅਤੇ ਗੁਰੂ ਪੰਥ ਖਾਲਸਾ ਜੀ, ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ। ਦਾਸ ਦੀ ਪ੍ਰਾਰਥਨਾ ਹੈ ਕਿ ਪੁਰਾਤਨ ਮਰਯਾਦਾ ਨੂੰ ਮੁੱਖ ਰੱਖਦਿਆਂ ਅਤੇ ਗੁਰੂ ਤੇ ਪੂਰਨ ਭਰੋਸੇ ਨਾਲ, ਕੀਤੇ ਗੁਰਮਤੇ ਕਦੇ ਹਦੂਰੇ ਨਹੀਂ ਰਹਿ ਸਕਦੇ, ਕਿਉਂਕਿ ਗੁਰਵਾਕ ਹੈ– 'ਜੋ ਜੋ ਚਿਤਵਹਿ ਸਾਧ ਜਨ, ਸੋ ਲੇਤਾ ਮਾਨਿ ॥੧॥ਰਹਾਉ॥' [ਮ: ੫, ਪੰਨਾ ੮੧੭

ਸੋ ਜੇ ਔਕੜਾਂ ਕਾਰਨ–ਮਜ਼ਬੂਰਨ ਸਾਰਾ ਪੰਥ ਸਚਖੰਡ ਨਹੀਂ ਪਹੁੰਚ ਸਕਦਾ ਤਾਂ ਤਖਤ ਸ੍ਰੀ ਸਚ-ਖੰਡ ਸਤਿਗੁਰੂ ਹਜ਼ੂਰ ਖਿਮਾਂ ਮੰਗਨ ਲਈ ਪੰਜ ਸਿੰਘ ਸਾਡੇ ਨਾਲ ਭੇਜੋ, ਅਸਾਂ ਪੂਰਨ ਇਰਾਦਾ ਕਰ ਲਿਆ ਹੈ ਕਿ ਜ਼ਰੂਰ ਤਖਤ ਤੇ ਪਹੁੰਚ ਕੇ ਅਰਦਾਸ ਕਰਨੀ ਹੋਵੇਗੀ। ਤਾਂ ਜੋ ਪੰਥ ਵਲੋਂ 'ਪੰਚ ਪ੍ਰਵਾਨ' ਹੋ ਅਰਦਾਸ ਕਰ ਸਕਨ, ਸੋ ਸਾਨੂੰ ਜ਼ਰੂਰ ਆਗਿਆ ਦਿਓ ਅਤੇ ਬੇਨਤੀ ਪ੍ਰਵਾਨ ਕਰੋ, ਸਾਡਾ ਇਰਾਦਾ ਪੱਕਾ ਤੇ ਦ੍ਰਿੜ੍ਹ ਹੈ, ਅਸੀਂ ਸਚਖੰਡ ਜਾਣ ਦੀ ਪੱਕੀ ਧਾਰ ਲਈ ਹੈ।

**ਜਥੇਦਾਰ ਸਾ: ਬਾਬਾ ਤੇਜਾ ਸਿੰਘ ਜੀ**—ਬਾਬਾ ਮਿੱਤ ਸਿੰਘ ਜੀ ਦਾ ਦ੍ਰਿੜ੍ਹ

ਇਰਾਦਾ ਅਤੇ ਬਾ-ਦਲੀਲ ਵਿਚਾਰ ਸੁਣ, ਸਭ ਸਿੰਘਾਂ ਸਹਿਤ, ਜਥੇਦਾਰ ਸਾਹਿਬ ਨੇ ਸੰਜੀਦਗੀ ਨਾਲ
ਵਿਚਾਰ ਕੀਤੀ, ਕਿ ਜੋ ਬਾਬਾ ਮਿੱਤ ਸਿੰਘ ਜੀ ਨੇ ਆਪਣੀ ਦ੍ਰਿੜ੍ਹਤਾ-ਪ੍ਰਤਿਗਿਆ ਦ੍ਰਿੜ੍ਹਾਈ ਹੈ ਇਹ
ਪ੍ਰਵਾਨ ਹੈ, ਇਸ ਵਿਚ ਭੀ ਕੋਈ ਰਾਜ਼ ਹੈ–ਕਿਉਂਕਿ ਸਤਿਗੁਰਾਂ ਜੋ ਫੁਰਨਾ ਇਹਨਾਂ ਦੇ ਅੰਦਰੋਂ ਫੋਰਿਆ
ਹੈ, ਇਹ ਭੀ ਕਲਗੀਧਰ ਦੀ ਬਖਸ਼ਸ਼ ਸਮਝੋ ! ਕਿ ਪੰਜ ਸਿੰਘ ਬਾਬਾ ਮਿੱਤ ਸਿੰਘ
ਕਿਉਂ ਖਾਲਸਾ ਜੀ ! ਕੀ ਸਾਰੇ ਇਸ ਗੱਲ ਨਾਲ ਸਹਿਮਤ ਹੋ ? ਕਿ ਪੰਜ ਸਿੰਘ ਬਾਬਾ ਮਿੱਤ ਸਿੰਘ
ਨਾਲ ਭੇਜੇ ਜਾਣ। ਜੋ ਪੰਥ ਖਾਲਸੇ ਦੀ ਅਰਦਾਸ ਦੀ ਹਜ਼ੂਰ ਪਾਸੋਂ ਖਿਮਾ ਜਾ ਕੇ ਮੰਗਣ ?

**ਪੰਥ ਖਾਲਸੇ ਦੀ ਸੰਮਤੀ--**ਬਾਬਾ ਮਿੱਤ ਸਿੰਘ ਜੀ ਦੀ ਇਸ ਵਿਚਾਰ ਨਾਲ, ਕਿ ਜੇ
ਸਾਰਾ ਪੰਥ ਦਰਸ਼ਨਾਂ ਲਈ ਕੀਤੇ ਗੁਰਮੱਤੇ ਮੁਤਾਬਕ ਕਈ ਮਜਬੂਰੀਆਂ ਕਾਰਨ ਨਹੀ ਜਾ ਸਕਦਾ, ਤਾਂ
ਸਾਨੂੰ ਸਾਰਿਆਂ ਨੂੰ ਹੱਠ ਨਹੀਂ ਕਰਨਾ ਚਾਹੀਦਾ ? ਅਸੀਂ ਸਾਰੇ ਸਹਿਮਤ ਹਾਂ, ਜੋ ਪੰਜ ਸਿੰਘ ਸਚਖੰਡ
ਸ੍ਰੀ ਹਜ਼ੂਰ ਸਾਹਿਬ 'ਨਾਦੇੜ' ਜਾ ਕੇ ਕਲਗੀਧਰ ਪਿਤਾ ਤੋਂ ਮਾਫੀ ਜ਼ਰੂਰ ਮੰਗਣ। ਸਾਰੇ ਸਿੰਘਾਂ ਜੈਕਾ-
ਰਿਆਂ ਦੀ ਗੂੰਜ ਨਾਲ ਇਹ ਪ੍ਰਵਾਨ ਕਰ ਲਿਆ, ਪੰਥ ਵਲੋਂ ਪ੍ਰਵਾਨਗੀ ਮਿਲ ਗਈ।

## ਬਾਬਾ ਮਿੱਤ ਸਿੰਘ ਜੀ ਦੇ ਸਚਖੰਡ ਤਖਤ ਲਈ ਤਿਆਰੇ

ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਸਰਬਤ ਸਿੰਘਾਂ ਵਲੋਂ ਪ੍ਰਵਾਨਗੀ ਮਿਲਣ ਤੇ ਬਾਬਾ ਜੀ
ਨਾਲ ਇਹਨਾਂ ਦੇ ਜੀਵਨ ਸਾਥੀ ਬਾਬਾ ਧਰਮ ਸਿੰਘ ਜੀ, ਭਾਈ ਗੁਰਦਿੱਤ ਸਿੰਘ ਤੇ ਹੋਰ ਬੇਅੰਤ ਸਿੰਘ
ਸਚਖੰਡ (ਨਾਦੇੜ) ਦਰਸ਼ਨਾਂ ਲਈ ਤਿਆਰੇ ਕਰ ਲਏ।

## ਬਾਬਾ ਮਿੱਤ ਸਿੰਘ ਜੀ ਵਲੋਂ ਨਾਲ ਚਲਣ ਵਾਲੇ ਸਿੰਘਾਂ ਨੂੰ ਸੂਚਨਾ

ਗੁਰੂ ਕੀਆਂ ਲਾਡਲੀਆਂ ਫੌਜਾਂ, ਨੂੰ ਅਸੀਂ ਸਚਖੰਡ ਦੀਦਾਰੇ ਕਰਨੋ ਰੋਕ ਤਾਂ ਨਹੀਂ ਸਕਦੇ,
ਪਰ ਜੋ ਸਾਡੀ ਵਿਚਾਰ ਹੈ, ਉਸ ਵੱਲ–ਸਾਡੇ ਨਾਲ ਚਲਣ ਵਾਲੇ ਸਿੰਘ ਚੰਗੀ ਤਰ੍ਹਾਂ ਧਿਆਨ ਦੇ ਕੇ
ਸੁਨਣ, ਜੇ ਮਨ ਮੰਨਦਾ ਹੋਵੇ ਤਾਂ ਸਾਡੇ ਨਾਲ ਚਲਣਾ ?

੧. ਸਚਖੰਡ ਯਾਤਰਾ ਸਾਰਾ ਰਸਤਾ ਨੰਗੀ ਪੈਰੀਂ ਕਰਨੀ ਹੋਵੇਗੀ, ਕਿਸੇ ਨੇ ਜੁਤੀ ਨਹੀਂ ਪਾਣੀ,
ਚਾਹੇ ਕਿੰਨੀ ਔਕੜ ਹੋਵੇ–ਰੋੜ ਵਜਨ।

੨. ਘੋੜੇ ਦੀ ਸਵਾਰੀ ਜਾਂ ਰੇਲ-ਬੱਸ ਜਾਂ ਹੋਰ ਕਿਸੇ ਭੀ ਸਾਧਨ ਦੀ ਸਵਾਰੀ ਨਹੀਂ ਕਰਨੀ।

੩. ਰਸਤੇ ਵਿਚ ਕਿਸੇ ਪਾਸੋਂ ਕਿਸੇ ਵਸਤੂ ਦੀ ਮੰਗ ਨਹੀਂ ਕਰਨੀ–ਚਾਹੇ ਕਿਤਨੇ ਕੜਾਕੇ
ਜਾਂ ਕਠਨਾਈ ਝੱਲਣੀ ਪਵੇ।

੪. ਸੰਜਮ, ਜੱਤ-ਸੱਤ, ਸਬਰ-ਸੰਤੋਖ, ਧੀਰਜ ਆਪਸੀ ਪਿਆਰ ਨਾਲ ਭਾਈ ਭਾਈ ਵਾਂਗ ਮਿਲਕੇ
ਰਹਿਣਾ, ਕਿਸੇ ਨੂੰ ਕੌੜਾ ਬਚਨ ਨਹੀਂ ਕਹਿਣਾ, ਅਦਬ ਤੇ ਗੁਰਮਤ ਨਿਯਮਾਂ ਅਨੁਸਾਰ ਰਹਿਣਾ।

੫. 'ਸਤਿਬਚਨ ਸਾਧੂ ਉਪਦੇਸ' ਦੇ ਹਰ ਸਮੇਂ ਧਾਰਨੀ ਹੋਣਾ ਹੋਵੇਗਾ, ਹਰ ਔਕੜ ਦਾ ਬਲ-ਸ਼ਕਤੀ
ਨਾਲ ਮੁਕਾਬਲਾ ਕਰਨਾ ਹੋਵੇਗਾ। ੬. ਸਤਿਗੁਰੂ ਜੀ ਦੇ ਹੁਕਮੀ ਕਾਰ–ਰਜ਼ਾ-ਭਾਣੇ ਵਿਚ ਹੀ
ਰਹਿਣਾ ਹੋਵੇਗਾ, ਕੋਈ ਸ਼ਿਕਵਾ ਜ਼ਾਂ ਗਿਲਾ ਗੁਜ਼ਾਰੀ ਕਿਸੇ ਉਤੇ, ਨਾਹੀ ਪ੍ਰਭੂ ਤੇ ਕਰਨੀ ਹੋਵੇਗੀ।



੭. ਤਖਤ ਸਚਖੰਡ-ਅਬਿਚਲ ਨਗਰ (ਨਾਦੇੜ) ਦੇ ਦਰਸ਼ਨਾਂ ਦੀ ਆਪਣੇ ਅੰਦਰ ਪੂਰਨ ਸ਼ਰਧਾ
ਨਾਲ ਯਾਤਰਾ ਕਰਨੀ ਹੋਵੇਗੀ ਅਤੇ ਜਿਸ ਭਾਵਨਾ ਲਈ ਇਹ ਯਾਤਰਾ ਕਰਨੀ ਹੈ, ਓਹ ਭਾਵਨਾ-ਸ਼ਰਧਾ
ਤੇ ਪਿਆਰ ਸਹਿਤ ਅਤੇ ਗੁਰਬਾਣੀ ਦੇ ਹੁਕਮ ਮੁਤਾਬਕ–
'ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨ ਹੈ ॥' [ਪੰਨਾ ੬੮੭
ਨਾਮ ਸਿਮਰਨ ਕਰਕੇ ਯਾਤਰਾ ਕਰਨੀ ਹੈ, ਅਤੇ ਪੰਥ ਦੀ ਮਰਯਾਦਾ ਨੂੰ ਬਰਕਰਾਰ ਰਖਣਾ, ਕਿਧਰੇ
ਭੰਗ ਨਹੀਂ ਹੋਣ ਦੇਣੀ। ੮. ਸਾਂਝੀਵਾਲਤਾ ਸਮਝ ਸਭ ਨੇ ਲੰਗਰ ਆਦਿ ਦੀ ਜੇ ਕਿਧਰੇ ਰਸਦ
ਮਿਲੇ ਤਾਂ ਮਿਲ ਕੇ ਸੇਵਾ ਕਰਨੀ ਹੋਵੇਗੀ ਤੇ ਵੰਡ ਛਕਨੀ।

ਦਾਸ ਦੀਆਂ ਇਹ ਬੇਨਤੀਆਂ ਜਿਨ੍ਹਾਂ ਨੂੰ ਪ੍ਰਵਾਨ ਹੋਵਣ ਉਹ ਬੇਸ਼ੱਕ ਸਾਡੇ ਨਾਲ ਚਲੋ,
ਕਰੋ ਤਿਆਰੇ, ਸਤਿਗੁਰੂ ਸਹਾਈ ਹੋਵਨ।

## ਤਖਤ ਸਚਖੰਡ-ਅਬਿਚਲ ਨਗਰ ਯਾਤਰਾ ਦੇ ਤਿਆਰੇ

ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ, ਵਲੋਂ ਪੰਜ ਸਿੰਘ ਨੀਯਤ ਕੀਤੇ ਗਏ ਅਤੇ ਹੋਰ ਭੀ ਜੋ ਜਾ
ਸਕਦੇ ਸਨ ਅਤੇ ਬਾਬਾ ਜੀ ਦੀ ਸੂਚਨਾ ਜਿਨਾਂ ਪ੍ਰਵਾਨ ਕਰ ਲਈ–ਪ੍ਰਵਾਨਗੀ ਮਿਲ ਜਾਣ ਤੇ ਬਹੁਤ
ਸਾਰੇ ਸਿੰਘ ਫੂਲੇ ਨਾ ਸਮਾਏ।

ਰਾਤ ਰਾਣੀ–ਭਰ ਜੋਬਨ ਜਵਾਨੀ ਦੀ ਠਾਠਾਂ ਮਾਰਦੀ ਆਪਣੇ ਲੌ ਲਸ਼ਕਰ ਸਮੇਤ ਸਹਿਜੇ
ਸਹਿਜੇ ਆ ਡੇਰੇ ਜਮਾਣ ਲੱਗੀ। ਸ਼ਾਮ ਦਾ ਦੀਵਾਨ ਸਜਿਆ, ਰਹਿਰਾਸ ਦਾ ਪਾਠ, ਆਰਤੀ-ਆਰਤਾ
ਪੜ੍ਹ ਅਰਦਾਸ, ਸਮਾਪਤੀ। ਬਾਬਾ ਮਿੱਤ ਸਿੰਘ ਜੀ ਤੇ ਬਾਬਾ ਧਰਮ ਸਿੰਘ ਜੀ ਅਤੇ ਹੋਰ ਸਿੰਘਾਂ ਗੁਰੂ
ਮਹਾਰਾਜ ਦੀ ਸੇਵਾ ਸਮਾਪਤੀ ਕੀਤੀ। ਲੰਗਰ ਛੱਕ, ਸਚਖੰਡ ਦੀਦਾਰਿਆਂ ਦੇ ਤਾਂਘੀ ਅੰਮ੍ਰਿਤ ਵੇਲੇ ਦੀ
ਉਡੀਕ ਕਰਨ ਲਗੇ– 'ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥' [ਆਸਾ ਮ: ੫, ਪੰ: ੪੫੯

ਮਿੱਠੀ-ਮਿੱਠੀ ਰਸ ਭਰੀ ਹਵਾ ਰੁਮਕ ਪਈ, ਜਾਗ ਪਏ–'ਰਾਮ ਪਿਆਰੇ' ਅੰਮ੍ਰਿਤ ਵੇਲੇ ਜਾਗ੍ਰਨ
ਤ੍ਰੈਪਹਿਰਾ ਨਗਾਰਾ (ਧੌਂਸਾ) ਤੇ ਚੋਬ ਲਗ ਗਈ, ਤਾਂਘੀ–'ਰਾਮ ਪਿਆਰੇ' ਸੌਚ-ਇਸ਼ਨਾਨ ਕਰਨ
ਉਠੇ, ਆਪਣੀ ਨਿੱਤ ਦੀ ਕ੍ਰਿਆ ਕਰ, ਨਾਮ-ਬਾਣੀ ਸਿਮਰਨ ਵਿਚ ਮਗਨ ਹੋ ਰਹੇ ਹਨ।

ਇਧਰ ਬਾਬਾ ਮਿੱਤ ਸਿੰਘ ਜੀ ਨਿੱਤ ਦੀ ਸੇਵਾ, ਦਸਮ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
ਪ੍ਰਕਾਸ਼ ਕਰਨ ਲਈ ਵਛਾਈ ਕਰ ਸਤਿਗੁਰਾਂ ਨੂੰ ਤਖਤ ਤੇ ਸੁਭਾਏਮਾਨ ਕਰ, ਸ਼ਸ਼ਤ੍ਰ ਸਜਾ-ਧੂਪ ਦੀਪ
ਕਰ, ਅਰਦਾਸ ਕਰ ਹੁਕਮਨਾਮਾ ਲੈ ਨਿਤਨੇਮ ਕਰਨ ਤੇ ਦੀਵਾਨ ਸਮਾਪਤੀ ਦੀ ਅਰਦਾਸ ਕੀਤੀ–ਤੇ
ਸਚਖੰਡ ਤਖਤ ਦੇ ਤਿਆਰੇ ਕਰ ਲਏ।

**ਬੁੱਢੇ ਦਲ ਵਲੋਂ ਵਡਾਇਗੀ—**ਬੁੱਢੇ ਦਲ ਵਿਚ ਬਾਬਾ ਜੀ ਨੇ ਸੇਵਾ ਦੇ ਹਰ
ਖੇਤਰ ਵਿਚ ਵਧ ਚੜ੍ਹ ਕੇ ਤਨ-ਮਨ ਨਾਲ ਡਿਊਟੀ ਨਿਭਾਹੀ ਤੇ ਸਭ ਸਿੰਘਾਂ ਵਲੋਂ ਸਨਮਾਨ ਪ੍ਰਾਪਤ
ਕੀਤਾ, ਉਸ ਪੰਥਕ ਸੇਵਾ ਤੋਂ ਸਦਾ ਮੁਕਤ ਹੋਣ ਲਈ ਵਡਾਇਗੀ ? ਨਹੀਂ ! ਨਹੀਂ !! ਸਗੋਂ–ਸਦਾ

ਸੇਵਾ ਦੀ ਹੀ ਚੇਤਨਾ ਧਾਰਨ ਕਰ–ਕਿਸੇ ਨਾ ਜਾਣੇ ਪ੍ਰਭੂ ਰਜ਼ਾ ਕੇਹੋ ਜੇਹੀ ਸੇਵਾ ਲੈਣ ਲਈ ਹੀ ਪ੍ਰੇਰਤ ਕੀਤਾ ਹੋਵੇ। ਨਾ ਜਾਣੇ ! ਪੰਥ ਚੋਂ ਕਿਉਂ ਸਦਾ ਲਈ ਵਦਾਇਗੀ ਦੀ ਯਾਚਨਾ ਕਰ ਰਹੇ ਹਨ। ਹਾਂ ਜਿਵੇਂ ਕਲਗੀਧਰ ਜੀ ਘੁੱਗ ਵਸਦੇ–ਅਨੰਦ ਪੁਰੀ ਨੂੰ ਜਦ ਅਲ ਵਿਦਾਇਗੀ ਦੇ ਚਲੇ–ਤਾਂ ਨਿਰਮੋਹ ਗੜ੍ਹ ਦੇ ਅਸਥਾਨ ਤੇ ਉਸ ਅਨੰਦਪੁਰੀ ਨੂੰ ਸਦਾ ਲਈ ਮੋਹ ਤੋੜ–ਪਿਛੇ ਝਾਤ ਮਾਰ ਕਿਹਾ–ਅਨੰਦ ਪੁਰੀ ਤੂੰ ਸਦਾ ਘੁੱਗ ਵੱਸਦੀ ਰਵੀਂ, ਪਰ ਅਸੀਂ ਮੁੜ ਇਸ ਜਾਮੇ ਵਿਚ ਨਹੀਂ ਆਵਾਂਗੇ, ਸਾਡੀ ਸਦਾ ਲਈ ਮੋਹ ਤੋੜ ਦਈਂ ਤੇ ਯਾਦ ਭੁਲਾ ਦਈਂ।

ਕਿਉਂਕਿ ! ਮੇਰੇ ਅਣਭੋਲ ਸਿੰਘਾਂ ਤੇਰੇ ਜੱਰੇ-ਜੱਰੇ ਦੀ ਕਦਰ ਨਾ ਸਮਝਦਿਆਂ ਜਿਸ ਦੀ ਧੂੜ ਨੂੰ ਦੇਵਤੇ ਤਰਸ ਰਹੇ ਹਨ, ਇਸ ਤੇਰੇ ਅਨੰਦ ਮਈ ਸੀਨੇ ਤੇ ਬੈਠ 'ਬੇਦਾਹਵਾ' ਲਿਖਿਆ ਜਾ ਚੁਕਾ ਹੈ, ਭਾਵੇਂ ਮੈਂ ਉਹ ਲਿਖਤ ਤੇਰੇ ਤੇ ਦਾਗ ਨਾ ਲਗਣ ਦੇਣ ਤੇ ਆਪਣੇ ਸੀਨੇ ਨਾਲ ਲਾ ਕੇ ਲੈ ਚਲਿਆ ਹਾਂ, ਪਰ ਫਿਰ ਭੀ ਦੇਣਦਾਰ ਹਾਂ ? ਤਰੇ ਇਸ ਗਿਲੇ ਰੋਸ-ਸ਼ਿਕਵੇ ਦਾ ਜੋ ਮੈਂ ਤੈਨੂੰ ਇਕੱਲਿਆਂ ਛੱਡ ਚਲਿਆਂ ਹਾਂ,ਕਿਉਂਕਿ ਜਿਸ ਅਨੰਦ ਦੀ ਪੁਰੀ–ਅਕਾਲ ਪੁਰਖ ਜੀ ਨੂੰ ਚੰਗੀ ਲੱਗੀ, ਉਸ ਪਾਵਨ ਪਵਿੱਤ੍ ਧਰਤੀ ਤੇ ਅਕਾਲ ਪੁਰਖ ਦੇ ਹੁਕਮ ਤੇ 'ਖਾਲਸਾ' ਜੀ ਦੀ ਰਚਨਾ ਹੋਈ, ਜਿਸ ਖਾਲਸੇ ਪ੍ਰਤੀ–

'ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮੈ ਹਉਂ ਕਰੋਂ ਨਿਵਾਸੁ ॥' [ਸ੍ਰੀ ਸਰਬਲੋਹ ਪਾ: ੧੦

ਜਿਥੇ ਬੈਠਕੇ ਮੈ ਖਾਲਸਾ ਰੂਪ ਨੂੰ ਇਤਨਾ ਮਾਨ ਦਿਤਾ, ਮੈਂ ਆਪਣੇ ਆਪ ਨੂੰ ਇਹਨਾਂ ਤੋਂ ਨੀਚ ਸਮਝ 'ਨੈਣਾ ਦੇਵੀ ਦੇ ਪੰਡਤ ਕੇਸ਼ਵ ਦਾਸ' ਨੂੰ ਤਾੜਨਾ ਕਰਦਿਆਂ ਕਿਹਾ ਸੀ–

'ਜੁੱਧ ਜਿਤੇ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥ ਅਘ ਉਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ ॥ ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥ ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ, ਨਹੀ ਮੋਸੋ ਗਰੀਬ ਕਰੋਰ ਪਰੇ ॥੨॥

ਹਾਂ ਪੰਡਤ ਜੀ– ਸ੍ਵਯਾ ॥ 'ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ ॥ ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥ ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸੁ, ਅਉਰ ਦਯੋ ਸਭ ਫੀਕੋ ॥ ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ, ਧਨ ਹੈ ਸਭ ਹੀ ਇਨਹੀ ਕੋ ॥੩॥' [ਦਸਮ ਗ੍ਰੰਥ ਪਾ: ੧੦

ਅਤੇ– 'ਖਾਲਸਾ ਅਕਾਲ ਪੁਰਖੁ ਕੀ ਫੌਜ ॥ ਪ੍ਰਗਟਿਓ ਖਾਲਸਾ ਅਕਲਹ ਮੌਜ ॥' [ਪਾਤਸ਼ਾਹੀ ੧੦ਵੀਂ

ਜਦ ਉਸ ਖਾਲਸੇ ਨੇ, ਮੈਨੂੰ ਗੁਰੂ ਜਾਣ ਬੇਦਾਹਵਾ ਹੀ ਲਿਖ ਦਿਤਾ ਕਿ ਤੂੰ ਸਾਡਾ ਗੁਰੂ ਨਹੀਂ ? ਅਸੀਂ ਤੇਰੇ ਸਿੱਖ ਨਹੀਂ ? ਇਸ ਲਈ ਹੇ ਅਨੰਦ ਪੁਰੀਏ ? ਇਹ ਬੇਦਾਹਵਾ ਮੈਨੂੰ ਨਹੀਂ ਸੀ ਦਿਤਾ, ਸਗੋਂ ਉਹਨਾਂਆਪਣੀ 'ਖਾਲਸਾ ਜਨਮ' ਭੂਮੀ ਮਾਤਾ ਨੂੰ ਬੇਦਾਹਵਾ ਦੇ ਕੇ ਸਦਾ ਲਈ ਚਲੇ ਗਏ ਸਨ।

ਜਦ ਮੈਂ ਸਭ ਕੁਝ ਅਕਾਲ ਪੁਰਖ ਤੋਂ ਵਰਾਸਤ ਚਾਰ ਜੁਗ ਦੇ ਤਪ ਦੀ ਲੈ, ਖਾਲਸੇ ਦੀ ਝੋਲੀ ਪਾ ਦਿਤੀ, ਅਤੇ ਵਡ ਮੁਲੀ ਦਾਤ ਪ੍ਰਮੇਸ਼ਰ ਤੋਂ ਅੰਮ੍ਰਿਤ ਦੀ ਦਾਤ ਲਿਆ--'ਅਕਾਲ ਫੌਜ' ਸਿੰਘ ਸਾਜ, ਆਪ ਉਸ ਫੌਜ ਵਿਚ ਭਰਤੀ ਹੋਣ ਲਈ ਅਤੇ 'ਗੋਬਿੰਦ ਰਾਏ' ਤੋਂ ਗੋਬਿੰਦ ਸਿੰਘ ਦੀ ਯਾਚਨਾ ਕਰ



ਖਾਲਸਾ ਪੰਚ - ਪ੍ਰਵਾਨ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ ਤਾਂ ਖਾਲਸਾ ਹੀ ਇਸ ਅਨੰਦ ਪੁਰੀਏ ਆਪਣਾਂ ਜਨਮ ਭੂਮੀ ਦਾ ਮਾਲਕ ਵਾਰਸ ਸੀ, ਮੈਂ ਤੇ ਨਹੀਂ ਸਾਂ। ਮੇਰੇ ਸੀਨੇ ਤੇ ਇਹ ਦਾਗ ਹੈ, ਸ਼ਾਇਦ ਧੁਪ ਜਾਵੇ ਯਤਨ ਕਰਾਂਗਾ। ਇਸ ਲਈ ਮੈਨੂੰ ਇਸ ਪਾਵਨ ਧਰਤੀ ਤੇ 'ਅਨੰਦ ਪੁਰੀਏ' ਰਹਿਣ ਦਾ ਭੀ ਕੋਈ ਅਧਿਕਾਰ ਨਹੀਂ। ਖਿਮਾਂ ਕਰ ਦੇਣੀ।

ਜਦ 'ਵਾਰਸ ਖ਼ਾਲਸਾ' ਹੀ ਆਪਣੀ ਵਰਾਸਤ ਤੋਂ ਬੇਦਖਲੀ ਲਿਖ ਕੇ ਚਲੇ ਜਾਣ ਤਾਂ ਦੂਜਿਆਂ ਦਾ ਕੀ ਹੱਕ ਰਹਿ ਜਾਂਦਾ ਹੈ। ਐ ਅਨੰਦਪੁਰੀਏ ! ਜਿਤਨਾ ਅਕਾਲ ਪੁਰਖ ਦਾ ਹੁਕਮ ਸੀ, ਅਸੀਂ ਤੇਰੇ ਤੇ ਸੁਖ ਮਾਣਿਆ। ਇਕ ਤੂੰ ਹੀ ਨਹੀਂ ਉਜੜੀ, ਮੈਂ ਸਭ ਕੁਝ ਉਜਾੜ, ਇਕੱਲਾ ਪ੍ਰਭੂ ਰਜ਼ਾ ਦੀ ਖੇਡ 'ਚ ਵਿਚਰਾਂਗਾ ਤੇ ਉਸਮਾਲਕ ਦੇ ਹੁਕਮ ਵਿਚ ਬੜੇ ਲੰਬੇ ਦੁਖਦਾਈ, ਭਿਆਨਕ ਪੈਂਡਿਆਂ ਨੂੰ ਚੀਰਦਾ ਆਪਣੇ ਨਿਜ ਆਸਨ, ਸਚਖੰਡ ਅਬਿਚਲ ਨਗਰੀ ਪਹੁੰਚਣਾ ਹੈ ਜੋ ਮੇਰੀ ਮੁੱਢਲੀ ਜਨਮ ਭੂਮੀ (ਤਪੋ ਭੂਮੀ) ਹੈ, ਸਦਾ ਲਈ ਬਿਰਾਜਮਾਨ ਹੋ ਜਾਵਾਂਗਾ। ਮੈਂ ਉਥੇ ਫਿਰ ਖਾਲਸੇ ਦੀ ਉਡੀਕ ਕਰਿਆ ਕਰਾਂਗਾ। ਦਰਗਾਹੀ ਫੁਰਮਾਨ–

ਜਹ ਤੇ ਉਪਜਿਓ ਤਹੀ ਸਮਾਇਓ ਇਹ ਬਿਧਿ ਜਾਨੀ ਤਬ ਹੂੰ। [ਦੇਵਗੰਧਾਰੀ–੫੨੯

ਵਾਟ ਲੰਬੀ ਹੈ, ਸਮਾਂ ਥੋੜਾ ਹੈ, ਹੁਕਮ ਦਰਗਾਹੀ ਹੈ, ਮੰਨਣਾ ਹੈ, ਸੋ ਖਿਮਾਂ ਕਰਨਾ। ਆਪੇ ਖਾਲਸਾ ਆਪਣੀ ਵਰਾਸਤ ਨੂੰ ਸਾਂਭੇ ਜਾਂ ਨਾ ਸਾਂਭੇ, ਇਹ ਖਾਲਸੇ ਦੀ ਮਾਲਕੀ ਹੈ। ਇਹਨਾਂ ਦੀ ਜਨਮ ਭੂਮੀ ਹੈ ?

ਹਾਂ ਅਨੰਦਪੁਰੀਏ ! ਸਾਨੂੰ ਮਾਫ ਕਰੀਂ। ਅਸੀਂ ਇਸ ਅਨੰਦ ਦੀ ਪੁਰੀ ਦਾ ਪੂਰਨ ਅਨੰਦ ਰਸ ਨਹੀਂ ਮਾਣਿਆ ਸਗੋਂ ਜੰਗ ਯੁੱਧ ਕਰ ਕੇ ਕਸ਼ਟ ਦਿਤਾ ਹੈ।

ਹੁਣ ਅਸੀਂ ਭੀ ਤੈਨੂੰ ਸਦਾ ਲਈ ਇਕਲਿਆਂ ਛੱਡ ਚਲੇ ਹਾਂ । ਅਸੀਂ ਤੇਰੇ ਸਦਾ ਦੇਣਦਾਰ 'ਕਰਜ਼ਾਈ' ਹਾਂ। ਕਿਉਂਕਿ ਆਪ ਨੇ ਦੁਆਪਰ ਵਿਚ ਸਾਨੂੰ ਸੱਤਦ੍ਰਵ ਕੰਢੇ ਤੱਪ ਕਰਨ ਲਈ (ਥਾਉਂ) ਧਰਤੀ ਦਿਤੀ ਸੀ।। ਮਾਫ ਕਰਨਾ ਮੁੜ ਨਹੀਂ ਇਮ ਜਾਮੇ ਵਿਚ ਆਵਾਂਗੇ।

ਹਾਂ, ਕਿਸੇ ਹੋਰ ਜਾਮੇ ਦੀ ਉਡੀਕ ਕਰੀਂ। ਕਿਸੇ ਜਾਮੇ 'ਹਰਿਮੰਦਰ ਸਾਹਿਬ' ਦੇ ਦਰਸ਼ਨ ਪ੍ਰਸ਼ਨ ਕਰਨ ਲਈ ਵਾਅਦਾ ਕੀਤਾ ਹੋਇਆ ਏ। ਇਸ ਜਾਮੇ ਹੁਕਮ ਨਹੀਂ ਹੋਇਆ। ਸੋ 'ਕਲਕੀ' ਅਵਤਾਰ ਧਾਰ ਕੇ ਆਵਾਂਗਾ, ਜ਼ਰੂਰ ਆਵਾਂਗਾ। ਤੇਰਾ ਅਹਿਸਾਨ ਤਦੋਂ ਉਤਾਰਨ ਕਰਾਂਗਾ। ਸਤਦ੍ਰਵ ਵਿਚ ਪਿਆ ਅਮਾਨਤ ਖਜ਼ਾਨਾ ਭੀ ਆ ਕੇ ਸ਼ੁਧ ਹੋਇਆ ਕੱਢਣਾ ਏ। ਜੇ 'ਖਾਲਸਾ' ਆਪਣੇ ਜਨਮ ਅਸਥਾਨ ਨੂੰ 'ਬੇਦਾਅਵਾ' ਲਿਖ ਕੇ ਛੱਡ ਗਏ ਹਨ, ਪਰ ਮੈਂ ਤਾਂ ਤੱਪ ਕੀਤਾ ਏ, 'ਬੇਦਾਅਵਾ' ਨਹੀਂ ਦਿਤਾ। ਹੁਕਮੀ ਕਾਰ ਹੈ, ਮੇਰੀ ਅਨੰਦਪੁਰੀਏ ! ਮੇਰੀ ਉਡੀਕ ਕਰੀਂ।

ਤੂੰ ਸਦਾ ਵਸੀਂ, ਰਸੀਂ ਅਤੇ ਵਿਛੋੜੇ ਦੇ ਸੱਲ ਝੱਲ ਗੁਜ਼ਰੀਂ ! ਮੇਰੀ ਅੰਮੀਂ ਜਗਤ ਮਾਤਾ–'ਮਾਤਾ ਗੁਜਰ ਕੌਰ ਵਾਂਗ। ਤੂੰ ਭੀ ਧਰਤ ਮਾਤਾ ਹੈ ਨਾ !

**ਬਾਬਾ ਮਿੱਤ ਸਿੰਘ ਜੀ**—ਬਾਬਾ ਮਿੱਤ ਸਿੰਘ ਜੀ ਪੰਥ ਖਾਲਸੇ ਨੂੰ 'ਬੇਦਾਅਵਾ' ਤਾਂ ਲਿਖ ਕੇ ਦੇ ਜਾ ਰਹੇ। ਪ੍ਰੰਤੂ ਮਨ ਸੰਕਲਪ ਧਾਰਨ ਦੀ ਪੂਰਤੀ ਨਾ ਕਰ ਸਕਣ ਕਾਰਨ ਨਾ ਜਾਣੇ ਸਦਾ ਲਈ

ਅਲਵਿਦਾਇਗੀ ਲਈ ਉੱਤਸੁਤ ਹੋ ਰਹੇ ਹੋਵਣ ।

## ਮਹਾਰਾਜਾ ਨਾਭਾ ਦੇ ਯਤਨਾਂ ਦੀ ਅਸਫਲਤਾ ਦਾ ਸੰਦੇਸ਼

ਮਰਾਰਾਜਾ ਰਿਪੁਦਮਨ ਸਿੰਘ ਜੀ ਨਾਭਾ ਪੱਤ ਵਲੋਂ ਇਸੇ ਦੌਰਾਨ ਸੰਦੇਸ਼ਾ ਪੁੱਜਾ, ਕਿ ਰਸਤੇ ਦੀਆਂ ਰਿਆਸਤਾਂ ਅਤੇ ਖਾਸ ਕਰ ਕੇ ਨਵਾਬ ਹੈਦਰਾਬਾਦ ਵਲੋਂ, ਇਕੱਠੇ ਸਿੰਘਾਂ ਦਾ (ਦਲ ਰੂਪ) ਨਿਸ਼ਾਨ, ਧੌਂਸੇ, ਸਮੇਤ ਦਾਖਲੇ ਤੇ ਲੱਗੀ ਪਾਬੰਦੀ ਕਾਰਨ ਇਜਾਜ਼ਤ ਨਹੀਂ ਮਿਲ ਪਾਈ । ਸੋ ਪੰਥ ਖਾਲਸਾ ਜਿਵੇਂ ਯੋਗ ਸਮਝੇ, ਗੁਰਮਤਾ ਕਰ ਲਵੇ, ਦਾਸ ਨੂੰ ਲਾਈ ਸੇਵਾ ਰਸਤੇ ਦੀ ਖਰਚੀ ਦੀ ਜ਼ੁਮੇਂਵਾਰੀ ਨਿਭਾ-ਹੁਣ ਨੂੰ ਤਿਆਰ ਹਾਂ ।

## ਦੀਵਾਨ ਦੀ ਸਮਾਪਤੀ—ਸਿੰਘਾਂ ਦੇ ਤਿਆਰੇ

ਸ਼੍ਰੋਮਣੀ ਪੰਥ ਅਕਾਲੀ ਬੁੱਢੇ ਦਲ ਦੀ ਨਿਤ ਦੀ ਮਰਯਾਦਾ ਮੁਤਾਬਕ, ਅੰਮ੍ਰਿਤ ਵੇਲੇ ਨਿਤਨੇਮ ਉਤਰੰਤ ਆਸਾ ਜੀ ਦੀ ਵਾਰ ਦਾ ਭੋਗ ਪੈ ਪਿਆ । ਦੀਵਾਨ ਸਮਾਪਤੀ ਦੀ ਅਰਦਾਸ, ਅਤੇ ਹੇ ਕਲਗੀ-ਧਰ ਪਿਤਾ ਜੀ ! ਤੇਰਾ ਪੰਥ ਆਪ ਜੀ ਦੇ ਪਾਵਨ ਅਸਥਾਨ ਸੱਚ ਖੰਡ ਦੇ ਦੀਦਾਰਿਆਂ ਲਈ, ਕੁਝ ਔਕੜਾਂ ਕਾਰਨ ਅਜੇ ਅਸਮਰਥ ਹੈ। ਪੰਥ ਵਲੋਂ ਆਪ ਜੀ ਦੇ ਹਜ਼ੂਰ ਬੇਨਤੀ - ਜੋਦੜੀ ਖਿਮਾਂ ਮੰਗਣ ਲਈ 'ਪੰਜ ਸਿੰਘ' ਯਾਤ੍ਰਾ ਲਈ ਕਮਰਕਸੇ ਤਿਆਰੇ ਕਰਕੇ ਸੱਚਖੰਡ ਲਈ ਚਾਲੇ ਪਾਣ ਲਗੇ ਹਨ । ਇਨ੍ਹਾਂ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖਣਾ, ਅੰਗ ਸੰਗ ਰਹਿਣਾ, ਔਕੜਾਂ 'ਚ ਸਹਾਈ ਹੋਣਾ, ਬਲ - ਬੁਧ ਬਖਸ਼ਣੀ ਅਤੇ ਯਾਤਰਾ ਸੰਪੂਰਨ ਕਰਨੀ । ਕੜਾਹ ਪ੍ਰਸ਼ਾਦਿ ਦੀ ਦੇਗ ਹਾਜ਼ਰ ਹੈ, ਭੋਗ ਲਾਵੋ ਅਤੇ ਆਗਿਆ ਬਖਸ਼ੋ। ਨਾਨਕ ਨਾਮ ਚੜ੍ਹਦੀ ਕਲਾ । ਤੇਰੇ ਭਾਣੇ ਸਰਬਤ ਦਾ ਭਲਾ। ਸਭ ਨੇ ਸੀਸ ਨਿਵਾਏ, ਫਤਹਿ ਬੁਲਾਈ, ਜੈਕਾਰੇ ਗਜਾਏ ।

ਇਹ ਅਰਦਾਸ ਜੋਦੜੀ ਸ਼ਿੰਘ ਸਾਹਿਬ ਜਥੇਦਾਰ ਬਾਬਾ ਤੇਜਾ ਸਿੰਘ ਜੀ ਨੇ ਬੜੇ ਰਹਿਸ ਮਈ ਰੰਗ ਵਿਚ ਦ੍ਰਵੇ ਮਨ ਨਾਲ ਕੀਤੀ, ਜਿਸ ਨਾਲ ਸਭ ਦਾ ਮਨ ਉਛਲ ਕੇ ਨੇਤਰਾਂ ਵਿਚੋਂ ਵਹਿ ਤੁਰਿਆ । ਆਦਿ ਤੇ ਦਸਮ ਸਰੂਪ ਦੇ ਹੁਕਮਨਾਮੇ ਬਾਬਾ ਮਿੱਤ ਸਿੰਘ ਜੀ, ਜੋ ਬੁੱਢੇ ਦਲ ਵਿਚ ਗ੍ਰੰਥੀ ਦੀ ਸੇਵਾ ਭੀ ਕਰਦੇ ਸਨ, ਲਏ ।

## ਆਦਿ ਸਰੂਪ ਦਾ ਹੁਕਮਨਾਮਾ

ਸੂਹੀ ਮਹਲਾ ੫ ॥ ਅਬਿਚਲ ਨਗਰੁ ਗੋਬਿੰਦ ਗੁਰੂ ਕਾ, ਨਾਮੁ ਜਪਤ ਸੁਖੁ ਪਾਇਆ ਰਾਮ ॥ ਮਨ ਇਛੇ ਸੇਈ ਫਲ ਪਾਏ, ਕਰਤੈ ਆਪਿ ਵਸਾਇਆ ਰਾਮ ॥ ਕਰਤੈ ਆਪਿ ਵਸਾਇਆ, ਸਰਬ ਸੁਖ ਪਾਇਆ, ਪੁਤ ਭਾਈ ਸਿਖ ਬਿਗਾਸੇ ॥ ਗੁਣ ਗਾਵਹਿ ਪੂਰਨ ਪਰਮੇਸੁਰ, ਕਾਰਜੁ ਆਇਆ ਰਾਸੇ ॥ ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ ॥ ਕਹੁ ਨਾਨਕ ਸਤਿਗੁਰ ਬਲਿਹਾਰੀ, ਜਿਨ ਇਹੁ ਥਾਨੁ ਸੁਹਾਇਆ ॥੧॥ [ਪੰਨਾ ੭੮੩



## ਦਸਮ ਸਰੂਪ ਦਾ ਹੁਕਮਨਾਮਾ

ਨਿਤ ਨਵ ਮਤ ਕਰ ਹੈ, ਹਰਿ ਨ ਸਿਮਰਿ ਹੈ, ਪ੍ਰਭੁ ਕੋ ਨਾਮ ਨ ਲੈਹੈਂ ॥ ਸ੍ਰੁਤ, ਸਿਮ੍ਰਿਤ ਨ ਮਾਨੈ, ਤਜਤ ਕੁਰਾਨੈ, ਅਉਰ ਹੀ ਪੈਂਡ ਬਤੈ ਹੈਂ ॥ ਪਰ ਤ੍ਰਿਆ ਰਸ ਰਾਚੇ, ਮੱਤ ਕੇ ਕਾਚੇ, ਨਿਜ ਤ੍ਰਿਯ ਗਮਨ ਨ ਕਰ ਹੈਂ ॥ ਮਾਨ ਹੈਂ ਨ ਏਕੰ, ਪੂਜ ਅਨੇਕੰ, ਅੰਤ ਨਰਕ ਮਹਿ ਪਰ ਹੈਂ ॥੭੦॥
[ਦਸਮ ਗ੍ਰੰਥ ਪਾ: ੧੦ ਨਿਹਕਲੰਕੀ ਪੰਨਾ—੫੭੫

ਜੈਕਾਰਿਆਂ ਦੀ ਗੂੰਜਾਰ ਨੇ ਅਸਮਾਨ ਵਿਚ ਹਲ-ਚਲ ਮਚਾ ਦਿਤੀ। ਧਰਤੀ ਥਰਾ ਥਰਾ ਗਈ। ਯਾਤ੍ਰੀ ਸਿੰਘਾਂ ਨੂੰ ਸਭ ਸਿੰਘਾਂ ਨੇ ਸ਼ੁਭ - ਕਾਮਨਾਵਾਂ ਦਿਤੀਆਂ । ਰੈਂਕਲੇ ਚਲਾਏ ਗਏ । ਇਤਨਾ ਧਮਾਕਾ ਹੋਇਆ ਜਿਵੇਂ ਫੌਜਾਂ ਨੇ ਧਾਵਾ ਬੋਲ ਦਿਤਾ ਹੋਵੇ । ਪਰ ਇਹ ਖੁਸ਼ੀਆਂ, ਚਾਵਾਂ, ਖੇੜੇ ਦੇ ਕਈ ਬੰਦੂਕਾਂ 'ਚੋਂ ਫਾਇਰ ਨਿਕਲ ਗਏ ।

ਕੜਾਹ ਪ੍ਰਸ਼ਾਦਿ ਦੀ ਅਤੇ ਸੁਖ - ਨਿਧਾਨ ਦੀਆਂ ਦੇਗਾਂ ਦੇ ਖੁਲ੍ਹੇ ਗਫੇ ਵਰਤਾਏ ਗਏ । ਲੰਗਰ ਛੱਕ ਕੇ ਸਿੰਘਾਂ ਨੇ ਤਿਆਰੇ ਕਰ ਲਏ ।

## ਜਥੇਦਾਰ ਜੀ ਵਲੋਂ ਦਰਸ਼ਨ ਭੇਟ ਦੇਣੀ

ਅਬਿਚਲ ਨਗਰ 'ਤਖਤ ਸ੍ਰੀ ਸਚਖੰਡ ਲਈ ਦਰਸ਼ਨ ਭੇਟ ਅਰਦਾਸ ੫੦੧) ਰੁਪੈ, ਕੜਾਹ ਪ੍ਰਸ਼ਾਦਿ ਲਈ ੫੦੧) ਰੁਪੈ, ਸ਼ਹੀਦੀ ਦੇਗਾਂ ਲਈ ੫੦੧) ਰੁਪੈ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵਲੋਂ ਬਾਬਾ ਮਿੱਤ ਸਿੰਘ ਜੀ ਨੂੰ ਦਿਤੇ । ਅਤੇ ਰਸਤੇ ਦੀ ਖਰਚੀ ਲਈ ਬੇਅੰਤ ਮਾਇਆ ਦੇਣੀ ਚਾਹੀ ।

**ਬਾਬਾ ਮਿੱਤ ਸਿੰਘ ਜੀ**—ਜਥੇਦਾਰ ਸਾਹਿਬ ਜੀ ! ਸਾਡੀ ਰਸਤੇ ਦੀ ਖਰਚੀ ਦੀ ਚਿੰਤਾ ਨਾ ਕਰੋ । (ਬਾਬਾ ਜੀ ਨੇ ਵਾਹਿਗੁਰੂ ਜੀ ਤੇ ਪੂਰਨ ਭਰੋਸਾ ਰੱਖ, ਸਬਰ ਤੇ ਸੰਤੋਖ, ਭਾਣੇ ਵਿਚ ਰਹਿਣ ਦਾ ਸਬੂਤ ਦਿਤਾ) ਤੇ ਬੇਨਤੀ ਕੀਤੀ—

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ, ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥ [ਗੂਜਰੀ ਮ: ੫, ਪੰ: ੧੦

ਅਤੇ— ਪਹਿਲੋਂ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥

ਮਾਝ ਮ: ੧ ਪੰਨਾ ੧੩੦

ਪੂਜਯ ਜਥੇਦਾਰ ਜੀ ! ਮਾਲਕ ਨੂੰ ਆਪੇ ਫਿਕਰ ਹੈ, ਸਭ ਕੁਝ ਉਸ ਨੇ ਪਹਿਲਾਂ ਹੀ ਦੇ ਰਖਿਆ ਹੈ, ਅਤੇ 'ਜਹਾ ਦਾਣੇ ਤਹਾ ਖਾਣੇ' ਉਹ ਦਾਣਿਆਂ ਤੇ ਲੱਗੀ ਮੋਹਰ ਅਗੇ ਹੀ ਤਿਆਰ ਹੈ ।

**ਜਥੇਦਾਰ ਜੀ**—ਮਿਤ ਸਿੰਘ ਜੀ ! ਮਾਇਆ ਗੁਜ਼ਰਾਨ ਹੈ, ਤੁਹਾਡੇ ਨਾਲ ਦੇ ਸਾਥੀਆਂ ਦੀ ਆਪ ਜੈਸੀ ਅਵਸੱਥਾ ਅਜੇ ਨਹੀਂ । ਕਿਉਂਕਿ ਕੜਾਕੇ ਫਾਕੇ ਕੱਟਣੇ ਹਨ, ਪੰਥ ਦੀ ਦੇਣ ਹੈ, ਸਵੀਕਾਰ ਕਰੋ ।

**ਬਾਬਾ ਮਿੱਤ ਸਿੰਘ ਜੀ**—ਹੱਛਾ ! ਜੇ ਪੰਥ ਦੀਆਂ ਖੁਸ਼ੀਆਂ ਇਸ ਵਿਚ ਹਨ, ਤਾਂ ਜੋ ਹੁਕਮ ? ਆਪ ਜੀ ਦਾ ਦਿਤਾ ਸਤਿਕਾਰ ਭੇਟ ਮਾਇਆ ਸਵੀਕਾਰ ਕਰਨੀ ਹੀ ਹੋਵੇਗੀ। (ਨਾਲ ਦੇ ਸਾਥੀ ਬਾਬਾ ਧਰਮ ਸਿੰਘ ਜੀ ਨੂੰ ਕਿਹਾ) ਬਾਬਾ ਜੀ ਆਹ ਲੈ ਲਓ ਪੰਥ ਦੀ ਬਖਸ਼ਿਸ਼, ਰਸਤੇ ਦੀ ਖਰਚੀ, ਸੰਭਾਲ ਕੇ ਰਖੋ।

ਬਾਬਾ ਮਿੱਤ ਸਿੰਘ ਜੀ ਕਿਤਨੇ ਉਦਾਰ ਚਿਤ, ਇਤਨਾ ਲੰਮਾ ਸਫਰ, ਫਿਰ ਪੈਦਲ ਕਰਨਾ ਹੈ, ਪਰ ਕਿਤਨੀ ਫਰਾਗ ਦਿਲੀ ਵਿਖਾ ਰਹੇ ਹਨ। ਹਾਂ ਜੋ ਸਾਰੀ ਜ਼ਿੰਦਗੀ ਮਾਇਆ ਦੇ 'ਮਾਇਆ ਸਾਥ ਨ ਹੋਇ' ਕਿਤਨੀ ਫਰਾਗ ਦਿਲੀ ਵਿਖਾ ਰਹੇ ਹਨ। ਹਾਂ ਜੋ ਸਾਰੀ ਜ਼ਿੰਦਗੀ ਮਾਇਆ ਦੇ

'ਮਾਇਆ ਸਾਥ ਨ ਹੋਇ' ਕਿਤਨੀ ਫਰਾਗ ਦਿਲੀ ਵਿਖਾ ਰਹੇ ਹਨ।

'ਮਾਇਆ ਸਾਥ ਨ ਹੋਇ' ਕਿਤਨੀ ਫਰਾਗ ਦਿਲੀ ਵਿਖਾ ਰਹੇ ਹਨ। ਹਾਂ ਜੋ ਸਾਰੀ ਜ਼ਿੰਦਗੀ ਮਾਇਆ ਦੇ ਜਾਲ ਵਿਚ ਭਰਮੇ ਹੀ ਨਾ ਹੋਵਨ ? ਛਲ ਨਾਗਨੀ ਜਾਣ ਇਸ ਦੇ ਡੰਗ ਤੋਂ ਬਚਣ ਦਾ ਹੀ ਯਤਨ ਕਰਦੇ ਰਹੇ ਹੋਵਣ, ਸੰਸਾਰ ਵਿਚ ਇਉਂ ਵਿਚਰੇ, ਜਿਵੇਂ 'ਮੁਰਗਾਈ ਨੈਸਾਣੈ' ਭਾਵ ਜਿਵੇਂ ਮੁਰਗਾਈ ਪਾਣੀ ਵਿਚ ਹਰ ਵਕਤ ਰਹਿੰਦੀ ਦੇ ਪੰਖ ਨਹੀਂ ਭਿੱਜਦੇ। ਇਉਂ ਬਾਬਾ ਜੀ ਦੇ ਜੀਵਨ ਦੀਆਂ ਘਟਨਾਵਾਂ ਚੋਂ ਪੜ੍ਹਿਆ ਜਾ ਸਕਦਾ ਹੈ।

**ਜਥੇਦਾਰ ਸਾਹਿਬ**- ਬਾਬਾ ਮਿੱਤ ਸਿੰਘ ਸੀ ਵਾਟ ਲੰਮੇਰੀ ਹੈ, ਸਿੰਘਾਂ ਨੂੰ ਰਾਜ ਸਾਜ, ਸਰਬ ਲੋਹ ਦੇ ਬਰਤਨ ਚੁਕਣੇ, ਸਫਰ ਵਿਚ ਔਖੇ ਹੋਣਗੇ। ਤੁਸੀਂ (ਬਾਬਾ ਮਿਤ ਸਿੰਘ ਜੀ ਤੇ ਬਾਬਾ ਧਰਮ ਸਿੰਘ ਜੀ) ਆਪੋ ਆਪਣੇ ਅਰਾਕੇ [ਘੋੜੇ] ਭੀ ਨਾਲ ਲੈ ਜਾਵੋ। ਉਹਨਾਂ ਤੇ ਰਾਜ ਸਾਜ ਰਖ ਲਵੋਗੇ, ਸਫਰ ਸੌਖਾ ਹੋ ਜਾਵੇਗਾ। ਤੁਸਾਂ ਕਿਹਾ ਨੰਗੀ ਪੈਰੀਂ ਪੈਦਲ ਸਫਰ ਕਰਨਾ ਹੈ।

**ਬਾਬਾ ਮਿੱਤ ਸਿੰਘ ਜੀ** ਨਹੀਂ ! ਜਥੇਦਾਰ ਸਾਹਿਬ ਜੀ ! ਅਸਾਂ ਪੈਦਲ ਹੀ ਤਾਂ ਜਾਣਾ ਹੈ। ਨਾਲੇ ਜਦੋਂ ਥਕੇਵਾਂ ਸਿੰਘਾ ਨੇ ਮਹਿਸੂਸ ਕੀਤਾ ਉਥੇ ਹੀ ਆਸਣ ਲਾ ਲਿਆ ਕਰਾਂਗੇ। ਅਸਾਂ ਕਿਹੜਾ (ਸਾਹੇ) ਮਿਥੀ ਤਾਰੀਖ ਤੇ ਪੁੱਜਣਾ ਹੈ। ਜਦੋਂ ਪਹੁੰਚ ਗਏ ਓਦੋਂ ਹੀ ਸਹੀ। ਨਾਲੇ ਘੋੜਿਆਂ ਤੇ ਚੜ੍ਹ ਕੇ ਤਾਂ ਜਾਣਾ ਹੀ ਨਹੀਂ। ਅਸੀਂ ਤਾਂ 'ਦਾਸਤ ਭਾਇ' ਸੇਵਕ ਭਾਵਨਾ ਨਾਲ ਜਾਣਾ ਹੈ। ਦਾਸ (ਸੇਵਕ) ਤਾਂ ਘੋੜੇ ਤੇ ਚੜ੍ਹ ਕੇ ਨਹੀਂ ਜਾਂਦਾ, ਦਾਤੇ ਪਾਸੋਂ ਦਾਤ ਮੰਗਣ ਲਈ। ਸਿੰਘ ਤਿਆਰ ਬਰ ਤਿਆਰ ਨੇ, ਆਪੋ ਆਪਣਾ ਰਾਜ ਸਾਜ ਚੁਕ ਲਿਆ ਕਰਨਗੇ। ਸਵਾਰੀ ਨਹੀਂ ਕਰਨੀ। ਇਹ ਪੰਥ ਦੀ ਅਮਾਨਤ ਹਨ- ਅਰਾਕੇ, ਆਪ ਸੰਭਾਲ ਲਵੋ।

**ਜਥੇਦਾਰ ਸਾਹਿਬ ਅਤੇ ਕੁਝ ਹੋਰ ਮੁੱਖੀ ਸਿੰਘ** ਨਹੀਂ ! ਬਾਬਾ ਮਿੱਤ ਸਿੰਘ ਜੀ, ਸਾਰਾ ਪੰਥ ਤੁਸਾਂ ਨੂੰ ਖੁਸ਼ੀ ਨਾਲ ਵਿਦਾ ਕਰ ਰਿਹਾ ਏ। ਨਾਲੇ ਪੰਥ ਦੇ ਕਾਰਜ ਲਈ ਚਲੇ ਹੋ, ਇਹ ਘੋੜੇ ਆਪ ਦੀ ਅਮਾਨਤ ਹਨ। ਕਿਉਂਕਿ ਕਿਸੇ ਨੇ ਇਥੇ ਇਹਨਾਂ ਤੇ ਸਵਾਰੀ ਨਹੀਂ ਕਰਨੀ। ਬੇਸ਼ਕ ਆਪ ਜੀ ਦੀ ਜੋ ਭਾਵਨਾ ਹੈ, ਇਹਨਾਂ ਤੇ ਸਵਾਰੀ ਨਾ ਕਰਿਓ ਜੇ। ਇਹ ਆਪ ਜੀ ਦੇ ਅੰਗ ਰਖਿਅਕ ਹਨ।ਅਤੇ ਜੋ ਪਿਆਰ ਇਹਨਾਂ ਨੂੰ ਤੁਸਾਂ ਤੋਂ ਮਿਲਦਾ ਰਿਹਾ ਹੈ ਉਹ ਸ਼ਾਇਦ ਨਾ ਮਿਲੇ।ਤੇ ਇਹ ਆਪਬਿਨਾਂ ਉਦਾਸ ਹੋ ਜਾਣ ਅਤੇ ਅੰਨ ਪਾਣੀ ਛੌਡ ਬੈਠਣ ! ਚਲੋ ਇਹਨਾਂ ਜਿਥੇ ਅਗੇ ਆਪ ਦੀ ਸਵਾਰੀ ਦੀ ਸੇਵਾ ਕੀਤੀ ਹੈ, ਹੁਣ ਇਹਨਾਂ ਨੂੰ ਰਾਜ ਸਾਜ ਚੁਕਣ ਦੀ ਸੇਵਾ ਕਰ ਲੈਣ ਦਿਓ। ਪੰਥ ਨੇ ਦੋਵੇਂ ਘੋੜਿਆਂ ਦੀਆਂ



ਵਾਗਾਂ ਬਾਬਾ ਜੀ ਦੀ ਹੱਥੀਂ ਫੜਾ ਦਿਤੀਆਂ।

## ਸਿੰਘਾਂ ਦੇ ਸਚਖੰਡ ਯਾਤਰਾ ਲਈ ਪਜਾਨੇ

ਸਭ ਸਿੰਘ ਜੋ ਤਿਆਰ ਹੋਇ, ਨਿਜ ਆਸਨ, ਬਸਤ੍ਰ-ਸ਼ਸਤ੍ਰ ਤੇ ਲੰਗਰ ਦੇ ਬਰਤਨ ਸਰਬ ਲੋਹ ਦੇ, ਗੜਵੇ-ਬਾਟੇ ਆਦਿ ਲੈ ਕੇ, ਘੋੜਿਆਂ ਤੇ ਰੱਖ ਲਏ ਤੇ ਤਿਆਰੇ ਕਰ ਲਏ।

(ੳ) ਪੰਥਕ ਸੰਕਲਪ–(ਸਾਰਾ ਪੰਥ ਸਚਖੰਡ ਦੀਦਾਰ ਕਰਨ ਦੇ)

(ਅ) ਮਰਯਾਦਾ ਮੁਤਾਬਕ–'ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥
ਪਾਛੇ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥੧੧੬॥' [ਸ: ਕਬੀਰ–੧੩੭੦

ਦੀ ਪੂਰਤੀ ਲਈ, ਗੁਰੂ-ਇਸ਼ਟ ਦੀ ਸੇਵਾ-ਪੂਜਾ ਉਪਾਸ਼ਨਾ ਦੀ ਸਫਲਤਾ ਲਈ ਉਚਿਤ ਹੈ ਕਿ ਸ਼ਿਸ਼–(ਸਿੱਖ) ਭਾਵਨੀ-ਭਗਤ ਭਾਵ ਨਾਲ, ਸਤਿਕਾਰ-ਅਦਬ ਨਾਲ ਨੰਗੀ ਪੈਰੀਂ ਪੈਦਲ ਚੱਲ ਇਸ਼ਟ ਪਾਸ ਪ੍ਰੇਮ ਭੇਟਾ 'ਗਉੜੀ ਅਗਰ ਭਾਗ ਰਾਖੈ' ਸ਼ਰਧਾ ਦੇ ਫੁੱਲ ਅਰਪਣ ਕਰੇ, ਅਜੇਹੀ ਭਾਵਨਾ ਦਾ ਭਗਤੀ ਦੇ ਨੌ ਪ੍ਰਕਾਰ ਵਿਚੋਂ ਇਕ ਅੰਗ ਹੈ।

## ਸਿੰਘਾਂ ਦਾ ਸਚਖੰਡ ਨੂੰ ਚਾਲੇ–ਸੁਭਾਗਾ ਦਿਨ

ਉਹ ਸੁਭਾਗਾ ਦਿਨ, ੩ ਵੈਸਾਖ ਸੰਮਤ ੧੯੭੫ ਬਿ: ਮੁਤਾਬਕ ੧੫ ਅਪ੍ਰੈਲ ਸੰਨ ੧੯੧੮ ਨੂੰ ਸ੍ਰੀ ਦਮਦਮਾ ਸਾਹਿਬ, ਗੁਰੂ ਕਾਂਸ਼ੀ (ਤਲਵੰਡੀ ਸਾਬੋ–ਬਠਿੰਢਾ) ਤੋਂ ੧੦-੧੧ ਸਿੰਘਾਂ ਸਮੇਤ ਅਬਿਚਲ ਨਗਰ, ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨਾਂ ਲਈ ਬਾਬਾ ਮਿੱਤ ਸਿੰਘ ਜੀ ਨੇ ਚਾਲੇ ਪਾ ਦਿਤੇ।

## *ਗੁਰਦੁਆਰਾ ਧਮਧਾਨ ਸਾਹਿਬ ਦੇ ਦਰਸ਼ਨ

ਸਤਿਗੁਰਾਂ ਦੇ ਫੁਰਮਾਨ ਨੂੰ ਮੁਖ ਰੱਖਦਿਆਂ ਤਖ਼ਤ ਸਚਖੰਡ ਦੀ ਯਾਤਰਾ ਦਾ ਮਹਾਤਮ 'ਤਾਂ'

---

* **ਗੁ: ਧਮਧਾਨ ਸਾਹਿਬ**—੧. ਸ਼੍ਰੋਮਣੀ ਕਮੇਟੀ ਵਲੋਂ ੧੯੭੬ ਵਿਚ ਛਪਿਆ ਇਤਿਹਾਸ, ਕਈ ਤੱਥ ਅਲੋਪ ਕਰ ਗਿਆ ਹੈ, ਜਿਹਾ ਕਿ ਭਾਈ ਦਗੋ ਨੂੰ ਖੂਹ ਲਾਣ ਲਈ ਸਤਿਗੁਰਾਂ ਕਿਹਾ, ਅਤੇ ਇਥੇ ਹੀ ਭਾਈ ਮੀਂਹੇ ਨੂੰ ਬਖਸ਼ਸ਼ ਹੋਈ ਦਾ ਵਰਨਣ ਨਹੀਂ ਕੀਤਾ–ਇਸ ਛਪੇ ੭ ਪੰਨੇ ਤੇ ਇਉਂ ਛਪਿਆ ਹੈ– ੧. ਪ੍ਰਥਮ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੂਜੀ ਉਦਾਸੀ ਵੇਲੇ ਦੱਖਣ ਨੂੰ ਜਾਂਦੇ ਇਥੇ ਬਿਰਾਜੇ ਸਨ। ੨. ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਿੱਲੀ ਜਾਂਦੇ ਇਥੇ ਠਹਿਰੇ ਸਨ। ੩. ਪਹਿਲੋਂ ਪਹਿਲ ਇਸ ਦਾ ਪ੍ਰਬੰਧ ਗੁਸਾਈਂ ਸਾਧੂ ਦੇ ਸਪੁਰਦ ਸੀ, ਜੋ ਉਥੇ ਇਕ ਗੁਸਾਈਆਂ ਦਾ ਡੇਰਾ ਭੀ ਹੈ। ੪. ਮਹਾਰਾਜਾ ਰਘਬੀਰ ਸਿੰਘ ਜੀਂਦ ਪਤਿ ਨੇ ਇਕ ਗ੍ਰੰਥੀ ਰੱਖਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾਉਣਾ ਸ਼ੁਰੂ ਕੀਤਾ ਤੇ ਬਹੁਤ ਸਾਰੀ ਜਾਇਦਾਦ ਖਰੀਦ ਕੇ ਗੁਰ-ਦੁਆਰਾ ਸਾਹਿਬ ਦੇ ਨਾਮ ਲਗਵਾਈ। (ਇਤਿਹਾਸ ਦਾ ਅਸਲ ਭਾਵ ਇਸ ਵਿਚ ਨਹੀਂ ਦਰਸਾਇਆ)

੨. ਭਾਈ ਕਾਹਨ ਸਿੰਘ ਜੀ ਨਾਭਾ, ਮਹਾਨ ਕੋਸ਼ ਤੇ 'ਧਮਤਾਨ–ਧਮਧਾਣ' ਅੱਖਰਾਂ 'ਚ ਇਉਂ

[ਫੁਟਨੋਟ ਦਾ ਬਾਕੀ–ਪੰਨਾ ਨੰ: ੧੪੨ ਤੇ ਦੇਖੋ]–

ਪ੍ਰਾਪਤ ਹੋਵੇਗਾ, ਜੋ ਪ੍ਰਾਣੀ ਪਹਿਲਾਂ ਤਖਤ ਸਚਖੰਡ ਦੀ ਦਰਸ਼ਨੀ ਡਿਉਢੀ [ਗੁ: ਧਮਧਾਨ ਸਾਹਿਬ ਪਾ: ੯] ਦੇ ਦਰਸ਼ਨ ਕਰਕੇ ਆਵੇਗਾ। ਇਸ ਪੁਰਾਤਨ ਮੁਰਯਾਦਾ ਮੁਤਾਬਕ ਸਾਰੇ ਸਿੰਘ ਪੈਦਲ ਪੜਾਉ-ਪੜਾਈਂ ਚਲਦੇ ਗੁ: ਸ੍ਰੀ ਧਮਧਾਨ ਸਾਹਿਬ ਦੇ ਦਰਸ਼ਨ ਆ ਕੀਤੇ।

ਲਿਖਦੇ ਹਨ— ਸੁਨਾਮ ਦੀ ਤਹਿਸੀਲ—ਨਰਵਾਣਾ ਦਾ ਇਕ ਪਿੰਡ, ਜੋ ਰੇਲਵੇ ਸ਼ਟੇਸ਼ਨ ਧਮਤਾਨ (ਜਾਖਲ—ਦਿੱਲੀ ਰੇਲਵੇ ਲਾਈਨ ਤੇ ਹੈ) ਤੋਂ ਇਕ ਮੀਲ ਦੱਖਣ ਪੱਛਮ ਹੈ, ਇਸ ਗ੍ਰਾਮ ਤੋਂ ਉੱਤਰ ਗੁਰੂ ਤੇਗ ਬਹਾਦਰ ਸਾਹਿਬ ਦਾ ਗੁਰਦੁਆਰਾ ਹੈ, ਗੁਰੂ ਸਾਹਿਬ ਬਾਂਗਰ ਤੋਂ ਆਗਰੇ ਨੂੰ ਜਾਂਦੇ ਇਥੇ ਪਧਾਰੇ, ਕਈ ਦਿਨ ਵਿਰਾਜੇ, ਇਥੋਂ ਦੇ ਵਸਨੀਕ 'ਦੱਗੋ' ਜ਼ਿਮੀਂਦਾਰ ਨੇ ਦੁੱਧ ਆਦਿ ਨਾਲ ਗੁਰੂ ਸਾਹਿਬ ਦੀ ਸੇਵਾ ਕੀਤੀ, ਇਥੇ ਪਾਣੀ ਦੀ ਦਿੱਕਤ ਕਾਰਨ, ਸਤਿਗੁਰਾਂ ਨੇ 'ਦੱਗੋ' ਨੂੰ ਧਨ ਦੇ ਕੇ ਹੁਕਮ ਦਿੱਤਾ, ਕਿ ਲੋਕਾਂ ਦੇ ਹਿੱਤ ਲਈ ਖੂਹ ਲੁਵਾ ਦਈਂ, 'ਦੱਗੋ' ਨੇ ਸੁਾਰਥਵਸ ਆਪਣੀ ਜ਼ਮੀਨ ਵਿਚ ਇਸ ਧਨ ਨਾਲ ਖੂਹ ਲੁਵਾ ਲਿਆ, ਜੋ ਗਰਕ ਹੋ ਗਿਆ, ਹੁਣ ਖੂਹ ਗੁਰਦੁਆਰੇ ਪਾਸ ਦੇਖਿਆ ਜਾਂਦਾ ਹੈ [ਸਤਿਗੁਰੂ ਨੇ ਦੁਬਾਰਾ ਇਹ ਖੂਹ ਹੁਕਮ ਦੇ ਕੇ ਸਿਖਾਂ ਪਾਸੋਂ ਲੁਵਾਇਆ]।

ਨੋਟ—ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਤੋਂ ਪਹਿਲਾਂ ਰਿਆਸਤ ਜੀਂਦ ਦੇ ਪ੍ਰਬੰਧ ਵਿਚ ਸੀ ਜੋ ੧੯੬੪ ਤੋਂ ੧੯੪੭ ਤੱਕ ਰਿਹਾ, ਰਿਆਸਤਾਂ ਟੁੱਟਣ ਤੇ ਪੈਪਸੂ ਬਨਣ ਨਾਲ, ਪੈਪਸੂ ਦੇ ਧਰਮ ਅਰਥ ਬੋਰਡ ਪਟਿਆਲਾ ਅਧੀਨ ਰਿਹਾ, ਸੰਨ ੧੯੫੬, ਪੰਜਾਬੀ ਸੂਬਾ ਬਨਣ ਤੇ ਪੈਪਸੂ ਟੁਟਣ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਿਚ ਆਇਆ।

ਇਸੇ ਅਸਥਾਨ ਤੇ ਭਾਈ ਮੀਂਹੇ ਨੂੰ ਸਤਿਗੁਰਾਂ ਬਖਸ਼ਸ਼ ਕੀਤੀ—

(ਮਹਾਨ ਕੋਸ਼ ਮੀਹਾਂ ਸਾਹਿਬ ਅੱਖਰ ਤੇ ਵੇਖੋ)

ਪਹਿਲਾਂ ਇਹ ਅਸਥਾਨ ਪੰਜਾਬ ਵਿਚ ਸੀ, ਪੈਪਸੂ ਵੇਲੇ ਭੀ ਪੈਪਸੂ ਵਿਚ ਸੀ। ਹਰਿਆਣਾ ਬਨਣ ਤੇ ਹੁਣ ਹਰਿਆਣੇ ਵਿਚ ਹੈ।

**ਰਸਤੇ**—ਰੇਲ ਰਾਹੀਂ ਧਮਧਾਨ ਜਾਣ ਦੇ - ੧. ਦਿੱਲੀ—ਫੀਰੋਜ਼ਪੁਰ ਰੇਲਵੇ ਲਾਈਨ ਤੇ ਧਮਤਾਨ ਸਟੇਸ਼ਨ ਹੈ।

੨. ਲੁਧਿਆਣਾ, ਜਾਖਲ, ਹਿਸਾਰ ਰੇਲਵੇ ਲਾਈਨ ਜਾਖਲ ਬਦਲ ਕੇ ਦਿੱਲੀ ਵਲ ਧਮਤਾਨ ਹੈ।

੩. ਪਾਣੀਪੱਤ ਜੀਂਦ ਬਦਲ ਕੇ ਫੀਰੋਜ਼ਪੁਰ ਵਲ ਧਮਤਾਨ ਹੈ।

੪. ਕੁਰਛੇਤਰ—ਨਰਵਾਨ, ਨਰਵਾਨੇ ਬਦਲ ਕੇ ਜਾਖਲ ਵਲ ਰਸਤੇ 'ਚ ਧਮਤਾਨ ਹੈ।

੫. ਰਿਵਾੜੀ—ਹਿਸਾਰ ਲਾਈਨ ਜਾਖਲ ਬਦਲ ਕੇ, ਦਿੱਲੀ ਵਲ ਦੂਜਾ ਸ਼ਟੇਸ਼ਨ ਹੈ।

ਸੜਕੀਂ ਰਸਤੇ—੧. ਲੁਧਿਆਣਾ, ਸੰਗਰੂਰ, ਪਾਤੜਾਂ, ਖਨੌਰੀ, ਜੀਂਦ ਜਾਂਦਿਆਂ [ਹਰਿਆਣੇ ਦਾ ਪਿੰਡ ਗੜ੍ਹੀ ਤੋਂ ਧਮਤਾਨ ਦੱਖਣ ਲਹਿੰਦੇ ਦੀ ਕੋਨ ਵਿਚ ਹੈ।]

੨. ਨਰਵਾਨਾ—ਮੂਣਕ ਸੜਕੇ—ਨਰਵਾਨੇ ਵਲੋਂ ਭੀ ਤੇ ਮੂਣਕ ਵਲੋਂ ਭੀ ਵਿਚਾਲੇ ਧਮਤਾਨ ਨਗਰ ਹੈ।

੩. ਕੈਂਥਲ—ਨਰਵਾਨਾ ਤੇ ਨਰਵਾਨੇ ਤੋਂ ਧਮਤਾਨ।



**ਸਿੰਘਾਂ ਨੇ ਅਗੇ ਚਾਲੇ ਪਾਣੇ**--ਸਚਖੰਡ—ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਦੀ ਸਫਲਤਾ ਲਈ—ਦਰਸ਼ਨੀ ਡਿਊਢੀ (ਗੁ: ਸ੍ਰੀ ਧਮਤਾਨ ਸਾਹਿਬ ਪਾ: ੯ ਵੀਂ) ਦੇ ਦਰਸ਼ਨ ਕਰਕੇ, ਸਿੰਘਾਂ ਦੇ ਜਥੇ ਨੇ ਗੁਰੂ ਹਜ਼ੂਰ ਨਮਸ਼ਕਾਰ, ਅਰਦਾਸ ਕਰ ਅਗੇ ਚਾਲੇ ਪਾ ਦਿਤੇ।

**ਰਸਤੇ ਦੀਆਂ ਔਕੜਾਂ**—ਰੋਜ਼ਾਨਾ ਪੈਦਲ—ਨੰਗੀ ਪੈਰੀਂ ਸਫਰ ਕਰਨਾ, ਅਤੇ ਖਾਸ ਕਰਕੇ ਬਾਬਾ ਮਿੱਤ ਸਿੰਘ ਜੀ ਤੇ ਕੁਝ ਸਿੰਘਾਂ ਦਾ ਬਬੇਕ ਦਾ ਪਹਿਰਾ, ਜੋ ਸਰਬ ਲੋਹ ਦੇ ਬਰਤਨਾਂ ਵਿਚ ਲੰਗਰ ਅੱਠ ਪਹਿਰਾ ਤਿਆਰ ਕਰਨਾ ਉਹ ਭੀ ਜੇ ਕਿਧਰੋਂ ਰਸਦ ਮਿਲ ਜਾਵੇ, ਨਹੀਂ ਤੇ ਕੜਾਕੇ ਹੀ ਰਹਿ ਕੇ ਸਫ਼ਰ ਕਰੀ ਜਾਣਾ, ਕਿਸੇ ਤੋਂ ਰਸਦ ਮੰਗਣੀ ਨਹੀਂ ?

ਬਜ਼ਾਰੀ ਬਣੀ ਕੋਈ ਚੀਜ਼ ਨਹੀਂ ਵਰਤਣੀ ਸੁੱਕੀ ਰਸਦ ਹੀ ਲੈਣੀ, ਨਲਕੇ—ਚਮੜੇ ਵਾਲੀ ਬੋਕੀ ਨਹੀਂ ਵਰਤਦੇ। ਸੰਜਮ ਦਾ ਸੂਖਮ ਲੰਗਰ ਛਕਨਾ, ਖੁਲੇ ਸਿੰਘ ਜੋ ਹਰ ਥਾਵੇਂ ਪ੍ਰਸ਼ਾਦਾ ਛੱਕ ਲੈਂਦੇ ਹਨ—ਨੂੰ ਹੱਥ ਨਹੀਂ ਲਗਣ ਦੇਣਾ, ਨਾ ਹੀ ਉਸ ਦੇ ਹਥੋਂ ਜਲ ਆਦਿ ਮੰਗਵਾਉਣਾ।

ਅੱਠ ਪਹਿਰਾ ਭੋਜਨ ਛਕਣਾ ਅਤੇ ਸਾਰੇ ਦਿਨ ਦਾ ਸਫਰ—ਘੜੀ ਅੱਧ ਘੜੀ ਰਸਤੇ 'ਚ ਸਿੰਘਾਂ ਦੇ ਕਹਿਣ ਤੇ ਆਰਾਮ ਕਰ ਲੈਣਾ, ਵੈਸਾਖੀ ਤੋਂ ਬਾਹਦ ਗਰਮੀ ਦਾ ਪਰਕੋਪ ਵਧਦਾ ਹੀ ਹੁੰਦਾ ਹੈ, ਅਤੇ ਜਿਉਂ ੨ ਦੱਖਣ ਵਲ ਜਾਈਦਾ ਹੈ ਗਰਮੀ ਵਧਦੀ ਜਾਂਦੀ ਹੈ।

੪. ਪਟਿਆਲਾ, ਸਮਾਨਾ, ਪਾਤੜਾਂ—ਅਗੋਂ ਉਪਰਲਾ ਰਸਤਾ ਚਾਹੇ 'ਗੜ੍ਹੀ ਪਿੰਡੋ' ਚਾਹੇ ਨਰਵਾਨੇ ਜਾ ਕੇ ਵਾਪਸ ਮੂਣਕ ਵਾਲੀ ਸੜਕ ਜਾ ਸਕੀਦਾ ਹੈ।

**ਮਹਾਤਮ**--ਜਿਵੇਂ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਯਾਤਰਾ ਤਾਂ ਸਫਲੀ ਹੁੰਦੀ ਹੈ, ਜੇਕਰ ਪਹਿਲਾਂ ਭਾਈ ਸਾਲ੍ਹੋ ਦੇ ਟੋਬੇ ਦੇ ਦਰਸ਼ਨ ਇਸ਼ਨਾਨ ਕੀਤੇ ਜਾਣ [ਇਹ ਅਸਥਾਨ ਗੁਰੂ ਕੇ ਮਹਿਲ ਜੋ ਹਰਿਮੰਦਰ ਸਾਹਿਬ ਤੋਂ ਮਾਈ ਸੇਵਾਂ ਬਾਜ਼ਾਰ—ਕਰਮੋ ਡਿਉੜੀ ਚੌਂਕ ਤੋਂ ਖਬੇ, ਬਾਜ਼ਾਰ ਸੁਨਾਰਾ ਤੋਂ ਸਜੇ ਹੱਥ ਗਲੀ ਵਿਚ ਹੈ—ਗੁਰੂ ਕੇ ਮਹਿਲ ਵਾਲੀ ਗਲੀ ਲਹਿੰਦੇ ਜਾਂਦਿਆਂ ਸਾਹਮਣੇ ਭਾਈ ਸਾਲ੍ਹੋ ਦਾ ਗੁਰਦੁਆਰਾ ਹੈ ਜੋ ਗੁ: ਸੰਤੋਖ ਸਰੋ—ਗੁ: ਲੋਹਗੜ੍ਹ ਜਾਂਦੀ ਗਲੀ ਤੇ ਗੁਰੂ ਕੇ ਮਹਿਲ ਵਲੋਂ ਆਉਂਦੀ ਗਲੀ ਇਥੇ ਆ ਮਿਲਦੀ ਹੈ।

## ਸਚਖੰਡ ਯਾਤਰਾ—ਮਹਾਤਮ ਧਮਤਾਨ ਸਾਹਿਬ—

ਇਸੇ ਤਰ੍ਹਾਂ ਸ੍ਰੀ ਸਚਖੰਡ ਹਜ਼ੂਰ ਸਾਹਿਬ ਦੀ ਯਾਤਰਾ ਦਾ ਮਹਾਤਮ ਫਲ ਤਾਂ ਪ੍ਰਾਪਤ ਹੁੰਦਾ ਹੈ ਜੇ ਸਚਖੰਡ ਪਹੁੰਚਣ ਤੋਂ ਪਹਿਲਾਂ ਗੁ: ਧਮਧਾਨ ਸਾਹਿਬ ਦੇ ਦਰਸ਼ਨ ਕੀਤੇ ਜਾਵਨ, ਜੋ ਸਚਖੰਡ ਯਾਤਰੀ ਸਜਨ—ਗੁਰੂ ਫੁਰਮਾਨ ਦੀ ਪਾਲਣਾ ਕਰਦੇ ਹੋਇ ਪਹਿਲਾਂ (ਸਚਖੰਡ ਡਿਉਢੀ ਦੇ ਵਰ ਨੂੰ ਮੁਖ ਰਖਕੇ ਧਮਧਾਨ ਸਾਹਿਬ ਪਾ: ੯ ਦੇ ਦਰਸ਼ਨ ਕਰਨ ਉਪਰੰਤ ਸਚਖੰਡ ਦੀ ਯਾਤਰਾ ਕਰਨ ਦਾ ਸਹੀ ਫਲ ਪ੍ਰਾਪਤ ਕਰ ਸਕਦੇ ਹਨ।

ਬੁੱਢੇ ਦਲ ਵਿਚ ਅਜੇਹੀ ਨਿਤ ਦੀ ਘਾਲ ਕਰਕੇ ਸਿੰਘ ਅੱਕਦੇ-ਥੱਕਦੇ ਤਾਂ ਨਹੀਂ ਸਨ, ਪਰ ਕਈ ਕਈ ਦਿਨ ਲੰਗਰ ਮਸਤਾਨਾ ਰਸਤੇ ਦੀ ਥਕਾਵਟ, ਗਰਮ ਧਰਤੀ ਤੇ ਨੰਗੀ ਪੈਰੀਂ ਚਲਣਾ, ਅਜੇਹੀ ਘੋਰ ਤਪੱਸਿਆ ਕਾਰਨ, ਕਈ ਨਾਲ ਦੇ ਸਿੰਘ ਖਿਸਕਣ ਦੀ ਵਿਚਾਰ ਬਨਾਣ ਲਗ ਪਏ।

ਪਰ ਬਾਬਾ ਜੀ ਗੰਭੀਰਤਾ ਨਾਲ ਪ੍ਰੇਮ ਰੰਗਨ ਵਿਚ ਮਸਤ ਕਿਸੇ ਤਰ੍ਹਾਂ ਭੀ ਚਿੰਤਾਤੁਰ ਨਹੀਂ ਹੋਏ ਸਨ। ਜਦ ਕੋਈ ਸਿੰਘ ਸ਼ਿਕਵਾ ਕਰਦਾ ਤਾਂ ਬਾਬਾ ਜੀ ਕਹਿੰਦੇ–ਜਿਵੇਂ ਸਾਹਿਬ ਦਾ ਹੁਕਮ! ਇਹ ਕਹਿ ਸਾਥੀਆਂ ਦਾ ਦਿਲ ਧਰਵਾਸ ਬੰਧਾ ਦੇਂਦੇ।

**ਸਿੰਘਾਂ ਦੀ ਯਾਤਰਾ ਦਾ ਰਸਤਾ**—ਧਮਧਾਨ ਸਾਹਿਬ ਤੋਂ ਚੱਲ ਰੋਹਤਕ, ਦਿੱਲੀ ਗੁਰਧਾਮਾਂ ਦੇ ਦਰਸ਼ਨ ਦੀਦਾਰ ਕੀਤੇ, ਆਗਰੇ, ਗਵਾਲੀਅਰ ਗੁਰ ਅਸਥਾਨ ਦੇ ਦਰਸ਼ਨ ਦੀਦਾਰੇ ਕਰ, ਇਥੋਂ ਰਾਜਸਥਾਨ ਨੂੰ ਅਜਮੇਰ–ਜੋਧਪੁਰ ਕਿਲ੍ਹਾ ਚਤੌੜ ਗੜ੍ਹ, ਕੋਟਾ ਬੂੰਦੀ, ਰਤਲਾਮ, ਉਜੈਨ, ਬੁਰਹਾਨ ਪੁਰ, ਇੰਦੌਰ, ਬਸਮਤ, ਉਰੰਗਾਬਾਦ ਭਾਵ ਉਹਨਾਂ ਰਸਤਿਆਂ ਦੀ ਯਾਤਰਾ ਕੀਤੀ ਜਿਸ ਰਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਿਦਰ ਜਾਦਿਆਂ ਚਰਨ ਪਾ ਧਰਤ ਨੂੰ ਸੁਭਾਗੀ ਕਰ ਗਏ ਸਨ।

**ਜਥੇ ਦੇ ਸਿੰਘਾਂ ਦਾ ਖਿਸਕਣਾ**--ਅਜੇਹੀਆਂ ਸਫ਼ਰ ਦੀਆਂ ਔਕੜਾਂ, ਬਿਖੜੇ ਰਸਤੇ, ਮੁਸ਼ਕਲਾਂ ਭਰੇ ਸ਼ਫਰ, ਕਈ ੨ ਦਿਨ ਕੜਾਕੇ ਕਟਣੇ, ਇਸ ਤਰ੍ਹਾਂ ਰਸਤੇ ਵਿਚ ਹੀ ਬਹੁਤੇ ਸਿੰਘ ਉਕੜ-ਦੁਕੜ ਖਿਸਕਣ ਲਗ ਪਏ, ਕੇਵਲ ਪੰਜ ਸਿੰਘ ਹੀ ਰਹਿ ਗਏ, ਪਰ ਅਖੀਰ ਤੇ ਜਾ ਕੇ ਬਾਬਾ ਮਿੱਤ ਸਿੰਘ ਜੀ ਨਾਲ ਦੋ ਸਿੰਘਾਂ ਬਾ: ਧਰਮ ਸਿੰਘ ਤੇ ਭਾਈ ਗੁਰਦਿਤ ਸਿੰਘ ਜੀ ਨੇ ਹੀ ਸਾਥ ਦਿੱਤਾ, ਬਾਕੀ ਦੇ ਸਾਰੇ ਸਿੰਘ ਰਸਤੇ ਵਿਚ ਹੀ ਸਾਥ ਛੱਡ ਗਏ।

**ਸਾਡਾ ਇਤਿਹਾਸ**--ਤੇ ਇਤਹਾਸਕਾਰ, ਬਹੁਤ ਸਾਰੇ ਅਸਥਾਨ, ਜੋ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦੱਖਣ ਫੇਰੀ ਸਮੇਂ ਦੇ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਬਿਚਲ ਨਗਰ (ਤਖਖ ਸ੍ਰੀ ਹਜ਼ੂਰ ਸਾਹਿਬ–ਨਾਦੇੜ) ਜਾਣ ਦੇ ਪੜਾਉ-ਰਸਤਿਆਂ ਨੂੰ ਖਲਾਸੇ ਰੂਪ ਵਿਚ ਹੁਣ ਤੱਕ, ਨਾ ਤਾਂ ਕਲਮ ਬੰਦ ਕਰਕੇ ਦਰਸਾ ਸਕੇ ਹਨ ਅਤੇ ਨਾ ਹੀ ਖੋਜਣ ਲਈ ਯਤਨ ਸ਼ੀਲ ਹੋਇ ਹਨ, ਅਤੇ ਨਾ ਹੀ ਕਿਸੇ ਸਿੱਖ ਸੰਸਥਾਵਾਂ ਵਲੋਂ ਕੋਈ ਖੋਜ ਕੇਂਦਰ (ਜਥਾ–ਜਾਂ ਬੁਧੀ ਜੀਵਿਆਂ ਦੀ ਕਮੇਟੀ) ਹੀ ਬਣਾ ਕੇ ਅਜੇਹੇ ਅਸਥਾਨ ਦੀ ਭਾਲ ਕਰਾ ਕੇ. ਗੁਰ ਅਸਥਾਨ ਹੀ ਬਨਵਾਉਣ ਦਾ ਯਤਨ ਕਰਵਾਇਆ ਗਿਆ ਹੈ, ਇਹ ਸਾਡੀ ਭਾਰੀ ਅਣਗਹਿਲੀ ਤੇ ਲਾ-ਪ੍ਰਵਾਹੀ ਹੈ--ਉਹਨਾਂ ਪੜਾਵਾਂ ਤੇ ਖੋਜ ਉਪਰੰਤ ਜੇ ਅਸਥਾਨ ਬਣਾਏ ਜਾਂਦੇ ਤਾਂ ਸਹਿਜੇ ਹੀ ਹਰ ਪ੍ਰਾਂਤ ਵਿਚ ਸਿੱਖੀ-ਪ੍ਰਚਾਰ ਦੇ ਕੇਂਦਰ ਬਣ ਜਾਣ ਕਾਰਨ, ਸਿੱਖੀ ਦਾ ਉਧਰ ਦੇ ਵਸਨੀਕਾਂ ਤੇ ਪ੍ਰਭਾਵ ਪੈਂਦਾ। ਇਹ ਭਾਰੀ ਖੋਜ ਲੋੜ ਹੈ, ਜੇ ਕਿਧਰੇ ਕੋਈ ਨਿਸ਼ਾਨ ਮਿਲੇ ਭੀ ਹਨ ਤਾਂ ਉਹ ਸੇਵਾ ਤੋਂ ਵੇਹਲੇ ਅਤੇ ਬੇਧਿਆਨੇ ਪਏ ਹਨ, ਲੋੜ ਹੈ ਅੱਜ ਦੇ ਬੇਅੰਤ ਯਾਤ੍ਰੀਆਂ ਲਈ ਅਜੇਹੀ ਖੋਜ ਭਰਪੂਰ ਪੁਸਤਕ ਤਿਆਰ ਕੀਤੀ ਜਾਵੇ ਜਿਸ ਦੇ ਸਹਾਰੇ ਸ਼ਰਧਾਲੂ ਉਹਨਾਂ ਅਸਥਾਨਾਂ ਦੇ ਦਰਸ਼ਨ ਕਰ ਮਨੋ-ਭਾਵਨਾ ਪੂਰੀ ਕਰ ਸਕਣ।



ਅੱਜ ਜਦ ਇਨਸਾਨ 'ਚੰਦ' ਦੀ ਖੋਜ ਤੇ ਪੁਲਾੜ ਖੋਜੀ ਬਣ ਚੁੱਕਾ ਹੈ, ਤਾਂ ਕੀ ਇਹ ਹਿੰਦੋ-ਸਤਾਨ ਦੀ ਧਰਤੀ ਤੇ ਜਿਥੇ ਅਸੀਂ ਬੇ-ਖਟਕੇ ਫਿਰ ਸਕਦੇ ਹਾਂ ਕੀ ਗੁਰ ਅਸਥਾਨਾਂ ਦੀ ਖੋਜ ਨਹੀਂ ਕੀਤੀ ਜਾ ਸਕਦੀ? ਇਹ ਬਹਾਦਰ ਸ਼ਾਹ ਦੇ ਕਿਯਾਮ (ਪੜਾਵਾਂ) ਦੀ ਲਿਖਤ ਦੱਖਣ ਦੇਸ਼ ਜਾਣ ਸਮੇਂ ਦਸਮੇਸ਼ ਜੀ ਦੇ ਪੜਾਵਾਂ ਦਾ ਵੇਰਵਾ ਆਸਾਨੀ ਨਾਲ ਮਿਲ ਸਕਦਾ ਹੈ। ਜੋ ਖੋਜ ਦੀ ਲੋੜ ਹੈ ਤੇ ਖੋਜ ਕਰਕੇ ਸਤਿਗੁਰਾ ਦੇ ਯਾਦਗਾਰੀ ਅਸਥਾਨ ਬਣਾਏ ਜਾਣੇ ਚਾਹੀਦੇ ਹਨ।

ਭਾਵੇਂ ਕਈ ਮਹਾਂਪੁਰਸ਼ਾਂ ਨੇ ਯਾਤਰੀਆਂ ਦੀ ਸਹੂਲਤ ਲਈ ਰਸਤੇ ਵਿਚ ਜ਼ਮੀਨਾਂ ਖਰੀਦ ਕੇ ਪੜਾਉਂ (ਗੁਰਦੁਆਰੇ)ਅਤਿ ਸੁੰਦਰ ਬਣਾਏ ਹਨ ਜਿਥੇ ਯਾਤਰੀਆਂ ਨੂੰ ਹਰ ਤਰ੍ਹਾਂ ਦੀ ਸਹੂਲਤ ਬਿਸ਼ਰਾਮ, ਲੰਗਰ ਆਦਿ ਹਰ ਤਰ੍ਹਾਂ ਮਿਲਦਾ ਹੈ, ਇਹ ਵੱਡਾ ਪ੍ਰਉਪਕਾਰ ਹੈ।

## ਬਾਬਾ ਜੀ ਦੀ ਯਾਤਰਾ ਸਮੇਂ ਉਸ ਦੇਸ਼ ਦੀ ਹਾਲਤ

ਪਰ ਜਦ ਬਾਬਾ ਜੀ, ਇਹਨਾਂ ਰਸਤਿਆਂ ਵਿਚੋਂ ਗੁਜਰੇ ਸਨ ਤਾਂ ਉਸ ਵਕਤ ਨਾ ਕੋਈ ਗੁਰ-ਦੁਆਰਾ ਤੇ ਨਾ ਹੀ ਬਿਸ਼ਰਾਮ ਦੀ ਕੋਈ ਥਾਂਉ, ਉਸ ਵਕਤ ਓਧਰ ਸ਼ਾਇਦ ਹੀ ਸਿੰਘਾਂ ਦੇ ਦਰਸ਼ਨ ਖੁਸ਼ ਕਿਸਮਤੀ ਨਾਲ ਹੁੰਦੇ ਹੋਵਣਗੇ।

ਕਿਧਰੇ ੨ ਛੰਨਾ-ਛਪਰ, ਰੇਤਲਾ ਮੁਲਕ, ਕਿਧਰੇ ਕਾਲੀ ਮਿੱਟੀ, ਪਰ ਚਾਰੋਂ ਪਾਸੇ ਸੁੰਨਸਾਨ, ਤੱਪਦੀ ਧਰਤੀ, ਨਾ ਕੋਈ ਆਦਮੀ ਹੀ ਛੇਤੀ ਨਜ਼ਰੀਂ ਪੈਂਦਾ, ਜੋ ਭੀ ਝੁੱਗੀਆਂ ਹੁੰਦੀਆਂ ਤੋਂ ਪ੍ਰਗਟ ਹੁੰਦਾ ਜੋ ਅਤਿ ਗਰੀਬੀ ਵਿਚ ਇਹ ਲੋਕ ਰਹਿ ਰਹੇ ਹਨ। ਰੇਗਸਤਾਨ ਵਿਚ ਪਾਣੀ ਦੀ ਭਾਰੀ ਕਿੱਲਤ, ਤੱਪਦੇ ਥੱਲ, ਅਣਪਛਾਤੇ ਮਨੁਸ਼ ਫਿਰ ਬੋਲੀ ਦੀ ਸਮਝ ਭੀ ਨਹੀਂ ਆਉਂਦੀ ਸੀ।

ਅਜਬ ਪਹਿਰਾਵੇ, ਅਜਬ ਰਹਿਣ-ਬਹਿਣ ਸਹਿਣ ਦੇ ਢੰਗ ਤਰੀਕੇ ਅਸਚਰਜ ਕਰਨ ਵਾਲੀ ਦਿਸ਼ਾ ਸੀ, ਬੋਲੀ ਨਾ ਸਮਝਨ ਦੇ ਕਾਰਨ ਲੰਗਰ ਲਈ ਰਸਦ ਆਦਿ ਦੀ ਭਾਰੀ ਮੁਸ਼ਕਲ ਆਉਂਦੀ, ਪਰ ਸਿੰਘਾਂ ਦੇ ਪਹਿਰਾਵੇ ਸ਼ਸਤ੍ਰ-ਧਾਰੀ ਇਹ ਅਸਚਰਜ ਬਾਣਾ, ਵੇਖ ਕਈ ਲੋਕ ਡਰਦੇ ਭੀ ਨੇੜੇ ਨਾ ਆਉਂਦੇ, ਇਉਂ ਜਲ ਪਾਣੀ ਦੀ ਹੋਰ ਭੀ ਸਮੱਸਿਆ ਖੜੀ ਹੋ ਜਾਂਦੀ, ਠੇਠ ਪੰਜਾਬੀ ਬੋਲੀ, ਭਲਾਂ ਰਾਜਸਥਾਨੀ ਚਤੌੜਗੜ੍ਹੀਏ ਠਾਕਰ-ਮਰਹੱਟੇ ਕਿਵੇਂ ਸਮਝਦੇ, ਇਹ ਇਕ ਵਡੀ ਮੁਸ਼ਕਲ ਸੀ, ਪਰ ਇਹਨਾਂ ਸਾਰੀਆਂ ਮੁਸ਼ਕਲਾਂ ਦਾ ਟਾਕਰਾ ਕਰਦੇ ਕਿਸੇ ਪਾਸੋਂ ਕੁਝ ਮੰਗਦੇ ਨਾ, ਵਾਹਿਗੁਰੂ ਜੀ ਦੇ ਹੁਕਮ ਰਜ਼ਾ ਵਿਚ ਕੱਟ ਲੈਂਦੇ, ਤੇ 'ਸਾਹਿਬ ਮੇਰਾ ਮੇਹਰਬਾਨ' ਦੀਆਂ ਅਸਚਰਜ ਲੀਲ੍ਹਾ ਨੂੰ ਤੱਕ ਕੇ, ਆਪੇ ਦਯਾਵਾਨ, ਕਿਸੇ ਵਿਚ ਮੇਹਰ ਪਾ ਕੇ ਆਪ ਆ ਤਰੁਠਦਾ ਤੇ ਰਸਤਾਂ ਆ ਜਾਂਦੀਆਂ, ਰਸਤੇ ਵਿਚ ਸਤਿਗੁਰੂ ਆਪ ਲੋਕਾਂ ਅੰਦਰ, ਐਸੀ ਭਾਵਨਾ ਪ੍ਰੇਰਤ ਕਰ ਦੇਂਦੇ ਸ਼ਰਧਾਵਾਨ ਕਰਵਾ ਦੇਂਦੇ, ਜਦ ਬਾਬਾ ਜੀ ਸਰਬ-ਲੋਹ ਦਾ ਲੰਗਰ ਤਿਆਰ ਕਰਦੇ ਤੇ ਉਹਨਾਂ ਲੋਕਾਂ ਨੂੰ ਗੁਰੂ ਮਰਯਾਦਾ ਅਨੁਸਾਰ ਸਭ ਨੂੰ ਛਕਾਉਂਦੇ ਤੇ ਉਹਨਾਂ ਨੂੰ ਇਕ ਅਕਹਿ-ਰਸ ਆਉਂਦਾ, ਜਿਸ ਤੇ ਉਹਨਾਂ ਅੰਦਰ ਪ੍ਰੇਮ-ਪਿਆਰ ਤੇ ਹੋਰ ਕੁਝ ਦਿਨ, ਦਰਸ਼ਨ ਕਰਨ ਤੇ ਲੰਗਰ ਸੇਵਾ ਦੀ ਭਾਵਨਾ ਜਾਗਦੀ।

ਇਸ ਤਰ੍ਹਾਂ ਕਈ ਅਸਥਾਨਾਂ ਤੇ ਪ੍ਰੇਮ-ਬੱਧ, ਬਾਬਾ ਜੀ ਟਿਕ ਜਾਂਦੇ, ਕਿਉਂਕਿ ਬਾਬਾ ਜੀ ਕਿਸੇ ਦੀ

ਭਾਵਨਾ ਪ੍ਰੇਮ-ਜਾਗ੍ਰਤੀ ਨੂੰ ਠੇਸ ਨਹੀਂ ਪੁਚਾਉਣਾ ਚਾਹੁੰਦੇ ਸਨ।

ਨਿਰੰਕਾਰ ਦੇ ਨਿਯਮਾਂ ਅਨੁਸਾਰ 'ਜਿਨ ਪ੍ਰੇਮ ਕੀਓ' ਜੇ ਪ੍ਰੇਮ ਵਸ ਭਗਵਾਨ ਬਿਦਰ ਦਾ ਅਲੂਣਾ ਸਾਗ ਭੀ ਛੱਤੀ ਪ੍ਰਕਾਰ ਦੇ ਭੋਜਨ ਨਾਲੋਂ ਵਧ ਸੁਆਦੀਕ ਸਮਝ ਛਕ ਜਾਂਦੇ ਹਨ, ਕੇਲਿਆਂ ਦੇ ਛਿੱਲੜ ਤੇ ਭੀਲਣੀ ਦੇ ਜੂਠੇ ਬੇਰ 'ਅੰਮ੍ਰਿਤ' ਜਾਣ ਛੱਕ ਸਕਦੇ ਹਨ, ਤਾਂ ਗੁਰੂ ਕਾ ਸਿਖ ਜਿਸ ਦਾ ਆਦਰਸ਼ ਹੀ ਕੇਵਲ ਕਾਦਰ ਦੀ ਕੁਦਰਤ 'ਖਾਲਕ ਖਲਕ, ਖਲਕ ਮਹਿ ਖਾਲਕ' ਦੀ ਦ੍ਰਿਸ਼ਟੀ ਵਿਚ ਸਮੋਇਆ ਹੋਵੇ, ਉਹ ਕਿਉਂ ਨਾ ਪ੍ਰੇਮ ਬੰਧਨਾਂ ਦਾ ਸਤਕਾਰਸ ਹੋਵੇ, ਫਿਰ ਬ੍ਰਹਮ ਅਵਸਥਾ ਦੇ ਬਾਬਾ ਜੀ ਭਲਾ ਕਿਵੇਂ ਕਿਸੇ ਦੇ ਪ੍ਰੇਮ ਤਾਰਾਂ-ਤਰਬਾਂ ਨੂੰ ਤੋੜ ਸਕਦੇ ਸਨ, ਸਗੋਂ ਭੁਲੀ ਭਟਕੀ ਲੋਕਾਈ ਨੂੰ ਜੋੜਨ ਲਈ ਤਾਂ ਸਹਾਇਕ ਹੋ ਸਕਦੇ ਸਨ।

**ਰਸਤੇ ਦੇ ਅਸਚਰਜ ਕੌਤਕ**—ਕਿਧਰੇ ਮਾਰੂਥਲਾਂ ਦੀ ਤੱਪਦੀ ਰੇਤ, ਕਿਧਰੇ ਭਿਅੰਕਰ ਜੰਗਲ ਬੀਆਬਾਨ ਨਾ ਵਸੋਂ ਨਾ ਕੋਈ ਪਥਰੀਲੇ ਪਹਾੜ, ਕਿਧਰੇ ਨਦੀ ਨਾਲੇ, ਤੇ ਕਿਧਰੇ ਭਿਅੰਕਰ ਜੰਗਲ ਬੀਆਬਾਨ ਨਾ ਵਸੋਂ ਨਾ ਕੋਈ ਫਸਲ, ਨਾ ਜਲ, ਨਾ ਕੋਈ ਪੁਰਸ਼ ਦੇ ਮੱਥੇ ਲਗਣ ਦੀ ਸੰਭਾਵਨਾ, ਕੋਹਾਂ ਬੱਧੀ ਜੰਗਲ ਉਹ ਭੀ ਸ਼ੇਰਾਂ ਚੀਤਿਆਂ ਤੇ ਖੂੰ-ਖਾਰ ਜੰਗਲੀ ਜਾਨਵਰਾਂ ਨਾਲ ਭੈ ਭੀਤ ਰਸਤੇ, ਪਰ ਬਾਬਾ ਜੀ ਅਡੋਲ ਚਿੱਤ ਕੁਦਰਤ ਦੇ ਇਹਨਾਂ ਕੌਤਕਾਂ ਨੂੰ ਵੇਖਦੇ ਆਪਣੀ ਮੰਜ਼ਲੇ ਤੁਰਦੇ ਰਹੇ।

**ਸਾਧੂ ਜਨਾਂ ਦਾ ਮਿਲਾਪ**—ਚਿਤੌੜ ਤੋਂ ਚਾਲੇ ਪਾ, ਦੁਪਹਿਰ ਢਲੀ–ਸ਼ਾਮ ਦਾ ਨੇੜਲਾ ਹੁੰਦੇ, ਇਕ ਨਦੀ ਕਿਨਾਰੇ ਜਾ ਪੁਜੇ, ਨਦੀ ਦਾ ਰਮਣੀਕ ਤੱਟ, ਨਿਰਮਲ ਜਲ, ਪਹਾੜਾਂ ਦੀ ਮਨ ਮੋਹਣੀ ਛੱਬ, ਦਰਖਤਾਂ ਦੀ ਹਰਿਆਵਲ ਤੇ ਕੁਦਰਤ ਦੀ ਸੁਹੱਪਣਤਾ, ਕੁਝ ਰਸਤੇ ਦੀ ਥਕਾਵਟ ਬਾਬਾ ਜੀ ਸਾਥੀਆਂ ਦੀ ਮਹਿਸੂਸ ਕਰਦੇ ਹੋਏ ਕਿਹਾ ਸਾਥੀਓ ! ਅਗੇ ਬੜਾ ਹੋਰ ਭੀ ਭਿਅੰਕਰ ਜੰਗਲ ਆ ਰਿਹਾ ਹੈ, ਆਹ ਵੇਖੋ ਇਥੇ ਭੀ ਸ਼ੇਰਾਂ ਦੇ ਦਹਾੜਨ ਦੀਆਂ ਅਵਾਜ਼ਾਂ ਕਿੰਨੀਆਂ ਭਿਅੰਕਰ ਆ ਰਹੀਆਂ ਹਨ, ਸ਼ਾਮ ਹੋਣ ਹੀ ਵਾਲੀ ਹੈ, ਘੋੜਿਆਂ ਲਈ ਭੀ ਕਿਤਨਾ ਸੁੰਦਰ ਘਾਹ ਚਰਨ ਨੂੰ ਹੈ। ਅਗੇ ਕਿਧਰੇ ਘੋੜਿਆਂ ਤੇ ਸ਼ੇਰ ਹਮਲਾ ਨਾ ਕਰ ਦੇਣ, ਇਥੇ ਹੀ ਨਦੀ ਤੱਟ ਤੇ ਆਸਨ ਲਾ ਲਏ ਜਾਵਣ।

**ਬਾਬਾ ਧਰਮ ਸਿੰਘ ਤੇ ਸਾਥੀ**—ਭਾਵੇਂ ਇਹਨਾਂ ਸਤਬਚਨ ਕਹਿਆ, ਜਿਵੇਂ ਆਪ ਦੀ ਰਜ਼ਾ ! ਹਾਂ ਥੱਕ ਭੀ ਗਏ ਹਾਂ–ਪਰ ਬਾਬਾ ਜੀ ਦੇ ਰਾਜ਼ ਦੀ ਸਮਝ ਨਾ ਪਈ, ਕਿ ਅਗੇ ਦਿਨ ਛੁਪਣ ਉਪਰੰਤ ਆਸਨ ਲਾਉਂਦੇ ਸੀ–ਅਜੇ ਤਾਂ ਕਿੰਨਾ ਸਫਰ ਹੋਰ ਹੋ ਸਕਦਾ ਸੀ, ਦਿਨ ਕਿੰਨਾ ਬਾਕੀ ਹੈ, ਅੱਜ ਅਜੇਹਾ ਬਾਬਾ ਜੀ ਨੇ ਮਨ ਕਿਵੇਂ ਬਣਾ ਲਿਆ ਏ ?

## ਅਚਾਨਕ ਸਾਧੂ ਦੇ ਚੇਲੇ ਦਾ ਨਦੀ ਤੱਟ ਤੇ ਆਉਣਾ

ਅਜੇ ਅਜੇਹੀਆਂ ਵਿਚਾਰਾਂ ਵਿਚ ਆਸਣ ਲਾਣ ਦੇ ਤਿਆਰੀਆਂ ਵਿਚ ਹੀ ਸਨ, ਕਿ ਸਾਹਮਣੀ ਪਹਾੜੀ ਉਪਰੋਂ ਪਗਡੰਡੀ ਰਸਤੇ, ਇਕ ਸਾਧੂ-ਮੋਢੇ ਤੇ ਗਾਗਰ, ਜਲ ਭਰਨ, ਨਦੀ ਤੇ ਆ ਰਿਹਾ ਸੀ, ਜਿਸ ਦਾ ਕੱਦ ਉੱਚਾ ਲੰਮਾ, ਸੁੰਦਰ ਮੁੱਖ, ਚੇਹਰੇ ਤੇ ਨਾਮ-ਬੰਦਗੀ ਦਾ ਹੁਲਾਸ ਚਮਕ ਸੀ, ਤੇੜ ਲੰਗੋਟੀ



ਸਿਰ ਤੇ ਜਟਾਂ, ਨਦੀ ਤੇ ਆ ਕੇ ਜਦ ਪਾਣੀ ਭਰਨ ਲੱਗਾ, ਤਾਂ ਇਸ ਦੀ ਨਜ਼ਰ ਬਾਬਾ ਜੀ ਤੇ ਇਹਨਾਂ ਸਾਥੀਆਂ ਤੇ ਪਈ, ਬੜੇ ਗਹੁ ਨਾਲ ਤੱਕਿਆ, ਕੁਝ ਸੋਚਾਂ ਵਿਚ–ਇਹ ਕੌਣ ਹੋਵਣ, ਇਸ ਭਿਆਨਕ ਸ਼ੇਰਾਂ ਦੇ ਜੰਗਲ ਵਿਚ ਘੋੜਿਆਂ ਸਮੇਤ ਕਿਵੇਂ ਆ ਪਹੁੰਚੇ ਹਨ, ਇਹ ਮਨੁਖ, ਜਿਨਾਂ ਦੀ ਡੀਲ ਡੌਲ ਭੀ ਅਣੋਖੀ ਜੇਹੀ ਜਾਪਦੀ ਏ ? ਪੁਛਾਂ ਤਾਂ ਸਹੀ ਕੌਣ ਹੋ ? ਕਹਾਂ ਸੇ ਆਏ ਹੋ ? ਕਹਾਂ ਜਾਣਾ ਹੈ ? ਕਿਉਂਕਿ ਮੇਰਾ ਗੁਰਦੇਵ ਅੰਤਰਯਾਮੀ ਹੈ, ਮੱਤ ਮੁਝੇ ਪੂਛ ਲੇ, ਕਿ ਨਦੀ ਤੱਟ ਪੈ ਜੋ ਆਏ ਹੈਂ ਉਨ ਕੋ ਯਹਾਂ ਕਿਉਂ ਨਹੀਂ ਲਾਏ, ਮੈਂ ਕਿਆ ਉਤਰ ਦੂੰਗਾ ?

**ਸਾਧੂ**—ਆਪ ਕੌਣ ਹੈਂ ? ਕਿਧਰ ਸੇ ਆਏ ਹੈਂ ? ਕਿਧਰ ਜਾਣਾ ਹੈ ?

ਯਹ ਭਿਅੰਕਰ ਜੰਗਲ ਹੈ ਸ਼ੇਰੋਂ ਕਾ ਕੈਸੇ ਆ ਗਏ ਹੋ ਯਹਾਂ, ਇਕ ਦਮ ਸਾਧੂ ਨੇ ਕਈ ਸਵਾਲ ਕਰ ਦਿਤੇ। ਬਾਬਾ ਧਰਮ ਸਿੰਘ ਤੇ ਸਾਥੀ ਇਹ ਅਜੀਬ ਖੇਡ ਵੇਖ ਅਸਚਰਜ ਹੋ ਰਹੇ ਸਨ, ਲੌ ਇਸ ਲਈ ਬਾ: ਮਿੱਤ ਸਿੰਘ ਜੀ ਅੱਜ ਦਿਨ ਛੁਪਣ ਤੋਂ ਪਹਿਲਾਂ ਹੀ ਆਸਣ ਲਾਣ ਲਈ ਕਹਿ ਰਹੇ ਸਨ ? ਹੋ ਸਕਦਾ ਏ ਇਹਨਾਂ ਦੀ ਕੋਈ ਜਾਣ ਪਹਿਚਾਣ ਵਾਲਾ ਸਾਧੂ ਹੋਵੇਗਾ।

**ਬਾਬਾ ਮਿੱਤ ਸਿੰਘ ਜੀ**—ਹਾਂ ਭਲੇ ਪੁਰਸ਼ ! ਹਮ ਪੰਜਾਬ ਸੇ ਆਏ ਹੈਂ, ਔਰ ਗੁਰੂ ਨਾਨਕ ਦੇਵ ਕੀ ਸੰਪ੍ਰਦਾਏ ਕੇ ਸ਼ਿੱਸ਼ ਹੈਂ, ਔਰ ਗੁਰੂ ਗੋਬਿੰਦ ਸਿੰਘ ਜੀ ਕੇ ਸਿੰਘ ਹੈਂ, ਹਾਂ ਹਮ ਯਾਤਰਾ ਕਰਨੇ–ਜਹਾਂ ਗੁਰੂ ਨਾਨਕ ਦੇਵ ਜੀ ਔਰ ਗੁਰੂ ਗੋਬਿੰਦ ਸਿੰਘ ਜੀ ਕੇ ਚਰਨ ਪੜੇ ਥੇ ਉਸ ਧਰਤੀ ਕੋ ਪ੍ਰਣਾਮ ਕਰਨੇ ਕੇ ਲੀਏ, ਔਰ ਨਾਦੇੜ ਦੱਖਣ ਮੇਂ ਹਮਾਰੇ ਮੁਕਤੀ ਦਾਤਾ ਕੇ ਅਸਥਾਨ ਕੇ ਦਰਸ਼ਨ ਕਰਨੇ ਕੋ ਜਾ ਰਹੇ ਹੈਂ।

**ਸਾਧੂ**—ਆਪ ਨਾਨਕ ਕੇ ਸ਼ਿੱਸ਼ ਹੋ ? ਆਪ ਕੋ ਪ੍ਰਣਾਮ !

ਹਾਂ ਯਹਾਂ ਅਟਕਣਾਂ, ਮੈਂ ਅਭੀ ਗੁਰਦੇਵ ਜੀ ਸੇ ਆਗਿਆ ਲੇ ਕਰ ਆਤਾ ਹੂੰ, ਮੇਰੇ ਆਣੇ ਤਕ ਜਾਣਾ ਨਹੀਂ ? ਕਿਉਂਕਿ ਮੇਰਾ ਗੁਰਦੇਵ, ਗੁਰੂ ਨਾਨਕ ਕੇ ਬਾਰੇ ਮੁਝੇ ਕਈ ਦਫਾ ਉਨ ਕੀ ਬਾਤੇਂ ਸੁਣਾਇਆ ਕਰਤੇ ਹੈਂ, ਇਸ ਲੀਏ ਉਨ ਕੋ ਬਤਾ ਕਰ–ਆਗਿਆ ਲੇ ਕਰ ਆਊਂ ? ਮੇਰੀ ਅਰਜ਼ ਜ਼ਰੂਰ ਪ੍ਰਵਾਨ ਕਰਨੀ ਯਹਾਂ ਸੇ ਮਤ ਜਾਈਐ ? ਵਰਨਾ ਮੇਰੇ ਗੁਰਦੇਵ ਮੁਝ ਪਰ ਖਫਾ ਹੋ ਜਾਏਂਗੇ–ਐਸਾ ਨਾ ਕਰਨਾ, ਮੇਰੇ ਆਣੇ ਤੱਕ ਮਤ ਜਾਣਾ ਹੋਗਾ ?

**ਬਾਬਾ ਮਿੱਤ ਸਿੰਘ ਜੀ**—ਨਹੀਂ ਸਾਧੂ ਜਨਾ !

ਆਪ ਭਰਮ ਮੱਤ ਕਰੋ, ਹਮ ਯਹਾਂ ਹੀ ਠਹਿਰੇਂਗੇ, ਔਰ ਰਾਤ ਭੀ ਯਹਾਂ ਗੁਜ਼ਾਰਨ ਕਰੇਂਗੇ। ਇਸੀ ਲੀਏ ਤੋ ਯਹਾਂ ਆਏ ਹੈਂ।

**ਸਾਧੂ**—ਹੱਛਾ ! ਤੋ ਫਿਰ ਠਹਿਰੋ

ਮੈਂ ਅਭੀ ਆਇਆ, ਗੁਰਦੇਵ ਜੀ ਕਾ ਹੁਕਮ ਲੇ ਕਰ।

**ਬਾਬਾ ਧਰਮ ਸਿੰਘ ਜੀ**—ਇਧਰ ਵਿਸਮਾਦ ਹੋਇ, ਭੀ ਪਾ ਦਿਆ ਕਰੋ, ਅਸੀਂ ਬਾਬਾ ਧਰਮ ਸਿੰਘ ਤੇ ਸਾਥੀ, ਬਾਬਾ ਜੀ ਇਹ ਕੌਣ ਸਨ ਕੁਝ ਸਾਡੀ ਸਮਝੇ
ਤਾਂ ਪ੍ਰਭੂ ਦੇ ਨਿਤ ਨਵੇਂ ਕੌਤਕ ਵੇਖ ਹੈਰਾਨ ਹੀ ਹੋਈ ਜਾਂਦੇ ਹਾਂ।

**ਬਾਬਾ ਮਿੱਤ ਸਿੰਘ ਜੀ**--ਠਹਿਰੋ! ਆ ਜਾਣ ਦਿਓ ਸਾਧੂ ਨੂੰ, ਕਿਸ ਨੇ ਇਸ ਵੇਲੇ ਨਦੀ ਤੱਟ ਤੇ
ਉਸ ਤੋਂ ਸਭ ਕੁਝ ਪੁਛ ਲੈਣਾ, ਇਹ ਕੌਣ ਸੀ, ਕਿਧਰੋਂ ਆਇਆ? ਧੰਨ ਗੁਰੂ ਨਾਨਕ ਦੇਵ
ਜਲ ਭਰਨ ਭੇਜਿਆ ਹੈ? ਬਾਬਾ ਧਰਮ ਸਿੰਘ ਜੀ, ਉਤਾਵਲੇ ਨਾ ਹੋਇਆ ਕਰੋ,
ਜੀ ਦੀਆਂ ਅਸਚਰਜ ਖੇਡਾਂ (ਲੀਲਾ) ਵੇਖਿਆ ਕਰੋ।

[ਜਾਣਦੇ–ਅਣਜਾਣੇ ਬਣ ਕੇ ਬਾਬਾ ਜੀ ਸਾਥੀਆਂ ਨੂੰ ਖੋਹਲਕੇ ਨਹੀਂ ਦਸ ਰਹੇ]

**ਸਾਧੂ**--ਸਰਪੱਟ, ਪਗਡੰਡੀ ਰਾਹੀਂ ਦੌੜਦਾ ਸਾਹੋ-ਸਾਹੀ ਹੋਇਆ ਜਾ
ਗਾਗਰ ਨਦੀ ਤੱਟ ਤੇ ਹੀ ਛੱਡ ਕੇ, ਆਪਣੇ ਗੁਰਦੇਵ ਦੀ ਕੁਟੀਆ ਪਾਸ, (ਜਿਥੇ ਇਸ ਦੇ
ਖਲੋਤਾ, ਜੋ ਤਕਰੀਬਨ ਹੇਠੋਂ ਉਪਰ ੧੦੦ ਗਜ਼ ਤੇ ਪਹਾੜੀ ਦੀ ਸਿਖਰ ਤੇ ਸੀ ਲਮਕ ਕੇ ਅੱਖਾਂ ਨੂੰ ਪਰਦੇ ਵਿਚ
ਗੁਰਦੇਵ ਬਹੁਤ ਵੱਡੀ ਆਯੂ ਵਾਲੇ, ਜਿਨਾਂ ਦੇ ਭਰਵੱਟੇ ਅੱਖਾਂ ਤੋਂ ਹੇਠਾਂ ਬੈਠੇ ਸਨ।
ਢੱਕ ਰਖਿਆ ਸੀ. ਲੰਮੀਆਂ ਜਟਾਂ, ਤੇੜ ਲੰਗੋਟੀ, ਮਥੇ ਨੂਰ ਹੀ ਨੂਰ,
ਸਾਹੋ-ਸਾਹ, ਗੁਰੂ ਪਾਸ ਪਹੁੰਚ ਡੰਡਵਤ ਕੀਤੀ?

**ਗੁਰਦੇਵ**–ਕਿਆ ਹੂਆ ਹੈ ਬਾਲਕੇ? ਕਿਆ ਤੱਟ ਪੇ ਸ਼ੇਰ ਥਾ, ਜਾਂ
ਤੁਮਾਰੀ ਖਾਲ (ਬਦਨ) ਤੋਂ ਸਾਸ ਇਤਨਾ ਤੇਜ਼ ਕਿਉਂ ਆ ਰਿਹਾ ਹੈ, ਹੈਂ? ਜਲ
ਕੋਈ ਔਰ ਦਰਿੰਦਾ ਜਾਨਵਰ? ਜਾਂ ਕਿਸੀ ਭਿਆਨਕ ਚੀਜ਼ ਸੇ ਤੂੰ ਡਰ ਕਰ ਭਾਗ ਆਇਆ ਜਿਵੇਂ–
ਕੀ ਗਾਗਰ ਕਹਾਂ ਹੈ? (ਸਾਧੂ ਭੀ ਜਾਣਦੇ, ਅਣਜਾਣੇ ਬਣ ਕੇ ਸ਼ਿਸ਼ ਨੂੰ ਪੁਛ ਰਹੇ ਸਨ)
'ਬ੍ਰਹਮ ਗਿਆਨੀ ਸਦਾ ਨਿਰਲੇਪ॥' [ਆਪਾ ਛੁਪਾ ਕੇ ਜ਼ਾਹਿਰ ਨਹੀਂ ਹੁੰਦੇ]

**ਚੇਲਾ ਸਾਧੂ**—ਗੁ ਰ ਦੇ ਵ ਜੀ, ਨਾ ਹੀ, ਆਪ ਕਹਾ ਕਰਤੇ ਥੇ,
(ਕੁਝ ਲੰਬੇ ਸਾਹ ਨਾਲ) ਗੁਰਦੇਵ, ਨਾ ਸ਼ੇਰ ਥਾ, ਨਾ ਕੋਈ ਦਰਿੰਦਾ ਜਾਨਵਰ, ਕੌਤਕ ਸੁਣਾਇਆ
ਕਿ ਯਹਾਂ ਗੁਰੂ ਨਾਨਕ ਦੇਵ ਜੀ ਆਏ ਥੇ? ਕਈ ਦਫ਼ਾ ਆਪ ਉਨ ਕੇ ਅਸਚਰਜ ਮੈਂ ਭੀ ਉਸ ਗੁਰੂ
ਕਰਤੇ ਥੇ, ਕਹਾ ਕਰਤੇ ਥੇ, ਕਿ ਕਲਯੁਗ ਮੇਂ ਪ੍ਰਮੇਸ਼੍ਵਰ ਰੂਪ ਧਾਰ–ਅਵਤਰੇ ਥੇ?
ਜਗਤ ਕਾ ਉਪਾਸ਼ਕ ਹੂੰ?

**ਗੁਰਦੇਵ**-ਅਰੇ ਕੁਝ ਬਤਾਓਗੇ ਭੀ ਕਿ ਨਹੀਂ? ਕਿਆ ਹੁਆ, ਜੋ ਤੁਮ ਦੌੜੇ ਆਏ
ਹੋ, (ਹਾਂ ਮੈਂ ਤੁਝੇ ਗੁਰੂ ਨਾਨਕ ਜੀ ਕੀ ਸਾਖੀਆਂ ਸੁਣਾਇਆ ਕਰਤਾ ਥਾ, ਮਗਰ ਹੂਆ ਕਿਆ?) ਇਸੀ
ਲੀਏ ਉਨਕੇ ਅਸਥਾਨ ਕੀ ਅਬ ਤੱਕ ਪੂਜਾ ਕਰਤਾ ਆ ਰਹਾਂ ਹੂੰ, ਬਤਾਓ ਬਾਤ ਕਿਆ ਹੈ, ਕਿਉਂ ਪੂਛ



ਰਹੇ ਹੋ, ਕਿਆ ਗੁਰੂ ਨਾਨਕ ਕੇ ਦਰਸ਼ਨ ਤੋ ਨਹੀਂ ਕਰ ਆਏ, ਕਿਆ ਉਨ ਕੇ ਸਾਥ ਭਾਈ ਬਾਲਾ ਔਰ
ਮਰਦਾਨਾ ਰਬਾਬ ਲੀਏ ਸਾਥ ਥੇ? ਕੈਸੇ ਥੇ, ਕਿਆ ਰੂਪ ਧਾਰ ਆਏ ਹੈਂ?

**ਚੇਲਾ(ਸਾਧੂ)**–ਨਹੀਂ ਗੁਰਦੇਵ! ਮੈਂ ਕਿਸੀ ਸੇ ਡਰਾ ਨਹੀਂ?
ਨਾ ਸ਼ੇਰ ਥਾ, ਨਾ ਕੋਈ ਦਰਿੰਦਾ ਜਾਨਵਰ।

**ਗੁਰਦੇਵ**—ਅਰੇ ਫਿਰ ਗਾਗਰ ਕਹਾਂ ਹੈ?
ਵਹਾਂ ਕਿਉਂ ਛੋੜ ਆਇਆਂ ਹੈਂ? ਜਲ ਕਿਉਂ ਨਹੀਂ ਲਾਇਆ, ਮੁਝੇ ਪਿਆਸ ਲਗੀ ਥੀ?

**ਚੇਲਾ**—ਨਹੀਂ ਗੁਰਦੇਵ ਜੀ,
ਮੈਂ ਕਿਸੀ ਸੇ ਡਰ ਕਰ ਨਹੀਂ ਆਇਆ, ਔਰ ਨਾ ਹੀ ਵਹਾਂ ਸ਼ੇਰ ਯਾ ਕੋਈ ਜਾਨਵਰ ਥਾ?

**ਗੁਰਦੇਵ**–ਅਰੇ ਫਿਰ ਕੌਣ ਸੀ ਤੁਮ ਪਰ ਮੁਸੀਬਤ ਆਣ ਪੜੀ ਹੈ,
ਗਾਗਰ ਕਹਾਂ ਹੈ, ਜਲ ਕਿਉਂ ਨਹੀਂ ਲਾਇਆ, ਹਮਹ ਬਹੁਤ ਪਿਆਸ ਲਗ ਰਹੀ ਹੈ?
ਚੇਲਾ ਕੀ ਜਾਣੇ ਅੱਜ ਪਿਆਸ ਕਿਉਂ ਲਗ ਰਹੀ ਹੈ, ਇਹ ਕਾਹਦੀ ਪਿਆਸ ਸੀ, ਅੱਜ ਪਹਿਲਾ
ਮੌਕਾ ਸੀ ਜਦ ਸਾਧੂ ਨੇ ਦੁਪਹਿਰ ਬਾਹਦ (ਇਸ ਸਮੇਂ) ਪਾਣੀ ਮੰਗਵਾਇਆ ਸੀ, ਇਹ ਤਾਂ ਮਹਾਂਪੁਰਸ਼
ਦਾ ਇਕ ਬਹਾਨਾ ਸੀ–ਜਾਣਦੇ ਸਨ ਕਿ ਤਿੰਨ ਬਿਹੰਗਮ ਆ ਰਹੇ ਹਨ, ਉਹਨਾਂ ਦੀ ਜਾਣਕਾਰੀ ਲਈ
ਪਿਆਸ ਦੇ ਬਹਾਨੇ ਪਾਣੀ ਮੰਗਵਾਉਣ ਦੀ ਖੇਡ ਕੀਤੀ।
ਅਰੇ ਗਾਗਰ ਕਿਉਂ ਛੋੜ ਆਇਆ ਹੈਂ? ਕੋਈ ਉਠਾ ਕਰ ਲੇ ਗਿਆ ਤੋ ਹਮ ਪਿਆਸੇ ਰਹਿ
ਜਾਏਂਗੇ, ਫਿਰ ਕਹਾਂ ਸੇ ਬਰਤਨ ਲਾਏਂਗੇ।

**ਚੇਲਾ** ਗੁਰਦੇਵ ਜੀ! ਕਿਆ ਬਤਾਊਂ?
ਜਦ ਨਦੀ ਤੱਟ ਪਰ ਪਹੁੰਚਾ, ਔਰ ਜਲ ਭਰਨੇ ਲਗਾ, ਤੋ ਤੀਨ ਮੂਰਤੀ (ਮਾਨਸ) ਕੁਛ ਅਜੀਬ ਸੀ
ਸੂਰਤ ਸ਼ਕਲ ਦੇਖੀ, ਉਨ ਕੇ ਪਾਸ ਦੋ ਘੋੜੇ ਭੀ ਥੇ, ਨੀਲੇ ਬਸਤਰ–ਉਨ ਕੇ ਪਾਸ ਸ਼ਸ਼ਤ੍ਰ ਭੀ ਥੇ,
ਪਹਿਲੇ ਤੋ ਮੈਂ ਡਰਾ, ਮਗਰ ਉਨ ਮੇਂ ਸੇ ਏਕ ਨੇ ਕਹਾ? ਭਾਈ ਸਾਧੂ ਜਨੋ, ਹਮ ਸੇ ਮੱਤ ਡਰੋ, ਇਧਰ
ਤੋ ਆਓ, ਜਬ ਮੈਂ ਪਾਸ ਗਿਆ ਤੋ ਉਨੋ ਨੇ ਕਹਾ, ਆਪ ਕਹਾਂ ਰਹਿਤੇ ਹੋ? ਹਮ ਨੇ ਕਹਾ ਇਸ
ਪਹਾੜੀ ਪਰ ਹਮਾਰੇ ਗੁਰਦੇਵ ਹੈ ਉਨ ਕੇ ਪਾਸ, ਔਰ ਮੈਨੇ ਝੱਟ ਸੇ ਪੂਛਾ?
ਆਪ ਕੌਣ ਹੈਂ? ਕਿਧਰ ਸੇ ਆਏ ਹੋ, ਕਹਾਂ ਜਾਣਾ ਹੈ? ਯਹ ਜੰਗਲ ਤੋ ਭਿਅੰਕਰ ਸ਼ੇਰੋਂ ਕਾ ਹੈ।
ਯਹਾਂ ਠਹਿਰਨਾ ਤਾਂ ਬਹੁਤ ਖਤਰਾ ਹੈ? ਤਬ ਉਨੋ ਨੇ ਕਹਾ, ਹਮ ਗੁਰੂ ਨਾਨਕ ਦੇਵ ਜੀ ਮਹਾਰਾਜ ਕੇ
ਸ਼ਿਸ਼ ਹੈਂ, ਔਰ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ' ਕੇ ਅਸਥਾਨ, ਜੋ 'ਹਜ਼ੂਰ ਸਾਹਿਬ' ਨਾਦੇੜ ਸ਼ਹਿਰ
ਮੇਂ ਹੈ, ਦਰਸ਼ਨ ਕਰਨੇ ਜਾ ਰਹੇ ਹੈਂ?
ਆਪ ਨੇ ਕਹਾ ਥਾ, ਕਿ ਜੱਬ ਕਬੀ ਸ੍ਰੀ ਗੁਰੂ ਨਾਨਕ ਕਾ ਕੋਈ ਸ਼ਿੱਸ਼ ਕਬੀ ਆਪ ਕੇ ਇਧਰ ਆਏ

ਕਹੀਂ ਮਿਲੇ, ਤੋ ਮੁਝੇ ਉਨ ਕੇ ਦਰਸ਼ਨ ਕਰਾਨੇ ਕੇ ਲੀਏ ਯਹਾਂ ਲਾਣਾ, ਜੋ ਮੈਂ ਪ੍ਰਤੱਖ ਧੰਨ ਸ੍ਰੀ ਗੁਰੂ ਨਾਨਕ ਕੇ ਦਰਸ਼ਨ ਕਰ ਪਾਊਂ, ਹਾਂ ਗੁਰਦੇਵ ਜੀ ! ਇਸ ਲੀਏ ਆਪ ਕੀ ਆਗਿਆ ਕਾ ਪਾਲਣ ਕਰਨੇ ਕੇ ਲੀਏ ਆਪ ਕੇ ਚਰਨੋਂ ਮੇਂ ਹਾਜ਼ਰ ਹੁਆ ਹੂੰ, ਕਿਆ ਹੁਕਮ ਹੈ ਕਹੀਂ ਵੋਹ ਚਲੇ ਨ ਜਾਏਂ ? ਨਹੀਂ ਆਏ,

**ਗੁਰਦੇਵ** ਅਰੇ ਬਾਲਕੇ ! ਵੋਹ ਜਾਣੇ ਕੇ ਲੀਏ ਨਹੀਂ ਆਏ, ਜਿਸ ਵਕਤ ਲੇ ਆਣਾ ਥਾ, ਮੇਰੀ ਆਗਿਆ ਲੇਣੇ ਕੀ ਜ਼ਰੂਰਤ ਥੀ, ਉਸੀ ਵਕਤ ਲੇ ਆਣਾ ਥਾ, ਮੇਰੀ ਜਾਓ ! ਯਹ ਕੌਣ ਸੀ ਪੂਛਣੇ ਔਰ ਆਗਿਆ ਲੇਣੇ ਕੀ ਜ਼ਰੂਰਤ ਥੀ ? ਮੈਂ ਤੋ ਤੜਪ ਰਹਾਂ ਹੂੰ, ਕੱਬ ਗੁਰੂ ਨਾਨਕ ਕੇ ਸ਼ਿੱਸ਼ੋਂ ਕੇ ਦਰਸ਼ਨ ਆਗਿਆ ਕੀ ਕਿਆ ਜ਼ਰੂਰਤ ਥੀ ? ਮੈਂ ਤੋ ਤੜਪ ਰਹਾਂ ਹੂੰ ਜਾ ਕਰ ਦਰਸ਼ਨ ਨਹੀਂ ਕਰ ਸਕਤਾ, ਤੁਮ ਜਲਦੀ ਜਾਓ, ਇਤਨੀ ਦੇਰੀ ਕਰ ਪਾਊਂ ਬੂਢਾ ਹੋ ਗਿਆ ਹੂੰ ਜਾ ਕਰ ਦਰਸ਼ਨ ਨਹੀਂ ਕਰ ਸਕਤਾ, ਤੁਮ ਜਲਦੀ ਜਾਓ, ਇਤਨੀ ਦੇਰੀ ਮੱਤ ਕਰੋ ? ਯਹ ਤੁਮ ਨੇ ਕਿਆ ਕੀਆ, ਯਹ ਗੁਸਤਾਖੀ ਕਿਉਂ ਕੀ ?

ਮੱਤ ਕਰੋ ? ਯਹ ਤੁਮ ਨੇ ਕਿਆ ਕੀਆ, ਯਹ ਗੁਸਤਾਖੀ ਕਿਉਂ ਕੀ ? ਸ਼ਿੱਸੋਂ ਕੋ ਦਰਸ਼ਨ ਨਾ ਕਰਾਨੇ. ਯਹ

ਸ੍ਰੀ ਗੁਰੂ ਨਾਨਕ ਦੇਵ ਜੀ ਕੇ ਅਸਥਾਨ ਕੇ ਫਿਰ ਉਨ ਕੇ ਸ਼ਿੱਸੋਂ ਕੋ ਦਰਸ਼ਨ ਨਾ ਕਰਾਨੇ. ਯਹ ਭੀ ਕੋਈ ਪੂਛਨੇ ਕੀ ਬਾਤ ਥੀ, ਜਾਓ ! ਔਰ ਜਲਦੀ ਜਾਓ !! ਉਨ ਕੀ ਚਰਨ ਬੰਦਨਾ ਕਰਨਾ ਸਤਿ-ਕਾਰ ਸੇ ਅਰਜ਼ ਕਰਨੀ–ਮੇਰੀ ਹਾਥ ਜੋੜ ਕਰ ਪ੍ਰਾਰਥਨਾ ਕਰਨੀ, ਕਿ ਇਕ ਬੂੜਾ, ਬਹੁਤ ਲੰਬੀਆਂ ਉਡੀਕਾਂ ਸੇ ਦਰਸ਼ਨੋਂ ਕਾ ਅਭਿਲਾਸ਼ੀ ਬੈਠਾ–ਦਰਸ਼ਨ ਮਾਂਗਤ ਹੈ ? ਆਪ ਕੇ, ਆ ਕਰ ਦਰਸ਼ ਦੋ, ਔਰ ਮੇਰੀ ਤਿਖਾ ਬੁਝਾਓ । ਗੁਸਤਾਖੀ ਮਾਫ ਆ ਕਰ ਕਰੋ ।

**ਚੇਲਾ**--ਆਗਿਆ ਲੈ, ਕੁਝ ਸੋਚੀਂ ਪੈ,

ਗੁਰਦੇਵ ਜੀ ਤੋ ਆਪ ਬ੍ਰਹਮ ਅਵਸਥਾ ਕੇ ਮਾਲਕ ਹੈਂ, ਫਿਰ ਉਨ ਸ਼ਿਸ਼ੋਂ ਕੇ ਦਰਸ਼ਨਾਂ ਕੀ ਇਤਨੀ ਤਾਬ, ਸੋਚਾਂ ਵਿਚ–ਪਰ ਉਤਸ਼ਾਹ ਖੁਸ਼ੀ ਵਿਚ ਹੱਥ ਜੋੜੀ, ਪਹਾੜੀ ਤੋਂ ਛੇਤੀ ਨਾਲ ਉਤਰ ਕੇ ਆ ਸਿੰਘਾਂ ਦੇ ਚਰਨ ਪਰਸਨ ਲਈ ਨਿੰਮ੍ਰਤਾ ਸਹਿਤ ਡੰਡੌਤ ਬੰਦਨਾ ਕਰਦਾ ਅਗੇ ਹੋਇਆ ।

**ਬਾਬਾ ਜੀ ਤੇ ਸਾਥੀ**–ਪਰ ਬਾਬਾ ਜੀ ਤੇ ਸਿੰਘ–ਪੈਰੀਂ ਹੱਥ ਨਾ ਲੁਵਾਣ ਕਾਰਨ ਪਿਛੇ ਹਟ ਗਏ ਅਤੇ ਬਾਬਾ ਜੀ ਨੇ ਸਾਧੂ ਦੇ ਦੋਵੇਂ ਹੱਥ ਪਕੜ ਲਏ ਅਤੇ ਸੀਸ ਤੇ ਰੱਖ ਗਲਵਕੜੀ ਪਾ ਲਈ, ਜਿਵੇਂ ਬਹੁਤ ਵਿਛੜੇ ਸਮਿਆਂ ਤੋਂ ਕਈ ਮਿਲਦਾ ਹੈ, ਸਾਧੂ ਦਾ ਬਾਬਾ ਜੀ ਦੇ ਪਰਸਨ ਨਾਲ ਕੋਈ ਅਗੰਮੀ ਝਰਨਾਟ ਛਿੜ ਪਈ, ਮਸਤੀ 'ਚ ਝੂਮ ਉਠਿਆ, ਅਰਜ਼ ਕੀਤੀ, ਮੇਰੇ ਗੁਰਦੇਵ ਜੀ ਆਪ ਜੀ ਦੇ ਦਰਸ਼ਨਾਂ ਲਈ ਬੜੇ ਉਤਾਵਲੇ ਹੋ ਰਹੇ ਹੈਂ ? ਬਹੁਤ ਬਿਰਦ ਹੈਂ, ਨਹੀਂ ਤੋ ਵੋਹ ਖੁਦ ਆ ਕਰ ਯਹਾਂ ਸੇ ਆਪ ਕੋ ਲੇ ਜਾਤੇ । ਚਲੋ ! ਵਹਾਂ ਆਪ ਕੇ ਗੁਰੂ ਨਾਨਕ ਕਾ ਅਸਥਾਨ ਹੈ, ਦਰਸ਼ਨ ਕਰੋ, ਰਾਤ ਵਹਾਂ ਹੀ ਗੁਜ਼ਾਰਨੀ ।

**ਬਾਬਾ ਜੀ ਦੇ ਦੋਵੇਂ ਸਾਥੀ ਹੈਰਾਨ**--ਇਹ ਕੀ ਅਦਭੁਤ ਨਜ਼ਾਰਾ ਅਸੀਂ ਵੇਖ ਰਹੇ ਹਾਂ, ਇਕ ਦੂਜੇ ਵਲ ਵੇਖ ਕੇ ਹੈਰਾਨ ਹੋ ਰਹੇ ਹਨ, ਹੈਂ ! ਬਾਬਾ ਮਿੱਤ ਸਿੰਘ ਨੂੰ ਪਤਾ ਸੀ ਕਿ ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਸਥਾਨ ਹੈ ? ਵਾਹ ! ਵਾਹ !! ਚੋਜੀ ਸਤਿਗੁਰੂ ਅਜ਼ਬ ਲੀਲਾ ਹੈ ਤੇਰੀ।



**ਬਾ: ਮਿੱਤ ਸਿੰਘ ਜੀ**--ਸਿੰਘੋ ! ਕੀ ਵਿਚਾਰਾਂ ਕਰ ਰਹੇ ਹੋ ?

ਤੱਟ ਤੇ ਹੀ ਆਸਣ ਲਾਣੇ ਹਨ ਜਾਂ ਗੁਰ ਅਸਥਾਨ ਅਤੇ ਮਹਾਂਪੁਰਸ਼ਾਂ ਦੇ ਦਰਸ਼ਨ ਕਰਨੇ ਹਨ, ਇਸ ਤਰ੍ਹਾਂ (ਨਾਲੇ ਪੁੰਨ ਤੇ ਨਾਲੇ ਫਲੀਆਂ) ਦੋਵੇਂ ਰਸ ਚੱਖੋ, ਹਾਂ ਜੇ ਇੱਛਾ ਹੈ ਤਾਂ ਚਲੋ, ਚੁਕੋ ਰਾਜ ਸਾਜ ਧਰੋ ਘੋੜਿਆਂ ਤੇ ।

ਬਾਬਾ ਧਰਮ ਸਿੰਘ–ਇਹ ਤੁਸੀਂ ਜਾਣੋ । ਅਸੀਂ ਤਾਂ ਤੁਹਾਡੇ ਮਗਰ ਹਾਂ, ਤੁਹਾਡੀਆਂ ਤੁਸੀਂ ਜਾਣੋ। ਨਹੀਂ ਭਾਈ ਵੇਖੋ ਕਿੰਨੇ ਆਦਰ-ਸਤਿਕਾਰ ਨਾਲ ਲੈਣ ਆਏ ਨੇ, ਤੇ ਮਹਾਂਪੁਰਸ਼ਾਂ ਨੇ ਕਿਸ ਪਿਆਰ ਨਾਲ ਭੇਜਿਆ ਹੈ ।

ਬਾਬਾ ਮਿੱਤ ਸਿੰਘ ਜੀ–ਰਖੋ ਰਾਜ-ਸਾਜ ਤੇ ਪਾਓ ਚਾਲੇ, ਜਲ ਦੇ ਗੜਵੇ ਭਰ ਲੈਣੇ, ਫਿਰ ਉਤਰਨਾ ਪਵੇਗਾ 'ਸਾਧ ਕੈ ਸੰਗਿ ਸਭ ਹੋਤ ਨਬੇਰਾ' ਸਾਧੂ ਜਣੋ ! ਆਪ ਭੀ ਪਾਣੀ ਕੀ ਗਾਗਰ ਭਰ ਲੋ, ਲਿਆਓ ਹਮ ਉਠਾ ਕਰ ਲੇ ਜਾਤੇ ਹੈਂ, ਆਪ ਦੋ ਵਾਰੀ ਆਤੇ-ਜਾਤੇ ਥੱਕ ਗਏ ਹੋਂਗੇ, ਸਾਧ ਜਨਾਂ ਕੇ ਲੀਏ ਹਮ ਯਹੀ ਭੇਟ ਲੇ ਜਾਏਂਗੇ । ਹਮ ਤੋ ਬੇਹੰਗਮ ਹੈਂ, ਸਾਧੂ ਕੇ ਪਾਸ ਖਾਲੀ ਹਾਥ ਜਾਣਾ ਠੀਕ ਨਹੀਂ ? ਚਲੋ ਜਲ ਕੀ ਗਾਗਰ ਹੀ ਸਹੀ ?

**ਚੇਲਾ(ਸਾਧੂ)**——ਬਾਵਾ ਜੀ ! ਆਪ ਤੋ ਅਜੀਬ ਬਾਤ ਕਰਤੇ ਹੈਂ,

ਹਮੇਂ ਤੋ ਇਤਨੀ ਖੁਸ਼ੀ ਹੂਈ ਹੈ ਆਪ ਕੋ ਮਿਲ ਕਰ, ਹਮ ਬਤਾ ਨਹੀਂ ਸਕਤੇ, ਜੈਸੇ ਹਮ ਗੁਰਦੇਵ ਸੇ ਸੁਣਤੇ ਥੇ, ਵੋਹ ਹੀ ਅੱਖੀਂ ਦੇਖ ਲੀਆ–ਦਰਸ਼ਨ ਹੋ ਗਏ, ਭੇਟਾ ਕਾ ਤੋ ਪ੍ਰਸ਼ਨ ਹੀ ਨਹੀਂ ਰਹਾ, ਜੋ ਸਾਧੂ ਕਿਸੀ ਭੇਟਾ ਕੋ ਲੇ ਕਰ ਪ੍ਰਸੰਨ ਹੋਤਾ ਹੈ ਵੋਹ ਤੋਂ ਮਾਇਆ ਕਾ ਪੁਜਾਰੀ ਹੈ, ਪ੍ਰਮੇਸ਼ਰ ਕਾ ਨਹੀਂ ? ਵੋਹ ਤ੍ਰਿਸ਼ਨਾਲੂ ਔਰ ਪ੍ਰਭੂ ਭਗਤੀ ਸੇ ਕੋਸਾਂ ਦੂਰ ਹੋਤੇ ਹੈਂ, ਯਹਾਂ ਨਾ ਤ੍ਰਿਸ਼ਨਾ ਹੈ, ਨਾ ਲਾਲਚ, ਨਾ ਭੇਟਾ ਕੀ ਲਾਲਸਾ, ਨਾ ਚੜ੍ਹਾਵੇ ਕੀ ਇੱਛਾ, ਨਾ ਜਾਣੇ ਕਹਾਂ ਸੇ ਆਤਾ ਹੈ, ਕੌਣ ਭੇਜਤਾ ਹੈ, ਜਬ ਦੇਖੋ ਹਰ ਚੀਜ਼ ਕੇ ਭੰਡਾਰ ਭਰੇ ਦਿਖਾਈ ਦੇਤੇ ਹੈਂ, ਕਿਸੀ ਕਿਸਮ ਕੀ ਕੋਈ ਕਮੀ ਨਹੀਂ, ਨਾ ਹਮ ਕਿਸੀ ਸੇ ਮਾਂਗਤੇ ਹੈਂ ।

ਕ੍ਰਿਪਾ ਕਰਕੇ ਆਪ, ਵਹਾਂ ਗੁਰਦੇਵ ਜੀ ਪਾਸ ਪਧਾਰਯੇ, ਯਹਾਂ ਭੇਟਾ ਤੋ ਆਪ ਕੀ ਭਾਓ-ਭਗਤੀ ਕੀ ਹੀ ਬੇਅੰਤ ਹੈ ਜੋ ਮੇਰੇ ਗੁਰਦੇਵ ਆਪ ਕੇ ਦਰਸ਼ਨਾਂ ਕੀ ਪੂਰਤੀ ਦੇਖ ਕਰ ਪ੍ਰਸੰਨ ਹੋਂਗੇ ।

**ਬਾਬਾ ਮਿੱਤ ਸਿੰਘ ਜੀ**——ਕਿਉਂ ਭਈ ਸਾਥੀਓ !

ਕੁਝ ਆਇਆ ਸਮਝ ਵਿਚ, ਚਲੋ ਬਾਕੀ ਮਹਾਂਪੁਰਸ਼ਾਂ ਦੇ
ਦਰਸ਼ਨ ਕਰਨ ਤੇ, ਅਤੇ ਸਤਿਸੰਗ ਤੋਂ ਪਤਾ ਚਲ ਜਾਏਗਾ ।

ਸਾਧੂ-ਚੇਲੇ ਦੇ ਮਗਰ, ਪਗਡੰਡੀ ਥੀ, ਘੋੜਿਆਂ ਸਮੇਤ ਸਾਰੇ ਸਿੰਘ ਇਸ ਮਹਾਂਪੁਰਸ਼ ਦੀ ਕੁਟੀਆ ਪਾਸ ਪਹੁੰਚ ਗਏ, ਘੋੜੇ ਦਰਖਤਾਂ ਨਾਲ ਬੰਨ ਕੇ, ਪੰਜ ਇਸ਼ਨਾਨਾ ਕਰ, ਕੁਟੀਆ ਤੋਂ ਥੋੜੀ ਦੂਰ ਇਕ ਬਣਿਆ ਥੜਾ, (ਜੋ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਸਥਾਨ ਸੀ) ਬਾਬਾ ਜੀ ਅਗੇ ਹੋ ਬੜੇ ਸਤਿਕਾਰ ਨਾਲ ਨਮਸ਼ਕਾਰ ਕੀਤੀ, ਆਪਣਾ ਮੱਥਾ ਕਿਤਨਾ ਚਿਰ ਥੜੇ ਤੇ ਰੱਖੀ ਬੈਠੇ ਰਹੇ–ਜੋਦੜੀਆਂ ਅਰਦਾਸ ਕਰ ਰਹੇ ਸਨ, ਬਾਕੀ ਸਿੰਘਾਂ ਭੀ ਨਮਸ਼ਕਾਰ ਕੀਤੀ ਤੇ ਕੋਲ ਬੈਠ ਗਏ, ਇਸ ਵਿਸਮਾਦ ਰੰਗਨ

ਵਿਚ ਕਿਤਨਾ ਚਿਰ ਗੁਰ ਚਰਨਾਂ ਦਾ ਰੰਗ ਮਾਣਦੇ ਰਹੇ, ਉਠ ਕੇ ਪੰਜ ਪ੍ਰਕਰਮਾਂ ਕੀਤੀਆਂ, ਧੰਨ ਗੁਰੂ
ਨਾਨਕ–ਧੰਨ ਗੁਰੂ ਨਾਨਕ ਦੇ ਅਵਾਜ਼ੇ ਮੂੰਹੋਂ ਆ ਰਹੇ ਸਨ। ਧੰਨ ਭਾਗ ਅੱਜ ਸ੍ਰੀ ਗੁਰੂ ਨਾਨਕ ਦੇਵ ਜੀ
ਦੀ ਚਰਨ ਛੋਹ ਪ੍ਰਾਪਤ ਹੋਈ ਏ।

ਬਾਬਾ ਮਿੱਤ ਸਿੰਘ ਜੀ–ਚਲੋ ਭਾਈ ਸਿੰਘੋ ! ਮਹਾਂਪੁਰਸ਼ਾਂ ਦੇ ਦਰਸ਼ਨ ਕਰੀਏ ?

ਬਾਬਾ ਧਰਮ ਸਿੰਘ ਜੀ–ਬਾਬਾ ਜੀ ! ਇਹ ਤਾਂ ਦਸੋ, ਆਪ ਨੇ ਇਸ ਥੜੇ ਤੇ ਨਮਸ਼ਕਾਰ ਕਿਉਂ ਕੀਤੀ
ਹੈ ? ਕੀ ਸਾਧੂ–ਮਹਾਂਪੁਰਸ਼ ਇਸ ਥੜੇ ਤੇ ਬੈਠ ਕੇ ਤੱਪ ਕਰਦੇ ਹਨ ?

ਬਾਬਾ ਮਿੱਤ ਸਿੰਘ ਜੀ–ਆਓ ! ਇਹ ਭਰਮ ਭੁਲੇਖਾ ਸਾਧੂ ਜਨ ਤੋਂ ਦੂਰ ਕਰਾਂਦੇ ਹਾਂ, ਜੋ ਇਹ ਸਾਧੂ
ਬਾਬਾ ਜੀ ਨੂੰ ਨਾਲ ਲਿਆਇਆ ਸੀ ਉਹ ਭੀ ਹੈਰਾਨ, ਕਿ ਆਉਂਦਿਆਂ ਪਹਿਲਾਂ ਇਹਨਾਂ ਇਸ ਥੜੇ ਤੇ
ਨਮਸ਼ਕਾਰ ਕੀਤੀ ਏ, ਮੇਰੇ ਗੁਰਦੇਵ ਪਾਸ ਨਹੀਂ ਗਏ ? ਹਾਂ ਅਗੇ ਕਦੀ ਆਏ ਹੋਵਣਗੇ, ਪਤਾ ਹੋਵੇਗਾ
ਇਹਨਾਂ ਨੂੰ ਕਿ ਇਹ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ।

ਬਾਬਾ ਜੀ–ਆਓ ਸਾਧ ਜਨੋ ! ਕਰਾਓ ਮਹਾਂਪੁਰਸ਼ਾਂ ਦੇ ਦਰਸ਼ਨ, ਕਿਥੇ ਬਿਰਾਜ ਰਹੇ ਹਨ ?

ਚੇਲਾ–ਸੰਤ ਜਨਾਂ ਦੀ ਕੁਟੀਆ ਵਿਚ ਲੈ ਗਿਆ, ਤੇ ਆਦੇਸ–ਨਮਸ਼ਕਾਰ ਕਰ ਕਿਹਾ, ਗੁਰਦੇਵ ਜੀ,
ਆ ਗਏ ਹਨ, (ਸ੍ਰੀ ਗੁਰੂ ਨਾਨਕ ਦੇਵ ਜੀ ਕੇ ਸ਼ਿਸ਼ ਇਹ ਭੀ ਤਿੰਨ ਹੀ ਹਨ)।

ਸਭ ਸਿੰਘਾਂ ਅਗੇ ਹੋ ਆਦੇਸ-ਬਾਬਾ ਅਦੇਸ ਕੀਤੀ, ਸਾਧੂ ਦਾ ਮਨ ਅੱਜ ਜਿਸ ਖੇੜੇ ਵਿਚ ਪ੍ਰਫੁਲਤ
ਹੋ ਰਿਹਾ ਸੀ, ਉਸ ਦਾ ਕਥਨ ਕਰਨਾ ਅਤਿ ਕਠਨ ਹੈ।

**ਗੁਰਦੇਵ**—ਦੋਵੇਂ ਭਰਵੱਟੇ ਅੱਖਾਂ ਤੋਂ ਉਤਾਂਹ ਚੁੱਕ ਕੇ ਜਦ ਸਿੰਘਾਂ ਨੂੰ ਵੇਖਿਆ ਤਾਂ
ਕਿਸੇ ਵਜ਼ਦ ਵਿਚ ਆ ਕੇ ਕਿਹਾ, ਆਓ ਮੇਰੇ ਗੁਰੂ ਨਾਨਕ ਕੇ ਸ਼ਿਸ਼ੋ, ਮੁਝੇ ਚਰਨ ਪਰਸਨੇ ਦੋ, ਬੂੜ੍ਹਾ ਹੂੰ
ਉਠ ਨਹੀਂ ਸਕਤਾ, ਜ਼ਰਾ ਆਗੇ ਆਓ, ਮੁਝੇ ਚਰਨ ਧੂੜ ਮਸਤਕ ਪਰ ਲਗਾਣੇ ਦੋ, ਮੇਰੇ ਪਾਪ ਧੁਲ
ਜਾਏਂਗੇ, ਔਰ ਠੰਢਕ ਮਿਲੇਗੀ। ਸਾਧੂ ਜਨ ! ਆਪਣੇ ਪ੍ਰੇਮ-ਲਗਣ ਵਿਛੋੜੇ ਦੇ ਸੱਲ੍ਹ ਪ੍ਰਭੂ ਮਿਲਾਪ
ਦੀ ਸਿੱਕ, ਨਾ ਜਾਣੇ ਇਸੇ ਵੇਗ ਵਿਚ ਕੀਹ ਕੁਝ ਕਿਤਨਾ ਚਿਰ ਕਹੀ ਗਏ।

ਇਧਰ ਸਾਧੂ ਦਾ ਚੇਲਾ, ਅਤੇ ਬਾਬਾ ਜੀ ਤੇ ਸਾਥੀ ਚੁਪ-ਚਾਪ, ਬਿਰਹਾ ਦੀ ਵੇਦਨਾ ਸੁਣ ਰਹੇ
ਸਨ। ਜੋ ਨਾ ਜਾਣੇ ਇਹ ਸਾਧ ਜਨ ਕਦ ਤੋਂ ਅੰਦਰੇ ਅੰਦਰ ਦਬਾਈ ਬੈਠੇ ਸਨ, ਸੁੰਨ ਮੰਡਲ ਵਿਚ ਬੈਠੇ
ਆਪਣੀ ਵੇਦਨ ਸਿਸਕਦੇ ਬੁੱਲ੍ਹਾਂ ਵਿਚ ਕਹਿ ਰਹੇ ਸਨ–

ਗੋਂਡ ਮਹਲਾ ੪ ॥ ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ, ਜਿਉ ਤ੍ਰਿਖਾਵੰਤ ਬਿਨੁ ਨੀਰ ॥੧॥
ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭ ਜਾਨੈ, ਮੇਰੇ ਮਨ ਅੰਤਰ ਕੀ
ਪੀਰ ॥੧॥ਰਹਾਉ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ, ਸੋ ਭਾਈ ਸੋ ਮੇਰਾ ਬੀਰ ॥
੨॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ, ਲੇ ਸਤਿਗੁਰ ਕੀ ਮਤਿ ਧੀਰ ॥ ੩ ॥
ਜਨ ਨਾਨਕ ਹੀ ਹਰਿ ਆਸ ਪੁਜਾਵਹੁ, ਹਰਿ ਦਰਸਨਿ ਸਾਂਤਿ ਸਰੀਰ ॥੪॥੬॥ ਛਕਾ ੧ ॥
[ ਪੰਨਾ... .. . ]



ਐ ਮੇਰੇ ਗੁਰੂ ਨਾਨਕ ਦੇਵ ਜੀ ਕੇ ਸ਼ਿਸ਼ੋ ! ਮੇਰੇ ਲੀਯੇ ਕਰੋ ਅਰਦਾਸ, ਕਿਉਂਕਿ ਸਰੀਰ ਬਹੁਤ
ਬਿਰਧ ਹੋ ਚੁੱਕਾ ਹੈ, ਅਬ ਤੋ–'ਫਰੀਦਾ ਇਨੀ ਨਿਕੀ ਜੰਘੀਐ, ਥਲ ਡੂੰਗਰ ਭਵਿਓਮਿ ॥
ਅਜ ਫਰੀਦਾ ਕੂਜੜਾ, ਸੈ ਕੋਹਾ ਥੀਓਮਿ ॥੨੦॥' [ਸ: ਫਰੀਦ–੧੩੭੮

'ਬੁਢਾ ਹੋਆ ਸੇਖ ਫਰੀਦੁ, ਕੰਬਣਿ ਲਗੀ ਦੇਹ ॥
ਜੇ ਸਉ ਵਰਿਆ ਜੀਵਣਾ, ਭੀ ਤਨੁ ਹੋਸੀ ਖੇਹ ॥੪੧॥' [ਪੰਨਾ ੧੩੮੦

ਗੁਰੂ ਕੇ ਸ਼ਿਸ਼ੋ ਕਿਆ ਕਹੂੰ– 'ਚਬਣ ਚਲਣ ਰਤੰਨ ਸੇ, ਸੁਣੀਅਰ ਬਹਿ ਗਏ ॥
ਹੇੜੇ ਮੁਤੀ ਧਾਹ, ਸੇ ਜਾਨੀ ਚਲਿ ਗਏ ॥੭੭॥' [ਸ: ਫਰੀਦ–੧੩੮੧

ਬੱਸ ਏਕ ਆਸ ਮਨ ਮੇਂ ਥੀ, ਜੋ ਆਪ ਕੇ ਦਰਸ਼ਨੋ ਸੇ ਪੂਰੀ ਹੋ ਗਈ, ਅਬ ਇਸ ਸਰੀਰ ਕੇ
ਛੁਟਕਾਰੇ ਕੀ ਅਰਦਾਸ ਕਰੋ, ਕਿਉਂਕਿ–

ਧਨਾਸਰੀ ਭਗਤ ਰਵਿਦਾਸ ਜੀ ॥ ੧ ੴ ਸਤਿਗੁਰ ਪ੍ਰਸਾਦਿ ॥

ਹਮ ਸਰ ਦੀਨੁ ਦਇਆਲੁ ਨ ਤੁਮ ਸਰਿ, ਅਬ ਪਤੀਆਰੁ ਕਿਆ ਕੀਜੈ ॥ ਬਚਨੀ ਤੋਰ, ਮੋਰ
ਮਨੁ ਮਾਨੈ, ਜਨ ਕਉ ਪੂਰਨੁ ਦੀਜੈ ॥ ੧ ॥ ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥
ਕਾਰਨ ਕਵਨ ਅਬੋਲ ॥ ਰਹਾਉ ॥ ਬਹੁਤ ਜਨਮ ਬਿਛਰੇ ਥੇ ਮਾਧਉ, ਇਹੁ ਜਨਮ ਤੁਮ੍ਹਾਰੇ
ਲੇਖੇ ॥ ਕਹਿ ਰਵਿਦਾਸ ਆਸ ਲਗਿ ਜੀਵਉ, ਚਿਰ ਭਇਓ ਦਰਸਨੁ ਦੇਖੇ ॥੨॥੧॥ [ਪੰ: ੬੯੪

ਇਹ ਸਤਿਸੰਗ ਦਾ 'ਅਗੰਮੀ ਰੰਗ' ਕਿਤਨਾ ਚਿਰ ਬਣਿਆ ਰਿਹਾ, ਤੇ 'ਬਾਬਾਣੀਆਂ ਕਹਾਣੀਆਂ
ਪੁਤ ਸਪੁਤ ਕਰੇਨ ॥' ਕਰਦੇ, ਅਗੰਮ ਪੁਰੇ ਵਿਚ ਬੈਠੇ, ਪ੍ਰਭੂ ਕੀਰਤੀ ਕਰਦਿਆਂ ਕਿਤਨਾ ਹੀ ਸਮਾਂ
ਲੰਘ ਗਿਆ, ਜਿਥੇ 'ਦੂਖ ਅੰਦੋਹ ਨਹੀ ਤਹਿ ਠਾਉ' ਭਾਵ ਨਾ ਸਫਰ ਦੀ ਥਕਾਵਟ, ਨਾ ਜਲ ਪਾਣੀ
ਦਾ ਫੁਰਨਾ, ਨਾ ਆਸਣ ਲਾਣ ਦੀ ਸੋਚ, ਅਫੁਰ ਅਵਸਥਾ ਵਿਚ, ਸਾਰੇ ਮਗਨ ਸੁਰਤ-ਸ਼ਬਦ ਵਿਚ ਜੁੜੇ
ਬੈਠਿਆਂ ਨੂੰ ਸ਼ਾਮ ਪੈ ਗਈ।

**ਸ਼ਾਮ ਦਾ ਨਿਤਨੇਮ**—ਭਾਵੇਂ ਸਾਰੇ ਸਤਿਸੰਗ ਦਾ ਰੰਗ ਮਾਣ ਰਹੇ ਸਨ, ਪਰ ਨਿਤਨੇਮ
ਦੀ ਕ੍ਰਿਆ ਜੋ ਨਿਯਮ ਬੱਧ ਕਰਨੀ ਜ਼ਰੂਰੀ ਸੀ, ਸਾਧੂ ਜਨ, ਤੇ ਚੇਲਾ, ਬਾਬਾ ਜੀ ਸਾਰਿਆਂ ਨੇ ਉਠ ਕੇ
ਪੰਜ ਇਸ਼ਨਾਨੇ ਕੀਤੇ, ਸਾਧੂ ਜਨ ਨੂੰ ਬੜੇ ਪ੍ਰੇਮ ਨਾਲ ਉਠਾਇਆ ਤੇ ਸਾਰੇ, ਸ੍ਰੀ ਗੁਰੂ ਨਾਨਕ
ਦੇਵ ਜੀ ਮਹਾਰਾਜ ਦੇ ਥੜੇ ਪਾਸ ਆ ਬੈਠੇ, ਚੇਲੇ ਨੇ ਸਫਾਈ ਕਰ ਜੋਤ-ਧੂਪ ਜਗਾਈ, ਤੇ ਬਾਬਾ ਜੀ ਨੇ
*ਰਹਿਰਾਸ ਦਾ ਤੇ ਆਰਤੀ ਆਰਤੇ ਦਾ ਪਾਠ ਕੀਤਾ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ–

'ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ॥
ਗੁਰਮੁਖਿ ਭਾਰਿ ਅਥਰਬਣਿ ਤਾਰਾ ॥੩੮॥' [ਵਾਰ ੧

---

***ਆਰਤੀ**—ਜਿਵੇਂ ਰੋਜ਼ਾਨਾ ਰਹਿਰਾਸ ਦੇ ਪਾਠ ਉਪਰੰਤ ਸ੍ਰੀ ਹਰਿਮੰਦਰ ਸਾਹਿਬ
ਅੰਮ੍ਰਿਤਸਰ ਸਾਹਿਬ, ਸ੍ਰੀ ਹਜ਼ੂਰ ਸਾਹਿਬ-ਅਬਿਚਲ ਨਗਰ (ਨਾਦੇੜ), ਸ੍ਰੀ ਪਟਨਾ ਸਾਹਿਬ ਆਦਿ ਕਈ

[ਫੁਟਨੋਟ ਦਾ ਬਾਕੀ–ਪੰਨਾ ਨੰ: ੧੫੪ ਤੇ ਦੇਖੋ]–

ਅਰਦਾਸ ਕਰ ਫਤਿਹ ਬੁਲਾਈ, ਨਮਸ਼ਕਾਰ ਕਰ ਕਿਤਨਾ ਹੀ ਸਮਾਂ, ਇਸ ਪਾਵਨ ਅਸਥਾਨ ਪਾਸ ਬੈਠੇ ਰਹੇ, ਸਾਧੂ (ਮਹਾਂਪੁਰਸ਼ਾਂ) ਕਹਿਣ, ਯਹ ਅਸਥਾਨ 'ਕਲਾਧਾਰ ਪ੍ਰਮੇਸ਼ੂਰ (ਨਾਨਕ)' ਕੇ ਨਾਮ ਮੇਂ ਸ੍ਰਿਸਟ ਕਾ ਉਧਾਰ ਕਰਨੇ ਜੋ ਆਏ ਥੇ ਉਨ ਕਾ ਹੈ, ਮੁਝੇ ਦਰਸ਼ਨ ਹੂਏ, ਨਾਮ ਮੇਂ ਜੋੜ ਮੁਝੇ ਯਹਾਂ ਹੀ, ਸੇਵਾ-ਸਿਮਰਨ ਕਾ ਹੁਕਮ ਕਰ ਗਏ, ਜੋ ਮੁਝ ਮੇਂ ਕਮੀਆਂ ਥੀ, ਵੋਹ ਸਭ ਦੂਰ ਕਰਕੇ, ਏਕ ਪ੍ਰਮੇਸ਼ੂਰ ਕਾ ਨਾਮ ਜੋ ਸਭ ਕਰਮੋਂ ਸੇ ਸਰੇਸ਼ਟ ਹੈ, ਔਰ ਇਸ ਯੁਗ ਮੇਂ ਤੋ ਪਿਛਲੇ ਯੁਗੋਂ ਕੇ ਕਰਮ ਕਾਂਡ ਹੈਂ, ਉਨ ਕਾ ਕੋਈ ਮਹੱਤ੍ਹ ਜੀਵ ਕੋ ਪ੍ਰਾਪਤ ਨਹੀਂ ਹੋਗਾ, ਕਿਉਂਕਿ ਬਾਬਾ ਨਾਨਕ ਨੇ ਫੁਰਮਾਇਆ–

'ਚਹੁ ਜੁਗਾ ਕਾ ਹੁਣਿ ਨਿਬੇੜਾ, ਨਰ ਮਨੁਖਾ ਕੋ ਏਕੁ ਨਿਧਾਨਾ ॥ ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ, ਕਲਿ ਮਹਿ ਕੀਰਤਿ ਹਰਿ ਨਾਮਾ ॥੨॥ ਜੁਗਿ ਜੁਗਿ ਆਪੋ ਆਪਣਾ ਧਰਮੁ ਹੈ, ਸੋਧਿ ਦੇਖਹੁ ਬੇਦ ਪੁਰਾਣਾ ॥ ਗੁਰਮੁਖਿ ਜਿਨੀ ਧਿਆਇਆ ਹਰਿ ਹਰਿ, ਜਗਿ ਤੇ ਪੂਰੇ ਪਰਵਾਨਾ ॥੩॥' [ਬਿਲਾਵਲ ਮ: ੩, ਪੰਨਾ ੭੯੭-੯੮

ਇਸੀ ਤਰ੍ਹਾਂ ਬਾਬੇ ਨੇ ਉਪਦੇਸ਼ ਦੀਆ, ਮੁਝ ਪਰ ਮਹਾਨ ਕ੍ਰਿਪਾ ਕੀ, ਕਿਉਂਕਿ ਮੈਂ ਕਰਮ-ਕਾਂਡੋ ਕਾ ਧਾਰਨੀ ਥਾ, ਹੋ ਸਕਤਾ ਅਗਰ ਮੈ ਇਸ ਪੁਰਾਤਨ ਕਰਮੋਂ-ਕਾਂਡੋ ਦੇ ਬੰਧਨ ਮੇਂ ਪੜਾ ਰਹਿਤਾ, ਤੋ ਮੁਝੇ ਇਸ ਅਨੰਦ ਵਸਤੂ ਕੀ ਪ੍ਰਾਪਤੀ ਨਾ ਹੋਤੀ, ਬਾਬੇ ਨਾਨਕ ਕੇ ਉਪਦੇਸ ਸੇ ਅਬ ਮੁਝੇ ਜਨਮ-ਮਰਨ ਕਾ ਭੈ ਨਹੀਂ ਰਹਾ। ਔਰ ਪ੍ਰਮੇਸ਼ੂਰ ਕੀ ਰਚਨਾ ਇਕ ਖੇਲ-ਤਮਾਸ਼ਾ ਦੇਖ ਕਰ ਉਸ ਕੀ ਕੀਰਤੀ ਕਰਨੇ ਮੇਂ 'ਮਹਾ ਅਨੰਦ ਰਸ ਭਰਿਆ' ਵਿਚ ਜੀਵਨ ਗੁਜ਼ਾਰ ਰਹਾਂ ਹੂੰ, ਨਾ ਹਰਖ, ਨਾ ਸੋਗ, ਨਾ ਖੁਸ਼ੀ-ਨਾ ਗਮੀ ਮਿੱਟੀ ਔਰ ਸੋਨਾ ਇਕ ਸਮਾਨ। ਯਹ ਸਭ ਬਖਸ਼ਸ਼ ਜਗਤ ਗੁਰੂ ਨਾਨਕ ਦੇਵ ਜੀ, ਜੋ ਸਰਬ ਜੀਵੋਂ ਕੇ ਉਧਾਰ ਕੇ ਲੀਏ, ਆਸਾਨ ਰਾਸਤਾ ਬਤਲਾ ਗਏ ਹੈਂ–ਕੈਸੇ ਉਨਕੇ ਪ੍ਰਉਪਕਾਰ ਕਾ ਸ਼ੁਕਰਾਨਾ ਕਰੂੰ ?

ਬਾਬਾ ਨਾਨਕ ਜੀ ਨੇ ਫੁਰਮਾਇਆ ਥਾ–

'ਕਰਮ-ਧਰਮ, ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ ॥੧॥' [ਸੂਹੀ ਮ: ੫–੭੪੭

ਪੁਨਾ– 'ਹਰਿ ਕੀਰਤਿ ਸਾਧ ਸੰਗਤਿ ਹੈ, ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ ॥੮॥' [ਸੋ: ਮ: ੫–੬੪੧

ਇਸੀ ਬਾਣੀ ਮੇਂ ਸਭ ਕਰਮੋਂ ਕੋ 'ਨਹ ਮਿਲੀਐ ਇਹ ਜੁਗਤਾ' ਦਰਸਾ ਕਰ ਮੁਝੇ ਹਰਿ ਕੀਰਤ ਕੇਵਲ ਪ੍ਰਭੂ ਸਿਮਰਨ ਤੋ ਤੱਤ ਵਸਤੂ ਹੈ, ਬਖਸ਼ਸ਼ ਕੀ ਹੈ, ਯਹੀ ਉਪਦੇਸ਼ 'ਨਿਰੰਕਾਰ' ਕੀ ਕਲਾ

---

ਗੁ: ਅਸਥਾਨਾਂ ਤੇ ਪੜ੍ਹੀ ਜਾਂਦੀ ਹੈ, ਇਸੇ ਤਰ੍ਹਾਂ ਬੁੱਢੇ ਦਲ ਵਿਚ ਭੀ ਅਤੇ ਬਾਬਾ ਮਿੱਤ ਸਿੰਘ ਜੀ, ਗੁ: ਮਾਤਾ ਸਾਹਿਬ ਕੌਰਾਂ ਦੇ ਅਸਥਾਨ (ਨਾਦੇੜ) ਰੋਜ਼ਾਨਾ ਰਹਿਰਾਸ ਸਾਹਿਬ ਦੇ ਪਾਠ ਉਪਰੰਤ ਸਾਰੇ ਸਿੰਘ ਰਲਕੇ ਪੜ੍ਹਦੇ ਸਨ ਤੇ ਇਹੋ ਮਰਯਾਦਾ ਅੱਜ ਭੀ ਚਲ ਰਹੀ ਹੈ। ਪਟਨਾ ਸਾਹਿਬ ਜਦ ਸਤਿਗੁਰੂ ਦੀ ਸਵਾਰੀ (ਨਗਰ ਕੀਰਤਨ) ਨਿਕਲਦਾ ਹੈ ਤਾਂ ਉਧਰ ਦੇ ਪ੍ਰੇਮੀ ਹਿੰਦੂ ਸਤਿਗੁਰੂ ਦੀ ਆਰਤੀ ਕਰਦੇ ਵੇਖੇ ਜਾ ਸਕਦੇ ਹਨ, ਜੋ ਧੂਪ-ਜੋਤ ਜਗਾ ਕੇ ਕਰਦੇ ਹਨ।



ਧਾਰ ਜੋ ਜਗਤ ਗੁਰੂ ਨਾਨਕ ਦੇਵ ਜੀ ਨੇ ਹਮ ਸਭ ਵਰਨੋ ਕੋ 'ਪ੍ਰਭੂ ਕੀ ਖਲਕਤ ਜਾਣ ਕੇ' ਦੀਆ ਹੈ, ਅਉਰ ਨੌ ਖੰਡ ਪ੍ਰਿਥਮੀ ਕਾ ਗਵਨ ਕੀਆ ਹੈ, ਯਹ ਉਪਦੇਸ਼–

ਕੋਟਿ ਤੀਰਥ ਮਜਨ ਇਸਨਾਨਾ, ਇਸੁ ਕਲਿ ਮਹਿ ਮੈਲੁ ਭਰੀਜੈ ॥ ਸਾਧ ਸੰਗਿ ਜੋ ਹਰਿ ਗੁਣ ਗਾਵੈ, ਸੋ ਨਿਰਮਲੁ ਕਰਿ ਲੀਜੈ ॥੨॥ ਬੇਦ-ਕਤੇਬ, ਸਿਮ੍ਰਿਤਿ ਸਭ ਸਾਸਤ, ਇਨੑ ਪੜਿਆ ਮੁਕਤਿ ਨ ਹੋਈ ॥ 'ਏਕ ਅਖਰੁ' ਜੋ ਗੁਰਮੁਖਿ ਜਾਪੈ, ਤਿਸ ਕੀ ਨਿਰਮਲ ਸੋਈ ॥ ੩ ॥ ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ 'ਚਹੁ ਵਰਨਾ' ਕਉ ਸਾਝਾ ॥ ਗੁਰਮੁਖਿ ਨਾਮੁ ਜਪੈ ਉਧਰੈ ਸੋ, ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥੩॥੫੦॥ [ਸੂਹੀ ਮ: ੫–੭੪੭-੪੮

ਇਸ ਤਰ੍ਹਾਂ 'ਪ੍ਰਭੂ ਗੁਣ ਗਾਵਤੇ' ਕਿਤਨੀ ਰਾਤ ਇਸ ਪਾਵਨ ਥੜੇ ਪਾਸ ਬੈਠਿਆਂ ਗੁਜ਼ਰ ਗਈ, ਕਿਸੇ ਨੂੰ ਕੋਈ ਪਤਾ ਨਹੀਂ ? ਸਭ ਵਿਸਮਾਦ ਰੰਗ ਵਿਚ ਬੈਠੇ ਹਨ।

**ਸਾਧੂ ਜਨ**—ਗੁਰੂ ਨਾਨਕ ਕੇ ਸ਼ਿਸ਼ੋ ! ਦੂਰ ਸੇ ਆਏ ਹੋ,
ਥਕੇ ਹੋਂਗੇ, ਅਬ ਬਿਸਰਾਮ ਕਰੋ, ਹਾਂ ਮੁਝੇ ਕੁਟੀਆ ਪਰ ਛੋਡ ਆਓ।

ਤਾਂ ਬਾਬਾ ਮਿੱਤ ਸਿੰਘ ਜੀ ਤੇ ਸਾਧੂ ਦੇ ਚੇਲੇ ਨੇ ਬੜੀ ਧੀਰਜ ਨਾਲ ਉਠਾ ਕੇ ਸਹਿਜੇ ੨ ਲੈ ਜਾ ਕੇ ਕੁਟੀਆ ਵਿਚ ਬਿਸਰਾਮ ਕਰਾਇਆ, ਸਾਧੂ (ਚੇਲਾ), ਤਾਂ ਚਰਨ ਦਬਾਉਣ ਦੀ ਸੇਵਾ ਵਿਚ ਬੈਠ ਗਿਆ, ਅਤੇ ਬਾਬਾ ਜੀ ਬਾਹਰ ਆ–ਸਾਥੀ ਜਨੋ ! ਵੇਖ ਲਿਆ ਜੇ ਇਹ ਕੌਤਕ, ਕਿਉਂ ਸਤਿਗੁਰੂ ਜੀ ਇਧਰ ਲਿਆਏ ਸਨ, ਲਾਵੋ ਆਸਣ ਥੱਕੇ ਹੋ।

**ਬਾਬਾ ਧਰਮ ਸਿੰਘ ਜੀ**—ਧੰਨ ਸਤਿਗੁਰੂ ਨਾਨਕ ਦੇਵ ਜੀ, ਕਿਥੇ ਜਾ–ਜਾ ਕੇ ਜੀਵਾਂ ਨੂੰ ਸਿਧੇ ਰਾਹੇ ਪਾਂਦੇ ਰਹੇ ਹਨ, ਧੰਨ ਸਾਧੂ ਜਨ–ਜਿਨ੍ਹਾਂ ਉਪਦੇਸ਼ ਕਮਾ ਕੇ, ਇਸ ਬ੍ਰਹਮ ਅਵਸਥਾ ਨੂੰ ਪ੍ਰਾਪਤ ਕੀਤਾ ਹੈ, ਵਡੇ ਭਾਗਾਂ ਨਾਲ ਅਜੇਹੇ ਮਹਾਂ ਪੁਰਸ਼ਾਂ ਦੇ ਦਰਸ਼ਨ ਹੁੰਦੇ ਹਨ, ਅਜ ਤਾਂ ਸਾਰਾ ਹੀ ਥਕੇਵਾਂ ਲਹਿ ਗਿਆ ਹੈ, ਭੁੱਖ ਭੀ ਨਹੀਂ ਰਹੀ, ਕਿਸੇ ਮਸਤ ਰੰਗਨ ਦਾ ਸਰੂਰ ਆ ਰਿਹਾ ਏ ? ਭਲਾ ਜਿਥੇ ਹਰ ਪਖੋਂ ਤ੍ਰਿਪਤੀ ਹੋਵੇ ਉਥੇ ਭੁੱਖ ਕਾਹਦੀ ਤੇ ਥਕੇਵਾਂ-ਨੀਂਦਰ ਕਾਹਦੀ ?

ਓਧਰ ਸਾਧੂ ਜਨ, ਇਕ ਦਮ 'ਸੁਰਤ-ਸ਼ਬਦ' ਦੇ ਰੰਗ ਵਿਚ ਬਾਹਰ ਮੁਖੀ ਸੁਰਤ ਵਿਚ ਆ ਕੇ ਆਪਣੇ ਚੇਲੇ ਨੂੰ ਕਹਿਣ ਲਗੇ–

**ਗੁਰਦੇਵ**—ਅਰੇ ਬਾਲਕੇ ! ਮੈਂ ਤੋ ਬੁੱਢਾ ਹੂੰ, ਔਰ ਮੁਝੇ ਬਾਤ ਭੀ ਭੂਲ ਜਾਤੀ ਹੈ, ਇਨ ਗੁਰੂ ਨਾਨਕ ਦੇਵ ਜੀ ਕੇ ਸ਼ਿਸ਼ੋਂ ਕੋ ਮਿਲਨੇ ਸੇ ਤੋ–

'ਦਰਸਨ ਕੇ ਦੇਖਤ ਹੀ ਸੁਧ ਕੀ ਨਾ ਸੁਧ ਰਹੀ, ਬੁਧ ਕੀ ਨਾ ਬੁਧ ਰਹੀ, ਮਤ ਮੇਂ ਨ ਮਤ ਹੈ ॥'
[ਕਬਿੱਤ ਸ੍ਵਯੈ–ਭਾਈ ਗੁਰਦਾਸ ਜੀ

ਸੁਧ-ਬੁਧ ਨਾ ਜਾਣੈ ਕੌਣ ਸੇ ਮੰਡਲੋਂ ਮੇਂ ਘੂਮਤੀ ਰਹੀ। ਯਹ ਸਰੀਰਕ ਕ੍ਰਿਆ ਕੀ ਸੁਧ ਹੀ ਨਹੀਂ ਰਹੀ।

ਅਰੇ ਬਾਲਕੇ ! ਤੁਮ ਭੀ ਮਸਤ ਹੋ ਗਏ, ਆਏ ਮਹਿਮਾਨੋ ਕੋ, ਫਿਰ ਜਿਨ ਕੋ ਖਾਸ ਕਰਕੇ ਘਰ ਮੇਂ ਬੁਲਵਾਇਆ ਹੂਆ ਹੋਤ ਹੈ, ਉਨ ਕੋ ਭੋਜਨ ਵਗੈਰਾ ਕੀ ਸੁਧ ਤੋ ਲੀ ਹੋਤੀ, ਨਾ ਜਾਣੇ ਕਿਤਨਾ ਪੈਂਡਾ ਚੀਰ ਕਰ ਆਏ ਹੋਂਗੇ, ਥਕਾਵਟ ਹੋ ਗਈ ਹੋਗੀ, ਪਰ ਤੂੰ ਨੇ ਭੀ ਮੁਝੇ ਯਾਦ ਨਹੀਂ ਕਰਾਇਆ, ਗੁਰੂ ਨਾਨਕ ਕੇ ਸ਼ਿਸ਼ੋਂ ਕੋ ਭੋਜਨ ਆਦਿ ਪੂਛਾ ਹੀ ਨਹੀਂ ? ਕਿਤਨੀ ਬਹੁਤ ਬੜੀ ਭੂਲ ਹੋ ਗਈ, ਹਮਾਰੇ ਗੁਰੂ ਨਾਨਕ ਕੇ ਸ਼ਿਸ਼ੋਂ ਕੋ ਭੋਜਨ ਆਦਿ ਪੂਛਾ ਹੀ ਨਹੀਂ ? ਕਿਤਨੀ ਗੁਸਤਾਖੀ ਹੂਈ ਹੈ, ਮਾਫ ਭੀ ਕਰੇਂਗੇ ਕਿ ਨਹੀਂ ?

ਬਾਲਕੇ ! ਜਾਓ, ਇਨ ਸਾਧੂ ਜਨਾਂ ਕੋ ਨਿੰਮ੍ਰਤਾ ਸਹਿਤ ਆਦੇਸ ਕਰੋ, ਮਾਫੀ ਮਾਂਗੋ ਉਨ ਕੇ ਭੋਜਨ ਕਾ ਜੋ ਵੋਹ ਚਾਹੇਂ, ਜਲਦੀ ਪ੍ਰਬੰਧ ਕਰੋ ਭੋਜਨ ਛਕਾਓ, ਔਰ ਬਿਸਰਾਮ ਕਰਾਵੋ, ਉਨ ਕੋ ਕੋਈ ਤਕ-ਲੀਫ ਨਾ ਹੋਣੇ ਪਾਏ, ਨਹੀਂ ਤੋ ਹਮ ਦੋਨੋਂ ਕੋ 'ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ' ਪੂਛੇਂਗੇ, ਔਰ ਯਹ ਹਮਾਰਾ ਭਾਰੀ ਗੁਨਾਹ (ਕਿ ਆਏ ਅਥਿਤੀ ਕੋ ਆਦਰ–ਜਲ-ਪਾਣੀ ਨਾ ਛਕਾਣਾ) ਬਖਸ਼ਨਗੇ ਨਹੀਂ ? ਹਮਾਰੀ ਤਰਫ ਸੇ ਹਾਥ ਜੋੜ ਮਾਫੀ ਮਾਂਗਨੀ।

**ਚੇਲਾ**—ਬਾਬਾ ਮਿੱਤ ਸਿੰਘ ਜੀ ਕੇ ਪਾਸ ਜਾ ਕੇ–

ਬੜੀ ਨਿੰਮ੍ਰਤਾ ਸਹਿਤ–ਹੱਥ ਜੋੜ, ਸਿਰ ਨਿਵਾ 'ਆਦੇਸ ਬਾਬਾ ਆਦੇਸ' ਹਮਾਰੇ ਗੁਰਦੇਵ ਬਿਰਧ ਹਨ, ਔਰ ਆਪ ਕੇ ਮਿਲਨੇ ਸੇ ਐਸਾ ਮਾਹੌਲ ਪੈਦਾ ਹੋ ਗਿਆ, ਜਿਸ ਕੋ ਬਿਆਨ ਹੀ ਨਹੀਂ ਕੀਆ ਜਾ ਸਕਤਾ, ਹਮ ਸਭ ਕਹਾਂ ਥੇ, ਕਿਸ ਦੇਸ਼ ਮੇਂ ਬੈਠੇ–ਅਸਚਰਜ ਰੰਗ ਮਹਿ ਵਿਸਮਾਦ, ਚੁਪ-ਚਾਪ ਸਭ ਸਮਾਧੀ ਇਸਥਿਤ ਬੈਠੇ ਰਹੇ, ਮੁਝ ਗਰੀਬ ਕੋ ਭੀ ਆਪ ਨੇ ਆਪਣੇ ਸੰਗ ਮਿਲਾ ਲੀਆ, ਮੇਰੇ ਗੁਰਦੇਵ ਨੇ ਆਪ ਕੇ ਮਿਲਾਪ ਸੇ ਵੋਹ ਕ੍ਰਿਪਾ ਮੁਝ ਪਰ ਭੀ ਕਰ ਦੀ ਹੈ ਜਿਸ ਕੇ ਲੀਏ ਮੈਂ ਕਈ ਬਰਸੋਂ ਸੇ ਗੁਰਦੇਵ ਜੀ ਕੀ ਕਠਨ ਸੇਵਾ ਕਰਤਾ ਆ ਰਹਾ ਥਾ। ਇਸੀ ਵਿਸਮਾਦ ਰੰਗਨ ਕੇ ਅਨੂਠੇ ਸਵਾਦ ਮੇਂ ਮੁਝੇ ਜੇ ਭੀ ਭੂਲ ਗਿਆ ਕਿ ਆਪ ਕੋ ਭੋਜਨ ਆਦ ਪੂਛਨਾ ਥਾ, ਗੁਰਦੇਵ ਜੀ ਮਾਫੀ ਮਾਂਗਤੇ ਥੇ, ਕਹਿਤੇ ਥੇ ਇਨ ਕੇ ਮਿਲਾਪ ਸੇ ਅਜੇਹੇ ਗਗਨ ਮੰਡਲ ਮੇਂ ਉਡਾਰੀਆਂ ਮਾਰੀਆਂ ਹੈਂ, ਹਮੇਂ ਸਭ ਕੁਛ ਭੂਲ ਗਿਆ।

ਆਪ ਕੀ ਸੇਵਾ ਨਹੀਂ ਕਰ ਪਾਏ। ਹੱਛਾ ! ਅਬ ਖਿਮਾਂ ਕਰੋ, ਸਮਾਂ ਬਹੁਤ ਹੋ ਚੁਕਾ ਹੈ, ਆਪ ਨ ਜਾਣੇ ਰਸਤੇ ਕੀ ਥਕਾਵਟ, ਔਰ ਭੋਜਨ ਕੀ ਭੀ ਅਵਸ਼ਕਤਾ ਤੋ ਹੋਗੀ। ਚਲੋ ! ਭੋਜਨ ਅਚਵੋ (ਛਕੋ) ਹਮੇਂ ਤੱਬ ਖੁਸ਼ੀ ਹੋਗੀ। ਗੁਰਦੇਵ ਜੀ ਬੁਲਾਵੇਂ, ਔਰ ਕਹਿਤੇ ਹੈਂ ਭੋਜਨ ਅਚਵੋ (ਛਕੋ)।

## ਸਾਰੇ ਸਿੰਘ ਸਾਧੂ ਪਾਸ ਆ ਬੈਠੇ

ਬਾਬਾ ਜੀ ਤੇ ਨਾਲ ਦੇ ਸਾਥੀ ਫਿਰ ਸਾਧੂ ਪਾਸ ਆ ਬੈਠੇ। ਬੜੀ ਭਾਵ ਭਿੰਨੀ ਅਧੀਨਗੀ ਸੇ ਸਾਧੂ ਜੀ ਬੋਲੇ, ਹਮੇਂ ਛਿਮਾਂ ਕਰਨਾ, ਭਲੇ ਪੁਰਸ਼ੋ ਹਮਾਰੇ ਸੇ ਬਹੁਤ ਭਾਰੀ ਭੂਲ ਹੂਈ ਹੈ, ਨਾ ਜਾਣੇ ਐਸਾ ਕਿਉਂ ਹੂਆ ਹੈ, 'ਆਵਤ ਕੌ ਆਦਰ ਨਾ ਦੇਣਾ' ਯਹ ਤੋ ਡੇਰੇ ਕੀ ਮਰਯਾਦਾ ਕੇ ਉਲਟ ਹੈ ਜਿਸ ਸੇ-

'ਲੇਇ ਜਬਾਬ ਖੁਦਾਏ ॥' [ਸ: ਕਬੀਰ–੧੩੭੪] ਆਪ ਮੇਰੇ ਗੁਰਦੇਵ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਅਨਿਨ ਸੇਵਕ ਹੋ, ਆਪ ਮੇਰੀ ਭੂਲ ਮਾਫ ਕਰ ਦੇਂਗੇ ਤੋ ਮੈਂ ਸਮਝੂਗਾ, ਮੇਰਾ ਦਰਗਾਹ ਮੇਂ ਇਸ ਭੂਲ ਕਾ ਜਵਾਬ ਨਹੀਂ ਮਾਂਗਾ ਜਾਏਗਾ।



ਜੋ ਇੱਛਾ ਹੋ–ਹਮੇਂ ਬਤਾਓ, ਔਰ ਭੋਜਨ ਜ਼ਰੂਰ ਅਚਵੋ ?

**ਬਾਬਾ ਧਰਮ ਸਿੰਘ ਜੀ ਤੇ ਹੋਰ ਸਿੰਘ**—ਸਾਧੂ ਦੇ ਮਿਲਨ ਤੇ ਦਰਸ਼ਨਾਂ ਤੋਂ ਅਨੰਦ ਪ੍ਰਾਪਤ ਹੋਇਆ ਸੀ– 'ਸਾਧ ਕੇ ਸੰਗਿ ਨਹੀ ਕਛੁ ਘਾਲਿ ॥
ਦਰਸਨੁ ਭੇਟਤ ਹੋਤ ਨਿਹਾਲ ॥' [ਸੁਖਮਨੀ ਸਾਹਿਬ–੨੭੨

ਗੁਰਬਾਣੀ ਦੇ ਇਸ ਪ੍ਰਮਾਣ ਦੀ ਪ੍ਰਤੱਖ ਕਲਾ ਵੇਖਕੇ ਕਿ ਸਾਡੀ ਤਾਂ ਕੋਈ ਘਾਲ ਕਮਾਈ ਨਹੀਂ ਸੀ, ਪਰ ਬਾਬਾ ਜੀ ਤੇ ਸਾਧੂ ਦੇ ਮਿਲਾਪ ਨੇ ਜੋ ਖੰਡਾਂ-ਬ੍ਰਹਮੰਡਾਂ ਵਿਚ ਬਿਰਤ-ਸੁਰਤ ਆਨੰਦ ਮਾਨਣ ਕੀਤਾ, ਇਹ ਧੁਰ ਕੀ ਬਾਣੀ ਦਾ ਸੱਚ ਫੁਰਮਾਨ ਹੈ–ਇਸ ਅਸਚਰਜਤਾ ਦੀਆਂ ਸੋਚਾਂ ਵਿਚ ਹੀ ਗਲਤਾਨ ਸਨ–ਕਿ ਇਕ ਹੋਰ ਅਚੰਭਾ ਜਿਹਾ ਹੋ ਆਇਆ ਇਤਨੇ ਵਡੇ ਤਪੱਸ੍ਵੀ ਉਹ ਮਾਫੀ ਮੰਗ ਰਹੇ ਹਨ।

**ਬਾਬਾ ਜੀ**—ਮਹਾਂਪੁਰਸ਼ੋ ! ਸਾਧ ਸੰਗਤ ਮਹਿ ਭੂਖ-ਪਿਆਸ ਨਹੀਂ ਰਹਿਤੀ, ਜਬ ਆਪ ਕੀ ਸੰਗਤ ਸੇ 'ਨਾਮ ਭੋਜਨ' ਮਿਲਾ ਤੋ ਫਿਰ ਬਾਕੀ ਕਮੀ ਕਿਸ ਕੀ, ਮਾਫੀ ਤੋ ਹਮੇਂ ਮਾਂਗਨੀ ਹੋਗੀ ? ਜੋ ਆਪ ਕੇ ਨੀਯਮ ਮੇਂ ਬਾਦਾ ਡਾਲਾ ਹੈ, ਆਪ ਹਮੇਂ ਮਾਫ ਕਰ ਦੇਂ। ਆਪ ਕੋ ਕਿਤਨਾ ਸਮਾਂ ਬੈਠਨੇ ਕਾ ਕਸ਼ਟ ਦੀਆ ਹੈ।

**ਸਾਧੂ ਜਨ**—ਭੋਜਨ ਕੀ ਬਾਤ ਕਰੇਂ–ਕਿ ਭੋਜਨ ਖਾਏਂਗੇ ?

**ਬਾਬਾ ਜੀ**--ਹਮ (ਸਰਬਲੋਹ) ਲੋਹੇ ਕੇ ਲਰਤਨੋਂ ਮੇਂ, ਆਪਣੇ ਹਾਥੋਂ ਸੇ ਆਠ ਪਹਿਰਾ ਭੋਜਨ ਹੀ ਪਕਾ ਕਰ ਅਚਵਤੇ ਹੈਂ,ਕਿਸੀ ਕਾ ਬਨਾਇਆ ਭੋਜਨ ਨਹੀਂ ਅਚਵਤੇ ?

**ਸਾਧੂ ਜਨ**—ਹੱਛਾ ! ਅਬ ਸਮਾਂ ਬਹੁਤ ਹੋ ਗਿਆ ਹੈ–

ਰਾਤ ਬਹੁਤ ਹੋ ਚੁੱਕੀ ਹੈ, ਨੀਚੇ ਤੱਟ (ਨਦੀ) ਸੇ ਪਾਣੀ ਲਾਣਾ ਅਤਿ ਕਠਨ ਹੈ ਕਿਉਂਕਿ ਅਬ ਸ਼ੇਰ ਆਦਿ ਤੱਟ ਪੇ ਆ ਜਾਤੇ ਹੈਂ ?

ਬਾਬਾ ਧਰਮ ਸਿੰਘ ਜੀ–ਕਿਆ ਇਸ ਭਿਆਨਕ ਜੰਗਲ ਮੇਂ ਸੇ ਸ਼ੇਰ ਆਦਿ ਯਹਾਂ ਨਹੀਂ ਆਤੇ ? ਆਪ ਕੈਸੇ ਬਚ ਰਹੇ ਹੈਂ, ਨਜ਼ਦੀਕ ਨਾ ਕੋਈ ਗਾਉਂ ਹੈ, ਕੈਸੇ ਆਪ ਸੁਰਖਯਤ ਜੀਅ ਰਹੇ ਹੈਂ ?

**ਸਾਧੂ ਜਨ**—ਗੁਰੂ ਨਾਨਕ ਕੇ ਸਿੱਖ਼ ਯਹ ਪ੍ਰਮੇਸ੍ਵਰ ਕਾ ਅਸਥਾਨ ਹੈ, ਜਿਸ ਨੇ ਸਭ ਜੀਵ ਜੰਤੂ ਪੈਦਾ ਕੀਯੇ ਹੈਂ, ਅਤੇ ਉਸੀ ਕੇ ਭੈ ਮੇਂ ਸਭ ਹੈਂ, ਆਪ ਹੈਰਾਨ ਹੋਂਗੇ ? ਭਿਆ-ਨਕ ਸੇ ਭਿਆਨਕ ਜਾਨਵਰ ਯਹਾਂ 'ਥੜੇ' ਕੋ ਪੂਜਨ–ਪ੍ਰਕਰਮਾਂ ਕਰਤੇ ਹਮ ਨੇ ਦੇਖੇ ਹੈਂ, ਭਲਾ ਫਿਰ ਹਮੇਂ ਕਿਆ ਕਹੇਂਗੇ, ਤਸੱਲੀ ਨਾ ਹੋ, ਤੋ ਰਾਤ ਕੋ ਦੇਖ ਲੈਣਾ ਅਤੇ ਬਾਹਰ ਬੰਧੇ ਘੋੜੇ ਦੇਖਨਾ ਕੈਸੇ ਸੁਰ-ਖਯਤ ਹੀ ਰਹੇਂਗੇ, ਇਧਰ ਸ਼ੇਰ ਝਾਂਕਨੇ ਨਹੀਂ ਪਾਏਂਗੇ–ਬਲਕਿ ਸਿਰ ਨਿਵਾ ਕਰਕੇ ਪਾਸ ਸੇ ਗੁਜ਼ਰ ਜਾਵੇਂਗੇ।

ਬਾਬਾ ਧਰਮ ਸਿੰਘ ਜੀ–ਤੋ ਫਿਰ ਨਦੀ ਸੇ ਪਾਣੀ ਲਾਣੇ ਕਾ ਕਿਆ ਡਰ ਰਹਾ, ਜਬ ਐਸਾ ਹੈ ਤੋ!
ਸਭ ਭੈ ਮੈਂ ਹੈਂ

**ਸਾਧੂ ਜਨ**—ਇਸ ਜਗ੍ਹਾ ਸਭ ਭੈ ਮੇਂ ਹੈਂ
ਕਿ ਆਪ ਕੋ ਗੁਰੂ ਨਾਨਕ ਕੇ ਸ਼ਿਸ਼ ਜਾਣ ਕੁਛ ਨਾ ਕਹੈਂ?
ਵਹਾਂ ਉਨ ਕੋ ਭੈ ਨਹੀਂ ਹੋਗਾ। ਹਾਂ ਸ਼ਾਇਦ ਆਪ ਕੋ ਗੁਰੂ ਨਾਨਕ ਕੇ ਸ਼ਿਸ਼ ਜਾਣ ਕੁਛ ਨਾ ਕਹੈਂ? ਆਪ ਦੇਖ ਹੀ ਆਏ ਹੋ, ਪੈਰ ਫਿਸਲ ਗਿਆ ਤੋ ਮੁਸ਼ਕਲ ਹੋ
ਮਗਰ ਪਹਾੜੀ ਕਾ ਰਸਤਾ ਖਤਰਨਾਕ ਹੈ ਆਪ ਦੇਖ ਹੀ ਆਏ ਹੋ, ਔਰ ਭੀ ਰਾਤ ਕਾਲੀ-ਬੋਲੀ ਸੇ ਰਾਸਤਾ ਨਜ਼ਰ
ਪਾਏਗਾ, ਰਾਤ ਹਨੇਰੀ ਹੈ–ਦਰਖਤੋਂ ਕੀ ਛਾਇਆ ਸੇ ਔਰ ਭੀ ਰਾਤ ਕਾਲੀ-ਬੋਲੀ ਸੇ ਰਾਸਤਾ ਨਜ਼ਰ
ਨਹੀਂ ਪੜੇਗਾ। ਬਾਬਾ ਜੀ–ਸਾਧੂ ਜਨ ਜੀਓ! ਇੱਛਾ ਤੋ ਰਹੀ ਨਹੀਂ ਭੋਜਨ ਕੀ, ਕਿਉਂਕਿ ਹਮ
ਸਭ ਨੇ 'ਸਚਿ ਭੋਜਨ ਖਾਇਆ' ਹੈ।

**ਸਾਧੂ ਜਨ** ਐਸਾ ਨਹੀਂ ਹੋਗਾ, ਹਮੇਂ ਸ਼ਾਂਤੀ ਨਹੀਂ ਹੋਗੀ,
ਜਬ ਆਪ ਜੈਸੇ ਸਾਧੂ, ਅਸਥਾਨ ਸੇ ਭੂਖੇ ਰੈਣ ਗੁਜ਼ਾਰੇਂ, ਕੁਛ ਨਾ ਕੁਛ ਤੋ ਸਵੀਕਾਰ ਕਰਨਾ ਹੀ ਹੋਗਾ।
ਅੱਛਾ! ਤੋ ਲੋ ਯਹ ਮੁਠੀ ਭਰ ਚਾਵਲ, ਅਰੇ ਬਾਲਕੇ ਦੂਧ ਔਰ ਸ਼ਕਰ-ਘੀ ਭੀ ਦੋ ਤਾਂ ਕਿ ਤਸਮਈ
(ਖੀਰ) ਬਨਾਵੇਂ–ਹਮ ਬੂੜੇ ਭੀ ਅਚਵੇਂਗੇ।

**ਬਾਬਾ ਜੀ ਦੇ ਨਾਲ ਦੇ ਸਿੰਘ**--ਹਰ ਪਲ ਨਿਤ ਨਵੀਂ ਬੁਝਾਰਤ ਵੇਖ,
ਚਕ੍ਰਿਤ ਹੋ ਰਹੇ ਸਨ, ਮੁਠੀ ਭਰ ਚਾਵਲ, ਸਾਰੇ ਅਚਵੇਂਗੇ? ਦੂਧ ਕਹਾਂ ਸੇ ਆਏਗਾ, ਨਾ ਕੋਈ ਗਊ
ਭੈਂਸ ਹੈ, ਕੁਟੀਆ ਵਿਚ ਤਾਂ ਨਾ ਰਾਸ਼ਨ, ਅਤੇ ਹੋਰ ਵਸਤੂਆਂ ਭੀ ਨਜ਼ਰ ਨਹੀਂ ਆਉਂਦੀਆਂ।
ਹੈ ਹੈਰਾਨੀ ਦੀ ਗੱਲ?

ਇਤਨੇ ਨੂੰ ਸਾਧੂ ਦਾ ਚੇਲਾ ਦੂਧ ਦਾ ਮਟਕਾ ਤੇ ਸ਼ਕਰ ਮੇਵੇ (ਗਰੀ, ਬਦਾਮ, ਪਿਸ਼ਤਾ, ਘੀ ਕਾ
ਮਟਕਾ) ਲਿਆ ਰਖਿਆ।

'ਅਚਿੰਤ ਕਮ ਕਰਹਿ ਪ੍ਰਭਿ ਤਿਨ ਕੇ, ਜਿਨ ਹਰਿ ਕਾ ਨਾਮੁ ਪਿਆਰਾ॥' [ਸੋਰਠਿ ਮ: ੩--੬੩੮

ਸਾਰੇ ਸਿੰਘ ਹੈਰਾਨ ਹਨ–ਪਰ ਬਾਬਾ ਮਿੱਤ ਸਿੰਘ ਜੀ ਚੁਪ ਕਿਸੇ ਖੇੜੇ ਵਿਚ ਸਭ ਵਸਤੂ ਲੈ ਚੁਲ੍ਹਾ
ਜਲਾ ਤਸਮਈ (ਖੀਰ) ਬਨਾਈ, ਜਦ ਪ੍ਰੇਮ ਸਹਿਤ ਸਭ ਨੇ ਛਕੀ ਤਾਂ ਸਾਰੇ ਵਿਸਮਾਦ ਹੋਏ, ਇਹ ਤਾਂ
ਛੱਤੀ ਪ੍ਰਕਾਂਰ ਦੇ ਭੋਜਨ ਦਾ ਸ੍ਵਾਦ ਆ ਰਿਹਾ ਹੈ, ਅਜੇਹੀ ਤਸਮਈ (ਖੀਰ) ਤਾਂ ਅਸਾਂ ਸਾਰੇ ਜਨਮ ਵਿਚ
ਨਹੀਂ ਖਾਦੀ। ਪਰ ਮੁਠੀ ਭਰ ਚਾਵਲ ਸਾਰਿਆਂ ਵਿਚ ਕਿਵੇਂ ਵਰਤੇ?

**ਸਿੰਘ ਆਪਸ ਵਿਚ** -ਬਈ ਸਿੰਘੋ! ਪ੍ਰਮੇਸ਼੍ਵਰ ਦੇ ਭਗਤਾਂ ਦੇ ਲਈ ਹੀ ਤਾਂ
'ਕਾਮਧੇਨ ਗਊ' ਤੇ 'ਕਲਪ ਬ੍ਰਿਛ' ਤੋਂ ਅਜੇਹੀ ਸੇਵਾ ਲਈ ਭੇਜ ਕੇ ਕਰਵਾਂਦਾ ਹੈ, ਇਸ ਕਰਕੇ ਹੀ
'ਕਾਮਧੇਨ ਗਊ' ਦੇ ਦੂਧ ਅਤੇ 'ਕਲਪ ਬ੍ਰਿਛ' ਦੇ ਫਲ [ਮੇਵੇ] ਤਾਂ ਹੀ ਤੇ ਅਕਹਿ ਰਸ ਦੀ ਤਸਮਈ ਛਕੀ
ਹੈ। ਧੰਨ ਗੁਰੂ ਨਾਨਕ ਤੇ ਧੰਨ ਉਸ ਦੇ ਸੇਵਕ।

## ਸਭਨਾਂ ਨੇ ਬੇ ਖੌਫ ਹੋ ਰਾਤ ਗੁਜ਼ਾਰਨ ਕੀਤੀ

ਸਾਧੂ ਜਨ ਦੇ ਕਥਨ ਅਨੁਸਾਰ ਕਿ ਸ਼ੇਰ ਭੀ ਆ ਕੇ ਪ੍ਰਕਰਮਾਂ ਕਰਦੇ ਹਨ, ਸਿੰਘ ਇਹ ਖੇਡ



ਵੇਖਣ ਲਈ ਜਾਗੋ-ਮੀਟੋ ਵਿਚ ਰਹੇ, ਜਦ ਅੱਧੀ ਰਾਤ ਗੁਜ਼ਰ ਚੁਕੀ–ਅੰਮ੍ਰਿਤ ਵੇਲਾ ਹੋਇਆ ਤਾਂ
ਆਸਨਾਂ ਤੇ ਸਾਵਧਾਨ ਹੋ ਬੈਠੇ ਸਿੰਘਾਂ ਕੀ ਵੇਖਿਆ ਕਿ ਕਈ ਭਿਆਨਕ ਤੋਂ ਭਿਆਨਕ (ਸ਼ੇਰ, ਚੀਤੇ,
ਰਿੱਛ, ਹਾਥੀ ਆਦਿ) ਸਭ ਵਾਰੀ ੨ ਥੜੇ ਤੇ ਨਮਸ਼ਕਾਰ ਕਰ ਪ੍ਰਕਰਮਾਂ ਕਰ, ਆਪੋ ਆਪਣੀ ਬੋਲੀ
ਵਿਚ 'ਆਦੇਸ' ਕਰ ਚੁਪਕੇ ਬਿਨਾਂ ਕੁਝ ਕਹੇ ਘੋੜਿਆਂ ਪਾਸੋਂ ਲੰਘ ਜੰਗਲ ਵਿਚ ਅਲੋਪ ਹੋ ਗਏ।
ਇਹ ਕੌਤਕ ਵੇਖ ਸਭ ਹੈਰਾਨ ਹੋ ਗਏ 'ਭੈ ਵਿਚ ਸਭ ਆਕਾਰ ਹੈ, ਨਿਰਭਉ ਹਰਿ ਜੀਓ ਸੋਇ॥'

ਅੰਮ੍ਰਿਤ ਵੇਲੇ ਸਭ ਸਿੰਘ ਬਿਨਾਂ ਖੌਫ ਤੱਟ (ਨਦੀ) ਤੇ ਇਸ਼ਨਾਨ ਕਰ ਆਪਣਾ ਨਿਤਨੇਮ ਕੀਤਾ,
ਜਦ ਦਿਨ ਉਦੇ ਹੋਇਆ ਤਾਂ ਚਾਲੇ ਪਾਣ ਦੇ ਤਿਆਰੇ ਕਰਨ ਲਗੇ।

**ਸਾਧੂ ਜਨ**--ਗੁਰੂ ਸਵਾਰੇ ਸ਼ਿਸ਼ੋ, ਕਹਾਂ ਤਿਆਰੇ ਕਰ ਰਹੇ ਹੋ,
ਅਬੀ ਤੋ ਹਮ ਨੇ, ਆਪ ਕੇ ਦਰਸ਼ਨ ਕਰਨੇ ਹੈਂ, ਔਰ ਅਬੀ ਤੋ ਸੇਵਾ ਨਾ ਕਰ ਸਕੇ, ਰਾਤ ਭਰ ਤੋ ਹਮ
ਆਪ ਕੀ ਕੁਛ ਭੀ ਸੇਵਾ ਨਹੀਂ ਕਰ ਪਾਏ? ਯਹ ਆਪ ਕਾ ਘਰ ਹੈ, ਜਹਾਂ ਕੁਛ ਦਿਨ ਠਹਿਰਨਾ ਹੀ
ਹੋਗਾ, ਬਹੁਤ ਦਿਨ ਨਹੀਂ ਤੋਂ ਸਾਤ-ਆਠ ਦਿਨ ਤੋ ਸੇਵਾ ਕਰਨੇ ਕਾ ਮੌਕਾ ਦੇਣਾ ਹੋਗਾ। ਤਬੇ
ਹਮਾਰੀ ਪ੍ਰਸੰਤਾ ਹੋਗੀ।

**ਬਾਬਾ ਜੀ**—ਆਪ ਤੋ ਮਹਾਂਪੁਰਸ਼ ਹੈਂ,
ਔਰ ਸਭ ਬ੍ਰਿਤਾਂਤ ਆਪ ਜਾਣਤੇ ਹੈਂ, ਆਪ ਕੋ ਤੋ ਕਿਆ ਬਤਲਾਏਂ, ਕਿ ਹਮਹ ਕਿਆ ਮਜਬੂਰੀ ਹੈ।
ਜੋ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕੇ ਦਸਵੇਂ ਸਰੂਪ–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਾ
'ਖਾਲਸਾ ਪੰਥ' (ਬੁੱਢਾ ਦਲ) ਸਾਜਨ ਕੀਆ ਹੂਆ ਹੈ, ਉਨ ਕੀ ਤਰਫ ਸੇ, ਹਮ 'ਏਲਚੀ' ਬਣ ਕਰ
ਹਜ਼ੂਰ ਕੇ ਦਰਬਾਰ (ਅਬਿਚਲ ਨਗਰ) ਨਾਦੇੜ ਜਾਣਾ ਹੈ। ਔਰ ਭੂਲ ਕੀ ਅਰਦਾਸ ਕਰਵਾ ਕਰ
ਮਾਫੀ ਮਾਂਗਨੇ ਕੀ ਸੇਵਾ ਲਗਾਈ ਗਈ ਹੈ ਇਸ ਲੀਯੇ–ਜਲਦੀ ਜਾਣੇ ਕਾ ਵੀਚਾਰ ਹੈ। ਅਗਰ ਆਪ
ਇਤਨਾ ਸਮਾਂ ਸਵੀਕਾਰ ਕਰ ਲੋ, ਤੋ ਆਪ ਕੀ ਕ੍ਰਿਪਾ ਦ੍ਰਿਸ਼ਟੀ ਹੋਗੀ।

**ਸਾਧੂ ਜਨ**—ਹਜ਼ੂਰ–ਅਬਿਚਲ ਨਗਰ (ਨਾਦੇੜ) ਦਾ ਨਾਮ ਸੁਣ ਕੇ,
ਕਿਸੇ ਵਜਦ ਵਿਚ ਆ ਗਏ, ਨੇਤ੍ਰ ਮੁੰਧੇ ਗਏ, ਚੇਹਰੇ ਤੇ ਅਜੀਬ ਜੇਹੀ ਰੰਗਤ ਲਾਲ ਭਾਹ ਮਾਰਨ
ਲੱਗਾ, ਵਿਛੋੜੇ ਪ੍ਰੇਮ ਦਾ ਸਾਗਰ ਉਛਲ ਆਇਆ, ਤੇ ਨੇਤ੍ਰਾਂ ਰਾਹੀਂ ਦਰਯਾ ਬਣ–ਤਿਖੇ ਵੇਗ ਵਹਿ
ਟੁਰਿਆ, ਤੇ ਥਰਥਰਾਂਦੇ ਬੁਲਾਂ ਚੋਂ ਆਵਾਜ਼ ਆ ਰਹੀ ਸੀ–

'ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ॥' [ਭਾਈ ਗੁਰਦਾਸ–ਦੂਜਾ

ਵਾਹ! ਗੁਰੂ ਗੋਬਿੰਦ ਸਿੰਘ ਜੋ ਪ੍ਰਮੇਸ਼੍ਵਰ ਨੇ ਸਪੂਤ 'ਮੈ ਆਪਣਾ ਸੁਤ ਤੋਹਿ ਨਿਵਾਜਾ॥' ਕਹਾ ਥਾ,
ਵੋਹ ਤੋ 'ਗੁਰ ਨਾਨਕ ਗੋਬਿੰਦ ਰੂਪ' ਅਵਤਰੇ ਥੇ। ਜਿਨ ਕਾ ਸਾਨੀ ਨਾ ਹੂਆ ਹੈ, ਨਾ ਹੋਗਾ? ਜਿਨੋ ਨੇ
ਪ੍ਰਭੂ ਕਾ ਹੁਕਮ ਸਾਕਾਰ ਕਰ ਮੰਨਣ ਕਰਕੇ, ਆਪਣੇ ਪਿਤਾ-ਮਾਤਾ ਔਰ ਆਖੋਂ ਕੇ ਸਾਹਮਣੇ, ਆਪਣੇ
ਲਖਤੇ ਜਿਗਰ, ਖੁਦ ਜੰਗ ਮੇਂ ਸ਼ਹੀਦ ਕਰਵਾਏ ਥੇ, ਔਰ ਦੋ ਨੀਹੋਂ ਮੇਂ ਚਿਨਵਾ ਕਰ ਸਰਬੰਸ ਦਾਨੀ

ਅਸਾਂ ਘਬਰਾਇਆ ... ਵੋਹ ਮਰਦ ਅਗੰਮੜਾ ਐਸੀ ਦਰਦ-ਨਾਕ ਘਟਨਾ ਸੇ ਘਬਰਾਇਆ
ਕਾ ਖਿਤਾਬ ਹਾਸਲ ਕੀਆ ਥਾ। ਵੋਹ ਮਰਦ ਅਗੰਮੜਾ ਐਸੀ ਦਰਦ-ਨਾਕ ਘਟਨਾ ਸੇ ਘਬਰਾਇਆ ਨਾ ਥਾ [ਘੁਗ ਵਸਦੀ ਨਗਰੀ ਛੋੜੀ, ਸੁਖ-ਅਨੰਦ ਛੋੜੇ, ਮਾਤਾ-ਪਿਤਾ ਬੱਚੇ ਸਭ ਕੁਰਬਾਨ ਕੀਏ।] ਹਿੰਦ ਕੀ ਚਾਦਰ ਕੇ ਚਸ਼ਮੇਂ ਨੂਰ ਨੇ, ਕਿਤਨੀ ਮਧੁਰ ਬਾਣੀ ਸੇ ਪਰਵਰਦਗਾਰ ਕਾ, ਟਿੰਡ ਸਰਹਾਨੇ, ਭੋਂਇ ਸੈਨ, ਜਬ ਕੋਈ ਸੰਗੀ ਸਾਥੀ ਭੀ ਪਾਸ ਨਾ ਥਾ–ਤੋ ਅੰਮ੍ਰਿਤ ਵੇਲੇ (ਬਾਦੇ-ਸੁਬਾਹ) ਉਸ ਅੰਮ੍ਰਿਤ ਸਿੰਚਨ ਵਾਲੀ 'ਹਵਾ' ਨੂੰ ਆਪਣੇ ਪਿਤਾ [ਅਕਾਲ ਪੁਰਖ] ਨੂੰ ਇਕ ਸੰਦੇਸ਼ਾ ਭੇਜ ਸ਼ੁਕਰਾਨਾ ਕੀਆ ਥਾ–

'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ ॥ ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦੇ ਰਹਿਣਾ ॥ ਸੂਲ ਸੁਰਾਹੀ, ਖੰਜਰੁ ਪਿਆਲਾ, ਬਿੰਗ ਕਸਾਈਆਂ ਦਾ ਸਹਿਣਾ ॥ ਯਾਰੜੇ ਦਾ ਸਾਨੂੰ ਸੱਥਰੁ ਚੰਗਾ, ਭਠ ਖੇੜਿਆਂ ਦਾ ਰਹਿਣਾ ॥' ਖਿਆਲ ਪਾਤਸ਼ਾਹੀ ੧੦ ॥

[ਦਸਮ ਗ੍ਰੰਥ ਪਾ: ੧੦, ਸ਼ਬਦ ਹਜ਼ਾਰੇ

ਏਕ-ਦੋ ਦਿਨ ਤੋ ਠਹਿਰੋ–ਅਗਰ ਆਪ ਜ਼ਰੂਰੀ ਜਾਣਾ ਮਾਂਗਤੇ ਹੋ, ਤੋ ਸਾਧੂ ਕਾ ਕਰਮ ਨਹੀਂ *ਰੋਕਨੇ ਕਾ, ਆਪ ਕੋ ਪ੍ਰਮੇਸ਼ੂਰ ਕੀ ਹਮੇਸ਼ਾਂ ਖੁਸ਼ੀਆਂ ਪ੍ਰਾਪਤ ਹੋਵਨ ਉਸ ਪ੍ਰਮੇਸ਼ੂਰ ਕੇ ਸਪੂਤ ਪਾਸ ਚਲੇ ਹੋ–ਜਾਓ! ਜ਼ਰੂਰ ਜਾਓ!! ਹਮਾਰੀ ਅਸੀਸ ਆਪ ਕੇ ਸਾਥ ਹੈ ਆਪ ਕੋ ਰਸਤੇ ਮੇਂ ਕੋਈ ਦੁਖ-ਤਕਲੀਫ ਅਪਦਾ ਨਾ ਆਵੇ। ਹਾਂ ਇਕ ਦਾਸ ਕੀ ਅਰਦਾਸ ਹੈ–ਮੈਂ ਚਲਨੇ ਸੇ ਅਸਮਮਥ ਹੂੰ, ਮੇਰੇ ਪਿਤਾ ਦਸ਼ਮੇਸ਼ ਜੀ ਕੇ ਹਜ਼ੂਰ ਅਰਦਾਸ ਕਰਨੀ ਕਿ ਆਪ ਕਾ ਸੇਵਕ, ਆਪ ਕੇ ਦੁਆਰੇ ਜੋ ਆਪ ਜੈਸੇ ਭੀ ਕਰਵਾ ਰਹੇ ਹੋ ਸੇਵਾ ਕਰਨੇ ਦਾ ਯਤਨ ਕਰਦਿਆਂ ਕੋਈ ਭੂਲ ਨਾ ਚਿਤਾਰਨਾ। 'ਇਸ ਕੀਟ ਸੇਵਕ ਦੀ ਬਹੁੜੀ ਕਰਨੀ?' ਮੇਰੇ ਅਨਾਥ ਪਾਸ ਕੁਝ ਭੇਟਾ ਦੇਣੇ ਕੋ ਨਹੀਂ, ਯਹ ਮੇਰੇ ਤਨ ਕਾ ਬਿਰਹਾ 'ਚਾਰ ਆਂਸੂ' ਕਬੂਲ ਕਰਨੇ।

ਹੱਛਾ, ਰਸਤੇ ਲਈ ਜੋ ਚਾਹੋ ਭੋਜਨ ਲੈ ਜਾਵੋ।

**ਬਾਬਾ ਜੀ**—ਮਹਾਂ ਪੁਰਸ਼ੋ! ਪ੍ਰਮਾਤਮਾ ਨੇ ਪਹਿਲਾਂ ਹੀ ਬੰਦੋਬਸਤ ਕੀਤਾ ਹੁੰਦਾ ਹੈ–ਅਤੇ ਪੰਛੀ ਤੇ ਦਰਵੇਸ਼ ਕਦੀ ਪੱਲੇ ਬੰਨ ਕੇ ਨਹੀਂ ਟੁਰਦੇ। ਸਗੋਂ ਰਾਤ (ਤਸਮਈ) ਦੇ ਭੋਜਨ ਨਾਲ ਤਾਂ ੧੦ ਦਿਨ ਭੁਖ ਹੀ ਨਹੀਂ ਲਗਨੀ।

## *ਸਿੰਘਾਂ ਦੇ ਅਗੇ ਨੂੰ ਚਾਲੇ ਪਾਣੇ

ਇਸ ਵਿਸਮਾਦ ਰੰਗ ਵਿਚ ਸਾਰੇ ਬੁੱਤ ਬਣ ਖੜੇ 'ਵਾਹਿਗੁਰੂ' ਜੀ ਦੀ ਅਸਚਰਜ ਲੀਲਾ–ਪ੍ਰੇਮੀ ਜਨਾਂ

*ਰੋਕਨੇ ਕਾ–ਅਜੇਹਾ ਭੀ ਬਾਬਾ ਮਿੱਤ ਸਿੰਘ ਜੀ–ਗੁ: ਮਾਤਾ ਸਾਹਿਬ ਕੌਰਾਂ ਜੀ ਦੀ ਸੇਵਾ ਸਮੇਂ, ਕਿਸੇ ਬੇਹੰਗਮ ਨੇ ਪੰਜਾਬ ਜੇ ਚਾਲੇ ਪਾਣੇ ਹੁੰਦੇ ਤਾਂ ਰੋਕਦੇ ਜਾਂ ਅਸਰਾਰ ਨਹੀਂ ਸਨ ਕਰਦੇ ਹੁੰਦੇ, ਬੇਹੰਗਮ ਦੀ ਖੁਸ਼ੀ ਜਿਤਨਾ ਚਿਰ ਮਰਜ਼ੀ ਹੈ ਰਵੇ, ਜਦ ਜਾਣਾ ਚਾਹੇ, ਖਰਚੀ ਦੇ ਟੋਰਦੇ, ਅਟਕਾਂ ਨਹੀਂ ਪਾਂਦੇ ਸਨ।

*ਨੋਟ--ਇਹ ਪ੍ਰਸੰਗ–ਬਾਬਾ ਧਰਮ ਸਿੰਘ ਜੀ, ਜੋ ਬਾਬਾ ਜੀ ਦੇ ਜੀਵਨ-ਸਾਥੀ ਸਨ ਤੋਂ ਸੁਣਿਆ–ਸ੍ਰ: ਸਰਮੁਖ ਸਿੰਘ ਜੀ ਜਗੀਰਦਾਰ [ਦਸਮੇਸ਼ ਮਾਰਕੀਟ] ਸਚਖੰਡ–'ਨਾਦੇੜ' ਰਾਹੀਂ ਅੰਕਤ ਕੀਤਾ ਗਇਆ ਹੈ।



ਦਾ ਬਿਰਹਾ-ਤੜਪ, ਸਿੱਕ ਯਾਚਨਾ, ਅਜੇਹੇ ਪ੍ਰੇਮ ਰਸ ਵਿਚ ਕਿਤਨਾ ਸੂਰਜ ਉਦੇ ਹੋ ਆਇਆ–ਸਾਰੇ ਸਿੰਘ ਬੜੇ ਪ੍ਰੇਮ-ਸਤਿਕਾਰ ਸਹਿਤ 'ਆਦੇਸ ਬਾਬਾ ਆਦੇਸ' ਕਹਿ ਵਿਦਾਇਗੀ ਲਈ। ਸਾਧੂ ਦਾ ਚੇਲਾ ਬਹੁਤ ਦੂਰ ਤੱਕ ਨਾਲ ਹੋ ਟੁਰਿਆ, ਸਾਧੂ ਜਨ ਭੀ ਜਦੋਂ ਤੱਕ ਸਿੰਘ ਨਜ਼ਰੀਂ ਆਉਂਦੇ ਰਹੇ ਪਲਕਾਂ ਚੁੱਕ ਸੋਟੇ ਦੀ ਟੇਕ (ਸਹਾਰੇ) ਖੜੇ ਦੇਖਦੇ ਗੱਦ ਗੱਦ ਹੁੰਦੇ ਰਹੇ।

ਨਦੀ ਤੱਟ ਤੋਂ ਸਾਧੂ ਦੇ ਚੇਲੇ ਨੂੰ ਬੜੀ ਪ੍ਰੇਮ-ਸ਼ਰਧਾ ਨਾਲ ਵਿਦਾ ਕੀਤਾ, ਤੇ ਆਪ ਅਗੇ ਚਾਲੇ ਪਾ ਦਿਤੇ। ਬੀਆਬਾਨ ਜੰਗਲ ਪਹਾੜਾਂ ਵਿਚ ਘਿਰੇ ਨਾ ਕੋਈ ਸ਼ਹਿਰ ਨਾ ਗਰਾਂ, ਨਾ ਕੋਈ ਆਦਮੀ ਦੀ ਹੀ ਇੱਧਰ ਆਵਾ-ਜਾਈ ਕਿ ਜੋ ਕੋਈ ਮੱਥੇ ਲੱਗੇ। ਸਗੋਂ ਭਿਅੰਕਰ ਜੰਗਲੀ ਜਾਨਵਰਾਂ ਦੇ ਭਾਰੇ ਜੰਗਲ ਜਿਨਾਂ ਦੀਆਂ ਅਵਾਜ਼ਾਂ ਧਰਤੀ-ਅਸਮਾਨ ਭਿਅੰਕਰ–ਦਿਲ ਕੰਬਾਬੂ ਅਵਾਜ਼ਾਂ ਸਨ ਭਾਵੇਂ ਇਨਸਾਨ ਦਾ ਦਿਲ ਦਹਿਲ ਜਾਂਦਾ ਸੀ, ਤੇ ਧੀਰਜ ਖੋਹ ਬੈਠਦਾ ਸੀ ਪਰ ਬਾਬਾ ਜੀ ਤੇ ਸਾਥੀ ਅਡੋਲ, ਨਿੱਡਰਤਾ ਨਾਲ ਸਫਰ ਕਰਦੇ ਤੇ ਕਈ ਵਾਰ ਜੰਗਲ ਵਿਚ ਹੀ ਰੈਣ ਬਸੇਰਾ ਕਰ ਲੈਂਦੇ।

ਅਜੇਹੀਆਂ ਸ਼ੇਰਾਂ ਦੀਆਂ ਦਹਾੜਾਂ ਸੁਣ, ਕਈ ਵਾਰੀ ਬਾਬਾ ਧਰਮ ਸਿੰਘ ਜੀ ਕਹਿ ਉਠਦੇ, ਬਾਬਾ ਜੀ! ਇਹੋ ਜੇਹੇ 'ਮਾਸਾ-ਹਾਰੀ' ਜਾਨਵਰ ਜਿਨਾਂ ਦੀ ਅਵਾਜ਼ ਧਰਤੀ ਤੇ ਅਸਮਾਨ ਕੰਬਾਊ ਆ ਰਹੀ ਹੈ, ਸਾਨੂੰ ਤੇ ਘੋੜਿਆਂ ਨੂੰ ਖਾ ਜਾਣਗੇ, ਕਿਸ ਖਤਰਨਾਕ ਰਸਤੇ ਚਲ ਪਏ ਹਾਂ।

**ਬਾਬਾ ਮਿੱਤ ਸਿੰਘ ਜੀ**—ਬਾਬਾ ਧਰਮ ਸਿੰਘ ਜੀ, ਸਾਂਈ ਰਖਵਾਲਾ ਹੈ, ਉਹੋ ਮਾਰਦਾ-ਪਾਲਦਾ ਤੇ ਰੱਖਦਾ ਹੈ, ਫਿਰ ਅਰਦਾਸ ਤੇ ਬਾਣੇ ਦੀ ਲਾਜ ਰੱਖਣੀ ਉਸ ਦਾ ਬਿਰਦ ਹੈ, ਇਹ ਸਭ ਜੀਵ ਜੰਤੂ ਭੀ ਤਾਂ ਉਸ ਦੇ ਸਾਜੇ ਹੋਇ ਹਨ, ਜਦ ਅਸਾਂ ਦੇ ਮਨ ਅੰਦਰ ਦੂਜੇ ਵਾਸਤੇ ਵੈਰ ਭਾਵ ਆਵੇਗਾ, ਤਾਂ ਦੂਸਰੇ ਅੰਦਰ ਅਵਸ਼ਕ ਆ ਜਾਵੇਗਾ–

'ਜਬ ਧਾਰੈ ਕੋਊ ਬੈਰੀ ਮੀਤ ॥ ਤਬ ਲਗ ਨਿਹਚਲ ਨਾਹੀ ਚੀਤਿ ॥' [ਸੁਖਮਨੀ ਸਾਹਿਬ

ਅਸੀਂ-ਤੁਸੀ ਕਿਸੇ ਦੇ ਵੈਰੀ ਨਹੀਂ, ਸਗੋਂ ਮਿੱਤ੍ਰ ਭਾਵਨਾ ਧਾਰਨ ਕਰੀਏ ਤਾਂ ਇਹ ਭੀ ਸਾਨੂੰ ਮਿੱਤ੍ਰ ਭਾਵਨਾ ਨਾਲ ਵੇਖਣਗੇ। ਸਾਡੇ ਮਨ ਦੀ ਕਮਜ਼ੋਰੀ ਤੇ ਦੂਈ ਭਾਵ ਦੀ ਦ੍ਰਿਸ਼ਟੀ ਹੀ ਭੈ ਮਾਨ ਕਰਦੀ ਹੈ।

## ‡ਸ਼ੇਰ ਦਾ ਮੇਲ ਤੇ ਅਨੋਖੀ ਖੇਡ

ਤੁਰੀ ਜਾਂਦੇ, ਅਜੇ ਅਜੇਹੀ ਵਿਚਾਰ ਚਲ ਹੀ ਰਹੀ ਸੀ ਕਿ ਅਚਾਨਕ ਵਡੇ ਝਾੜਾਂ ਉਹਲਿਉਂ ਇਕ ਭਿਅੰਕਰ ਸ਼ੇਰ ਸਾਹਮਣੇ ਆ ਨਿਕਲਿਆ ਤੇ ਆਦਮ (ਬੰਦੇ) ਵੇਖ ਜ਼ੋਰ ਦੀ ਭਭਕਾਰ ਮਾਰੀ।

**ਬਾਬਾ ਧਰਮ ਸਿੰਘ ਜੀ**—(ਕੁਝ ਸਹਿਮੀ ਅਵਾਜ਼ ਨਾਲ)–ਲਉ ਆ ਗਿਆ ਜੇ ਮਿੱਤ੍ਰ? ਪਾ ਲਉ ਜੱਫੀ, ਲੱਗਾ ਜੇ ਮਿੱਤ੍ਰ–ਮਿੱਤ੍ਰਤਾਈ ਕਰਨ (ਜਿਵੇਂ ਅਜ ਕਲ

‡ਇਹ ਦ੍ਰਿਸ਼ਟਾਂਤ, ਦਾਸ ਨੇ ਗੁ: ਮਾਤਾ ਜੀ ਦੇ ਅਸਥਾਨ ਦੀ ਸ਼ੇਰ ਨੂੰ ਪ੍ਰਕਰਮਾਂ ਕਰਦਿਆਂ ਅੱਖੀਂ ਵੇਖਿਆ ਸੀ, ਗਊਆਂ ਦੇ ਵਾੜੇ ਦੀ ਰਖਵਾਲੀ ਤੇ ਵੱਛੇ ਨੂੰ ਬਾਬਾ ਜੀ ਦੇ ਕਹਿਣ ਤੇ ਛੱਡ ਜਾਣ ਦਾ ਬਿਰਤਾਂਤ ਸਚਖੰਡ ਕਾਂਡ ਵਿਚ ਪੜ੍ਹੋ।

ਸਜਨ ਮਿੱਤ੍ਰ ਹੀ ਮਿਤ੍ਰ ਧਰੋਹ ਕਰਦੇ ਯਾਰਾ ਨੂੰ ਯਾਰ ਬਣ ਮੌਤ ਦੇ ਘਾਟ ਉਤਾਰ ਦੇਂਦੇ ਹਨ ਜੋ ਮਹਾਂਪਾਪ ਦੇ ਭਾਗੀ ਬਣਦੇ ਹਨ) ਕਲਗੀਧਰ ਦਾ ਨਿਹਕਲੰਕੀ ਅਵਤਾਰ ਦੇ ਅੰਕ ਦਸਮ ਗ੍ਰੰਥ 'ਚ ਫੁਰਮਾਨ ਹੈ।

ਪਰ ਕਾਦਰ ਦੀ ਕੁਦਰਤ ਦੇ ਨੇਮ ਬੱਧ, ਨਿਯਮ ਸਦਾ ਅਟੱਲ ਹਨ।

**ਬਾਬਾ ਮਿੱਤ ਸਿੰਘ ਜੀ**—ਅਸੀਂ ਤੁਸੀਂ ਸ਼ਬਦ ਨਾਲ ਟੇਕ ਲਾਵੋ, ਸ਼ਬਦ ਨਾਦ ਦੀ ਧੁੰਨ ਜਦ ਇਸ ਦੀ ਸੂਰ ਹੋ ਇਸ ਅੰਦਰ ਭੀ ਸ਼ਬਦ (ਨਾਦ) ਜੋਤ ਹੈ ਪ੍ਰਮੇਸ਼ੂਰ ਦੀ, ਸੋਝੀ ਆ ਜਾਵੇਗੀ ਤੇ ਆਪੇ ਮਿੱਤ੍ਰਾਂ ਵਜੇਗੀ, ਤਾਂ ਇਸ ਅੰਦਰ ਉਹ ਸੁਰ-ਸੁਰ ਹੋ ਕੇ ਨਿਰਵੈਰਤਾ ਦੀ ਸੋਝੀ ਆ ਜਾਵੇਗੀ ਤੇ ਆਪੇ ਮਿੱਤ੍ਰਾਂ ਵਾਂਗ ਅਗੇ ਹੋ, ਰਸਤਾ ਦਿਖਾਲਣ ਤੇ ਭਿਅੰਕਰ ਰਸਤੇ ਅਤੇ ਖੂਨ ਖਾਰ ਜਾਨਵਰਾਂ ਤੋਂ ਸਾਵਧਾਨੀ ਲਈ ਸਹਾਇਕ ਬਣ ਜਾਵੇਗਾ।

ਬਾਬਾ ਧਰਮ ਸਿੰਘ ਜੀ–ਤੁਸੀ ਤਾਂ ਸਦਾ ਅਗੰਮ ਦੀਆਂ ਟੌਆਂ ਮਾਰਦੇ ਰਹਿੰਦੇ ਹੋ, ਭਲਾ ਇਸ ਦੀ ਸਾਡੀ ਕਾਹਦੀ ਦੋਸਤੀ, ਸੰਭਾਲੋ ਸ਼ਸ਼ਤ੍ਰ, ਕਢੋ ਕ੍ਰਿਪਾਨਾਂ, ਆਪੋ ਆਪਣੇ ਮੋਰਚੇ ਤੇ ਖੜੇ ਹੋ ਜਾਵੋ, ਔਹ ਵੇਖੋ! ਕਿਵੇਂ ਘਾਤ ਲਾਈ, ਲਾਲ ਨੇਤ੍ਰ ਕਰੀ ਝਪਟਨ ਲਈ ਤਿਆਰ ਖੜਾ ਏ।

**ਬਾਬਾ ਮਿੱਤ ਸਿੰਘ ਜੀ**–ਸੂਰਮਾ, ਸੂਰਮੇਂ ਨੂੰ ਵੇਖ ਭੈ-ਭੀਤ ਕਿਉਂ ਹੋਵੇ? ਸ਼ਾਸ਼ਤ੍ਰਾਂ ਨਾਲ, ਮਨ ਦੀ ਢਾਲ ਤੇ ਸੁਰਤ ਸੂਰਮਤਾਈ ਨਾਲ ਕਰੋ ਮੁਕਾਬਲਾ, ਪਰ ਸ਼ਸ਼ਤ੍ਰਾਂ ਨਾਲ ਨਹੀਂ? ਸ਼ਬਦ ਦੀ ਸ਼ਕਤ ਦੀ ਕ੍ਰਿਪਾਨ ਨਾਲ। ਤਾਰ ਨਾਲ ਤਾਰ ਮਿਲਾ ਕੇ, ਸੁਰਤ-ਸ਼ਬਦ ਸ਼ਬਦ ਦੇ ਤੀਰਾਂ ਅਤੇ ਸ਼ਬਦ ਦੀ ਸ਼ਕਤ ਦੀ ਕ੍ਰਿਪਾਨ ਨਾਲ। ਤੇ ਕਰ ਦਿਓ ਘਾਇਲ, ਜੋ ਧਰਤੀ ਤੇ ਆਪੇ ਗਿਰ ਪਵੇ, ਦੇ ਬਾਣ ਨਾਲ ਵਿੰਨ ਦਿਓ ਇਸ ਦਾ ਪੇਟ, ਤੇ ਕਰ ਦਿਓ ਘਾਇਲ, ਜੋ ਧਰਤੀ ਤੇ ਆਪੇ ਗਿਰ ਪਵੇ, ਇਸ ਦੇ ਖੂੰ-ਖਾਰ ਨੇਤ੍ਰਾਂ ਵਿਚ ਭਰ ਦਿਓ ਆਪਣੇ ਨੇਤ੍ਰਾਂ ਰਾਹੀ– 'ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ . . … …॥' 'ਏਹੁ ਵਿਸ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪ ਹੈ' [ਪਾ: ੩–੯੨੨

ਇਸ ਦੇ ਕੰਨਾਂ ਵਿਚ ਭਿਅੰਕਰ ਨਹੀਂ, ਮਿੱਠ ਰਸ, ਰਸੀਲੀ ਸੁਰ–ਧੰਨ ਨਿਰੰਕਾਰ, ਧੰਨ ਨਿਰੰਕਾਰ- 'ਇਹ ਸ੍ਰਵਣਹੁ ਮੇਰਿਓ ਸਾਚੈ ਸੁਨਣੈ ਨੋ ਪਠਾਏ॥' [ਅਨੰਦ–੯੨੨] ਫਿਰ ਸੁਣੋ 'ਸਤਿ ਬਾਣੀ' ਦੇ ਬਾਣ ਮਾਰ ਬੇਸੁਧ ਕਰ ਦਿਓ, ਤੇ ਇਸ ਦੀ ਰਸਨਾ (ਜੀਭ) ਜੋ 'ਅਨਰਸਿ ਰਾਚਿ ਰਹੀ' ਜਿਸ ਦੀ ਪਿਆਸ ਨਹੀਂ ਬੁਝਦੀ ਤੇ ਜਿਨਾਂ ਚਿਰ ਤੇ 'ਜਿਚਰੁ ਹਰਿ ਰਸੁ ਪਲੈ ਨਾ ਪਾਇ॥' ਦੀ ਅੰਮ੍ਰਿਤ ਸਿੰਚਾਰ ਕਰ ਚਖਾਉ, ਗੁਰੂ ਬਲ ਨਾਲ, ਤੇ ਗੁਰਬਾਣੀ ਦੇ ਨਾਦ ਨਾਲ ਕਰਾ ਦਿਓ ਸੋਝੀ ਕਿ–

'ਏ ਸਰੀਰਾ ਮੇਰਿਆ, ਹਰਿ ਤੁਮ ਮਹਿ ਜੋਤਿ ਧਰੀ॥' [ਅਨੰਦੁ ਸਾਹਿਬ

ਜੀਉ ਜੀ– 'ਸਭ ਮਹਿ ਜੋਤਿ ਜੋਤਿ ਹੈ ਸੋਇ॥' [ਧਨਾਸਰੀ ਮ: ੧, ਪੰਨਾ ੧੩] ਜਦ ਇਹ ਸੋਝੀ ਹੋ ਆਵੇਗੀ ਤੇ ਵੈਰੀ ਕੌਣ? ਤੇ ਕਿਸ ਨੂੰ ਕੋਈ ਮਾਰੇਗਾ?

ਹਾਂ ਬਾਬਾ ਧਰਮ ਸਿੰਘ ਜੀ, ਗੁਰ ਰਹਿਤ ਮਰਯਾਦਾ ਅਨੁਸਾਰ 'ਸਿੰਘ, ਸਿੰਘ ਤੇ ਵਾਰ ਨਾ ਕਰੇ' ਤਾਂ ਤੇ ਇਹ ਭੀ ਸਿੰਘ (ਸ਼ੇਰ) ਹੈ ਤੇ ਅਸੀਂ ਸਤਿਗੁਰੂ ਦੇ ਸਾਜੇ ਸਿੰਘ [ਸੂਰਮੇ ਸ਼ੇਰ ਹਾਂ] ਤਾਂ ਤੇ ਭਾਈ ਨਾਲ ਵੈਰ ਭਾਵ ਦੀ ਦ੍ਰਿਸ਼ਟੀ, ਨਿਰੰਕਾਰ ਨੂੰ ਨਹੀਂ ਭਾਵੇਗੀ, ਹੋਵੋ ਸਾਵਧਾਨ ਅਡੋਲ ਜੋੜੋ ਨੇਤ੍ਰਾਂ ਨਾਲ ਨੇਤ੍ਰ



ਹਾਂ ਜਦੋਂ ਸਿੱਖ ਸਤਿਗੁਰ ਦੇ ਪ੍ਰੇਮ ਭਾਵਨਾ ਨਾਲ ਦਰਸ਼ਨ ਕਰਦਾ ਹੈ, ਤੇ ਨੇਤ੍ਰਾਂ ਰਾਹੀ ਨੇਤ੍ਰ ਦਰਸ ਪਰਸਦਾ ਹੈ ਤਾਂ ਅੰਦਰ ਹਿਰਦੇ ਅੰਮ੍ਰਿਤ ਨਿਝਰ ਝਰਦਾ ਤੇ ਨੇਤ੍ਰਾਂ 'ਚ ਵਿਛੋੜੇ ਦਾ ਵੈਰਾਗ ਬੂੰਦ ਬਣ ਕੇ ਪ੍ਰੇਮ ਹੰਝੂ ਵਹਿ ਟੁਰਦੇ ਹਨ ਤੇ ਆਪ ਮੁਹਾਰਾ ਸਿੱਖ-ਗੁਰਚਰਨਾਂ ਤੇ ਲਿਪਟ ਚਰਨ ਧੋ, ਨਹੀਂ-ਨਹੀਂ ਆਪਣੇ ਅੰਦਰ ਕੁਟਲਤਾ ਈਰਖਾ, ਦਵੈਤਾ, ਕਾਮ-ਕ੍ਰੋਧ ਦੀ ਭਾਹ [ਅਗਨੀ] ਠੰਢੀ ਠਾਰ ਕਰਵਾ, ਸੁੱਧ 'ਸਵਰਨ' [ਸਿਉਨਾ] ਹੋ ਨਿਖਰਦਾ ਹੈ। ਤਾਂ ਤੇ ਵੈਰ ਭਾਵ ਨਾਲ ਨਹੀਂ, ਮਿਤ੍ਰ ਭਾਵ ਨਾਲ ਤੱਕੋ?

ਮਾਰੋ ਸ਼ਬਦ ਦਾ ਬਾਣ ਤੇ ਵੇਖੋ ਸਤਿਗੁਰ ਜੀ ਦੀ ਲੀਲਾ–ਜਦੋਂ ਸਾਰੇ ਸਾਥੀ ਸਾਵਧਾਨਤਾ ਨਾਲ ਇਕ ਟੱਕ ਸ਼ੇਰ ਵਲ, ਪ੍ਰੇਮ ਤਨਾਵਾ ਦੇ ਲਪੇਟੇ–ਪੇਚੇ ਪਾਣ ਲਗੇ, ਤਾਂ ਵੇਖਦਿਆਂ ਹੀ ਵੇਖਦਿਆਂ ਸ਼ੇਰ ਧਰਤੀ ਤੇ ਡਿੱਗ ਪਿਆ, ਤੇ ਡੰਡਵਤ ਕਰਨ ਵਾਲੇ ਪੁਰਸ਼ ਵਾਂਗ ਡੰਡੌਤ ਕਰਦਾ, ਰੀਂਗਦਾ ਆ ਲਿਪਟਿਆ, ਬਾਬਾ ਜੀ ਦੇ ਚਰਨਾਂ ਤੇ, (ਜਿਵੇਂ ਪਾਲਤੂ ਕੁੱਤਾ ਆਪਣੇ ਮਾਲਕ ਦੇ ਪੈਰਾਂ ਤੇ ਲਿਪਟ ਕੇ ਪ੍ਰੇਮ ਜਤਾਂਦਾ ਹੈ) ਤਿਵੇਂ ਖੂੰ-ਖਾਰ ਨੇਤ੍ਰ, ਮਾਸ ਖਾਣੇ ਤਿਖੇ ਦੰਦ, ਤੇ ਸ੍ਵਾਦਾਂ ਭਰੀ ਲਲਚਾਈ ਜੀਭ, ਪਰਸ ਰਹੀ ਹੈ ਮਹਾਂਪੁਰਸ਼ਾਂ ਦੇ ਚਰਨ ਜੀਭ ਨਾਲ ਚੱਟ ਰਹੀ ਏ, ਨੈਣਾਂ ਤੇ ਮਸਤਕ ਚਰਨ ਧੂੜ ਪਰਸ ਰਹੇ ਹਨ, ਹਾਂ ਸ਼ੇਰ ਦੇ ਉਹੋ ਦੰਦ ਦਵੈਤਾ ਵਿਚ ਖੂੰ-ਖਾਰ ਤੇ ਮਾਸ ਨੋਚਦੇ ਹਨ, ਪਰ ਉਹੋ ਹੀ ਦੰਦ ਆਪਣੇ ਬੱਚਿਆਂ ਲਈ ਪ੍ਰੇਮ ਭਾਵ ਨਾਲ ਚੁਕ ਚੁਕ ਲਾਡ ਲਡਾਉਂਦੇ ਹਨ, ਬੱਸ ਇਹ ਪ੍ਰੇਮ ਦਾ ਸਾਗਰ ਉਛਾਲੇ ਖਾ ਆਇਆ, ਉਹ ਤਿਖੇ ਦੰਦ ਚਰਨਾਂ ਨੂੰ ਪ੍ਰੇਮ ਬੋਸੇ, ਲੈ ਆਪਣੀ ਤੀਖਣਤਾ ਨੂੰ ਖਤਮ ਕਰ ਰਹੇ ਹਨ, ਪਿਆਰ ਲੇਟਨੀ–ਪੂੰਛ ਦਾ ਹਿਲਾਉਣਾ ਤੇ ਦੋਵੇਂ ਅਗੇ ਤਿਖੇ ਨਾਖੁਨਾ ਵਾਲੇ ਪੰਜੇ–ਪੈਰ, ਕਿਵੇਂ ਬਾਬਾ ਜੀ ਦੇ ਚਰਨਾਂ ਲੱਤਾਂ ਨੂੰ ਗਲਵਕੜੀ ਪਾ ਪਰੇਮ ਦਾ ਪ੍ਰਗਟਾਵਾ ਕਰ ਰਹੇ ਹਨ।

ਕਿਤਨਾ ਵਿਸਮਾਦ ਸਮਾਂ ਸੀ, ਨਾ ਜਾਣੇ ਕਿਤਨਾ ਚਿਰ ਇਹ ਲਾਡ ਲਡਾਂਦੇ ਰਹੇ, ਸਾਥੀ ਅਸ-ਚਰਜ ਹਨ, ਘੋੜੇ ਅਡੋਲ ਖੜੇ ਚਕ੍ਰਿਤ ਹਨ। ਘਾਹ–ਪੱਠੇ ਨੂੰ ਮੂੰਹ ਨਹੀਂ ਮਾਰ ਰਹੇ, ਸਗੋਂ ਇਕ ਟੱਕ ਇਸ ਕੌਤਕ ਨੂੰ ਵੇਖ ਰਹੇ ਹਨ।

ਬਾਬਾ ਜੀ ਨੇ ਸ਼ੇਰ ਦੇ ਸਿਰ ਤੇ ਹੱਥ, ਮੇਹਰਾਂ ਦਾ ਹੱਥ ਜਨਮ-ਮਰਨ ਦੇ ਬੰਧਨ ਕਟ ਦੇਣ ਵਾਲਾ ਹੱਥ, ਫੇਰ ਰਹੇ ਹਨ, ਉਠ ਸ਼ੇਰਾ ਸਾਵਧਾਨ ਹੋ, ਬੱਸ ਇਤਨਾ ਪ੍ਰੇਮ ਹੀ ਬਹੁਤ ਏ, ਅਸਾਂ ਅਗੇ ਜਾਣਾ ਏ, ਰਸਤਾ ਦੁਰੇਡਾ ਏ? ਜਾਣ ਵੀ ਦੇਹ ਅਸਾਂ ਨੂੰ, ਨਿਰੰਕਾਰ ਤੇਰਾ ਉਧਾਰ ਕਰਨ, ਤੇ ਤੂੰ ਆਪਣੀ ਕਲਿ-ਆਣ ਲਈ ਮਨੁਸ਼ ਜਾਮਾ ਧਾਰਨ ਕਰੇਂ–ਇਹ ਵਰ ਦੇ ਰਹੇ ਹਨ ਬਾਬਾ ਜੀ!

ਸ਼ੇਰ ਉਠਿਆ! ਤੇ ਦਾਸ ਭਾਵਨਾ ਨਾਲ ਅਗੇ-ਅਗੇ ਪੂਛ ਹਿਲਾਂਦਾ ਮੁੜ-ਮੁੜ ਪਿਛੇ ਝਾਕਦਾ ਤੁਰੀ ਜਾ ਰਿਹਾ ਏ, ਉਥੋਂ ਤੱਕ ਜਿਥੋਂ ਤੱਕ ਜੰਗਲ ਦੀ ਹੱਦ ਸੀ, ਤੇ ਬਾਬਾ ਜੀ ਦਿਸ ਰਹੇ ਸਨ ਖੜਾ ਹੋ ਤੱਕਦਾ ਰਿਹਾ, ਫਿਰ ਧਰਤੀ ਤੇ ਬਾਬਾ ਜੀ ਵਲ ਨਮਸ਼ਕਾਰ ਕਰ ਜੰਗਲ ਵਿਚ ਅਲੋਪ ਹੋ ਗਿਆ।

ਅਜੇਹਾ ਅਸਚਰਜ ਕੌਤਕ ਵੇਖ, ਵਿਸਮਾਦ, ਸਤਿਗੁਰੂ ਜੀ ਦਾ ਸ਼ੁਕਰ ਕਰਦੇ, ਇਸ ਅਲੌਕਿਕ ਖੇਡ ਦੀ ਵਾਰਤਾਲਾਪ ਆਪੋ ਵਿਚ ਸਾਥੀ ਕਰਦੇ ਪੰਧ ਨੂੰ ਕਟਦੇ ਜਾ ਰਹੇ ਸਨ।

ਬਾਬਾ ਧਰਮ ਸਿੰਘ ਜੀ–ਬਾਲ ਸਖਾਈ ਮਿਤ੍ਰਾ! ਕੀ ਤੂੰ ਸੱਚ-ਮੁਚ ਸਭ ਨੂੰ ਮਿਤ੍ਰ ਜਾਣਕੇ ਅਜੇਹੇ

ਨੈਣਾਂ ਦੇ ਤੀਰ ਮਾਰੇ ਜੇ, ਕਿ ਇਕ ਆਦਮ ਖਾਣੇ ਅੰਦਰ ਭੀ ਪਰੇਮ ਦੀ ਤਾਰ ਵਜ ਪਈ ਏ? ਕਿੰਨਾ ਲੋਟ-ਪੋਟ ਹੋ ਪ੍ਰੇਮ ਕਰਦਾ ਸੀ। ਕੀ ਇਹ ਪ੍ਰਭੂ ਦੀ ਜੋਤ ਸਭ ਵਿਚ ਵੈਰ ਤੋਂ ਨਿਰਵੈਰ ਕਿਵੇਂ ਹੋ ਜਾਂਦੀ ਹੈ?

**ਬਾਬਾ ਮਿੱਤ ਸਿੰਘ ਜੀ**—ਹਾਂ ਇਹ 'ਗੁਰਬਾਣੀ' ਦੀ 'ਸ਼ਬਦ' ਸ਼ਕਤ ਹੈ ਤੇ ਗੁਰਬਾਣੀ ਦਾ ਤੀਰ ਕਦੀ ਬਿਰਥਾ ਨਹੀਂ ਜਾਂਦਾ। ਪਰ ਮਾਰੇ ਭੀ ਪੂਰਾ ਸਤਿਗੁਰੂ, ਕਿਉਂ ਜੋ ਬਾਣੀ ਨਿਰੰਕਾਰ ਦੀ ਜੂ ਹੋਈ। ਹਾਂ ਹਾਂ ਜੀਓ ਜੀ—

'ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨ ਜੋ ਏਕ॥
ਲਾਗਤ ਹੀ ਭੋਇ ਗਿਰਿ ਪਰਿਆ, ਪਰਾ ਕਰੇਜੇ ਛੇਕ॥੧੯੪॥' [ਸ: ਕਬੀਰ ਜੀ, ਪੰਨਾ ੧੩੭੩

ਇਹ ਮੇਰੇ ਪੂਰੇ ਸਤਿਗੁਰ ਦੀ ਬਾਣੀ ਦੀ ਚੋਟ ਹੈ, ਪਰ ਜੋ—

'ਚੋਟ ਸਹਾਰੈ ਸਬਦ ਕੀ 'ਤਾਸੁ ਗੁਰੂ' ਮੈ ਦਾਸ॥੧੯੩॥' [ਸ: ਕਬੀਰ, ਪੰ: ੧੩੭੪

ਸ਼ਬਦ ਦੀ ਚੋਟ ਨੂੰ ਕੋਈ ਵਿਰਲਾ ਸਹਾਰਦਾ ਹੈ, ਸ਼ਬਦ ਦੀ ਚੋਟ ਨੇ ਸ਼ੇਰ ਨੂੰ ਧਰਤੀ ਤੇ ਪਟਕਾ ਮਾਰਿਆ, ਤਾਂ ਤੇ ਉਸ ਦੀ ਦਿਲ ਕੰਬਾਊ ਅਵਾਜ਼ ਨਾਲ ਇਹ ਡਰ ਦੇਣ ਵਾਲੀ ਨਹੀਂ, ਸਗੋਂ ਪ੍ਰੇਮ ਰਸ ਭਿੰਨੀ ਮਸਤ ਕਰ ਦੇਣ ਵਾਲੀ ਸ਼ਬਦ ਵਿਚ ਲੀਣ ਹੋ ਆਪਾ ਭੁਲਾ ਕੇ, ਹਉਂ ਰਹਿਤ ਹੋ ਆਪੇ ਵਿਚ ਝੂਮ ਉਠਦਾ ਹੈ। ਕਿਉਂਕਿ ਸਾਰਿਆਂ ਵਿਚ ਜੋਤਿ ਹੈ ਨਾ? ਜਦ ਜੋਤਿ ਸਤਿਗੁਰੂ ਜਿਸ ਅੰਦਰ ਜਗਾ ਦੇਵੇ, ਚਾਹੇ ਉਹ ਮਨੁਸ਼ ਹੈ ਜਾਂ ਪਛੂ ਪੰਛੀ, ਉਹ ਆਪੇ ਦੀ ਪਹਿਚਾਣ ਕਰ ਉਸ ਦੇ ਸਭ ਔਗੁਣ ਖਤਮ ਕਰ 'ਗੁਣ ਪ੍ਰਗਟੀ ਆਏ' ਗੁਣਾਂ ਦਾ ਪ੍ਰਗਟਾਵਾ ਕਰ ਸੋਝੀ ਬਖਸ਼ ਕੇ, ਨਿਰਵੈਰ ਤੇ ਨਿਰਭਉ ਦੀ ਅਵਸਥਾ ਬਖਸ਼ ਦੇਂਦਾ ਹੈ।

## ਰਿੱਛ ਤੇ ਸੱਪ ਦਾ ਮਿਲਾਪ

ਇਸੇ ਤਰ੍ਹਾਂ ਟੁਰਦਿਆਂ-ਰਾਤਾਂ ਕੱਟਦਿਆਂ ਕਈ ਦਿਨ ਗੁਜ਼ਰ ਗਏ। ਅਜੇਹੇ ਭਿਆਨਕ ਦ੍ਰਿਸ਼ ਵੇਖਕੇ ਤੇ ਕੜਾਕੇ ਕਟਣ ਕਰਕੇ ਨਾਲ ਦੇ ਸਿੰਘ ਪਹਿਲਾਂ ਹੀ ਖਿਸਕਤ੍ਰ (ਭਗੌੜੇ) ਹੋ ਗਏ ਸਨ। ਅੱਜ ਫਿਰ ਭਿਆਨਕ ਰਸਤੇ ਜੰਗਲ ਬੀਆਬਾਨ ਵਿਚ ਤੁਰ ਰਹੇ ਸਨ, ਇਕ ਵਡੇ ਆਕਾਰ ਵਾਲਾ ਸੱਪ ਅਗੋਂ ਸਰਰ-ਸਰਰ ਕਰਦਾ ਆਉਂਦਾ ਦਿਸਿਆ, ਫੂੰਕਾਰੇ ਮਾਰੇ ਤਾਂ ਦੂਰ ੨ ਤੱਕ ਅੱਗ ਦੇ ਚਿੰਗਾੜੇ ਨਿਕਲਣ। ਫੰਨ ਖਿਲਾਰੇ ਤਾਂ ਛੱਜ ਜੇਡੀ ਚੌੜੀ ਹੋ ਜਾਵੇ। ਹੰਕਾਰਿਆ ਆ ਰਿਹਾ ਸੀ।

**ਭਾਈ ਗੁਰਦਿੱਤ ਸਿੰਘ**—ਡਰ ਤੇ ਸਹਿਮ ਨਾਲ ਕੁਝ ਕਦਮ ਪਿਛੇ ਹਟ ਕੇ ਬਾਬਾ ਜੀ ਬਚਾਇਓ, ਔਹ ਵੇਖੋ ਕਿੱਡਾ ਵੱਡਾ ਸੱਪ ਆ ਰਿਹਾ ਏ, ਆਹ ਜ਼ਹਿਰੀਲੀ ਅੱਗ ਵਰਸਾਂਦਾ, ਵਾਸਤਾ ਜੇ ਬਚਾਓ ਇਸ ਤੋਂ।

**ਬਾਬਾ ਮਿੱਤ ਸਿੰਘ ਜੀ**--ਸੱਜਣਾ ਡਰਦਾ ਕਿਉਂ ਹੈਂ? ਇਹ ਭੀ ਪ੍ਰਮੇਸ਼੍ਵਰ ਦਾ ਭੇਜਿਆ ਹੀ ਆ ਰਿਹਾ ਏ, ਇਸਨੂੰ ਭੀ ਆਪਣੀ ਕਾਰ ਕਰ ਲੈਣ ਦਿਓ, ਇਹ ਭੀ ਹੁਕਮੀ ਕਾਰ ਹੈ? ਹਾਂ ਕਰੋ ਇਸ ਤੇ ਤਰਸ ਤੇ ਇਸ ਦੇ ਅੰਦਰ ਦੀ ਜ੍ਵਾਲਾ ਜਿਵੇਂ ਮਨੁਸ਼ 'ਕਾਮ-ਕ੍ਰੋਧ' ਦੀ ਅਗਨੀ ਵਿਚ ਆਪੇ ਹੀ ਸੜ ਰਿਹਾ ਹੈ, ਤਿਵੇਂ ਇਸ ਦੇ ਕਰਮ ਫਲ, ਹਮੇਸ਼ਾਂ ਜ਼ਹਿਰ ਉਗਲਣਾ ਤੇ



ਆਪਣੇ ਅੰਦਰ ਦੀ ਅਗਨੀ ਨਾਲ ਆਪ ਕਰੁੱਧਤ ਹੋ ਕੇ ਸੜਨਾ ਤੇ ਦੂਸਰੇ ਤੇ ਕਰੁੱਧਤ ਹੋਕੇ ਸਾੜਨ ਦਾ ਫਲ ਭੋਗ ਰਿਹਾ ਹੈ।

ਪਰ ਇਹ ਹੈ ਸਰਪ ਦੇਵਤਾ, ਜਿਸ ਦਾ ਵਡਿੱਕਾ 'ਸ਼ੇਸ਼ਨਾਗ' ਸਹੰਸ ਫਨ ਵਾਲਾ, ਪ੍ਰਮੇਸ਼ਵਰ ਦੇ ਸਹੰਸ (ਹਜ਼ਾਰ) ਮੂੰਹ ਤੋਂ ਨਿੱਤ ਨਵੇਂ ਨਾਮ ਉਚਾਰਦਾ ਹੈ ਤੇ ਵਿਸ਼ਨੂੰ ਦੀ ਸੇਜਾ ਦਾ ਸ਼ਿੰਗਾਰ ਹੈ। ਜਦ 'ਗੁਰ ਸ਼ਬਦ' ਨਾਲ ਇਸ ਨੂੰ ਆਪੇ ਦੀ ਸੋਝੀ ਪਵੇਗੀ ਤਾਂ ਆਪੇ ਆਪਣੇ ਕਰੁੱਧਤ ਕਰਮ ਤਿਆਗ ਕੇ ਸਿਧੇ ਮਾਰਗ ਪੈ ਜਾਵੇਗਾ।

ਸਰਪ ਨੇੜੇ ਆ ਗਿਆ ਤੇ ਭਿਆਨਕ ਆਦਮ ਕੱਦ ਹੋ ਕੇ ਫੰਨ ਛੱਜ ਜਿੰਨੀ ਚੌੜੀ ਕਰ ਕੇ, ਮੂੰਹ 'ਚੋਂ ਅਗਨੀ ਦੇ ਭੂੰਕਾਰੇ ਮਾਰਨ ਲੱਗਾ ਤਾਂ ਬਾਬਾ ਮਿੱਤ ਸਿੰਘ ਜੀ ਨੇ ਕਿਹਾ—ਭੋਲਿਆ! ਜਦ ਤੂੰ ਆਪਣੇ ਔਗੁਣ ਲੱਛਣ ਨਹੀਂ ਤਿਆਗਦਾ ਤਾਂ ਅਸੀਂ ਆਦਮ - ਬੰਦੇ ਹੋ ਕੇ ਆਪਣੇ ਸ਼ਾਂਤ ਗੁਣ ਦਾ ਕਿਉਂ ਤਿਆ-ਗਣ ਕਰੀਏ। ਹੱਛਾ! ਸਰਪ ਦੇਵਤਾ, ਦੇਵਤਾ ਸ੍ਵਰੂਪ ਬਣੋ ਨਾ ਕਿ ਦੈਂਤ ਰੂਪ ਕਿਉਂ ਧਾਰਨ ਕਰਦੇ ਹੋ? ਕੀ ਦੋਸ਼ ਹੈ ਸਾਡਾ, ਐਨੇ ਕ੍ਰੋਧਤ ਕਿਉਂ ਹੋ ਰਹੇ ਹੋ?

ਬਾਬਾ ਜੀ ਨੇ ਬੜੇ ਆਦਰਯੋ ਬਚਨ ਕਹੇ, ਆਓ ਸਰਪ ਦੇਵਤਾ ਜੀ, ਦੇਵਤਿਆਂ ਨੂੰ ਤਾ ਅਜ਼ਿਹੇ ਲੱਛਣ ਸੋਭਦੇ ਨਹੀਂ, ਤੇਰਾ ਸਾਡਾ ਕੋਈ ਅਜੋੜ ਤਾਂ ਹੈ ਨਹੀਂ, ਨਾ ਕੋਈ ਵੰਡ - ਵਿਹਾਰ ਨਾ ਹੀ ਸਾਡਾ ਤੇਰਾ ਕੋਈ ਪੁਰਾਤਨ ਜਾਂ ਹੁਣ ਦਾ ਵੈਰ ਹੈ। ਹਾਂ ਤੇਰੀ ਸੀਮਾਂ (ਹਦ) ਵਿਚ ਜ਼ਰੂਰ ਆ ਗਏ ਹਾਂ—ਪਰ ਘਰ ਆਇਆਂ ਦਾ ਨਿਰਾਦਰ ਕਰਨਾ ਦੇਵਤੇ ਪੁਰਸ਼ਾਂ ਨੂੰ ਤਾਂ ਸੋਭਾ ਹੀ ਨਹੀਂ ਦੇਂਦਾ। ਨਾਲੇ ਘਰ ਤਾਂ ਦੁਸ਼ਮਣ ਭੀ ਆ ਜਾਏ ਉਸ ਨੂੰ ਆਦਰ ਦੇਣਾ ਬਣਦਾ ਹੈ। ਅਸੀਂ ਪਰਦੇਸੀ [ਅਜਨਬੀ] ਹਾਂ, ਪਤਾ ਨਹੀਂ ਸੀ ਕਿ ਇਹ ਤੇਰਾ ਦੇਸ ਹੈ, ਲੰਘ ਜਾਣ ਦੇ ਜੇ ਭੁਲ ਕੇ ਆ ਹੀ ਗਏ ਹਾਂ।

ਅਸੀਂ ਭੀ ਮਾਲਕ ਦੇ, ਤੇ ਤੂੰ ਭੀ ਮਾਲਕ ਦਾ। ਫਿਰ ਡਰਾਵਾ ਕਿਸ ਨੂੰ, ਫੁੰਕਾਰੇ ਹੰਕਾਰ, ਕਾਹਦਾ? ਅਸੀਂ ਨਾ ਕਿਸੇ ਨੂੰ ਭੈ ਦੇਂਦੇ ਹਾਂ, ਨਾ ਮੰਨਦੇ ਹਾਂ। ਕਿਸੇ ਰਾਹੀ ਨੂੰ ਬਿਨਾਂ ਮਤਲਬ ਅਟਕਾਣਾ ਸਾਈਂ ਦੇ ਦਰ ਲੇਖੇ ਵੇਲੇ ਕੀ ਉਤਰ ਦੇਵੇਂਗਾ?

ਸਰਪ ਦੇਵਤਾ ਨਿਰਉੱਤਰ ਹੋ ਕੇ ਰਾਹ ਛੱਡ ਕੇ ਲਾਂਭੇ ਹੋ ਗਿਆ ਤੇ ਫੰਨ ਥਲੇ ਸੁਟ ਇਉਂ ਦੌੜਿਆ ਜਿਵੇਂ ਚੋਰ ਸਿਰ ਤੇ ਪੈਰ ਧਰ ਕੇ ਨੱਠਦਾ ਹੈ। ਸਿੰਘਾਂ ਅਗੇ ਚਾਲੇ ਪਾ ਦਿਤੇ।

ਅਜੇ ਕੁਝ ਕੋਹਾਂ ਹੀ ਦੂਰ ਗਏ ਸਨ, ਰਾਤ ਰਾਣੀ ਆਪਣੇ ਲਓ ਲਸ਼ਕਰ ਤਿਆਰ ਕਰ ਕੇ ਪੁਜਣ ਹੀ ਵਾਲੀ ਅਤੇ ਆਪਣਾ ਤਸਲਤ [ਰੋਅਬ] ਜਮਾਉਣ ਤੇ ਸੀ, ਅਚਾਨਕ ਇਕ ਖੂਹਾ ਆ ਗਿਆ, ਸਾਰਿਆਂ ਦੀ ਰਾਏ ਸੀ ਕਿ ਇਥੇ ਜਲ ਕੰਢੇ ਆਸਨ ਲਾਏ ਜਾਵਣ ਤੇ ਇਥੇ ਹਾਜ਼ਰ ਰਸਦ ਦਾ ਲੰਗਰ ਪਕਾ ਛੱਕ ਕੇ ਰਾਤ ਕੱਟੀ ਜਾਵੇ। ਜੰਗਲ 'ਚੋਂ ਲੱਕੜਾਂ ਇਕੱਠੀਆਂ ਕਰ ਕੇ ਲੰਗਰ ਸਜਾ, ਛੱਕ ਕੇ ਅਜੇ ਆਸਣ ਵਿਛਾ ਹੀ ਰਹੇ ਸਨ, ਜੋ ਚਾਰੋਂ ਤਰਫ ਉਜਾੜ ਬੀਆ - ਬਾਨ (ਕਿਉਂਕਿ ਉਧਰ) ਸ਼ਹਿਰਾਂ, ਪਿੰਡਾਂ ਦੀ ਵਸੋਂ ਘਟ ਮਿਲਦੀ ਸੀ। ਖੇਤਾਂ ਵਿਚ ਕਿਧਰੇ ਕਿਧਰੇ ਟਪਰੀਆਂ—ਕਾਨਿਆਂ-ਫੂਸ ਜਾਂ ਕਪਾਹ ਦੀਆਂ ਮਛਿਟੀਆਂ ਦੀਆਂ ਬਣਾਈਆਂ ਮਿਲਦੀਆਂ ਸਨ।

ਇਧਰ ਰਾਤ-ਰਾਣੀ ਭੀ ਆਪਣੇ ਲੌ-ਲਸ਼ਕਰ ਸਮੇਤ ਰਾਜ ਸਿੰਘਾਸਨ ਤੇ ਆ ਬਿਰਾਜੀ ਸੀ ਚਾਰੋਂ ਪਾਸੇ ਹਨੇਰ ਘੁਪ-ਘੇਰ, ਸੁੰਨ-ਸਮਾਧ ਚੁਪ-ਚਾਪ ਪਰ ਜੰਗਲ ਦੇ ਦਰਖਤਾਂ ਚੋਂ ਹਵਾ ਦੀ ਸਾਂ ਦੀਆਂ ਸੂਕਦੀਆਂ ਅਵਾਜ਼ਾਂ ਹੀ ਕੰਨੀ ਸੁਣਾਈ ਦੇਂਦੀਆਂ ਸਨ। ਹਨੇਰੇ ਕਾਰਨ, ਸੁਲਘਦੀ ਅੱਗ ਤੇ ਕੇ ਲਕੜੀਆਂ ਰੱਖ ਉਜਾਲਾ (ਅੱਗ ਬਾਲਕੇ) ਕਰ ਲਿਆ। ਕਿਉਂਕਿ ਜੰਗਲੀ ਜਾਨਵਰ ਭੀ ਅੱਗ ਬਲਦੀ ਵੇਖ ਨੇੜੇ ਨਹੀਂ ਆਉਂਦੇ।

**ਰਿੱਛ ਦਾ ਮਿਲਾਪ**—ਅਚਾਨਕ ਜੰਗਲ ਵਲੋਂ, ਦੁੜੰਗੇ ਮਾਰਦੇ, ਭਬਕਾਰ [ਚਿੰਘਾੜ] ਦੀ ਉਚੀ ਆਵਾਜ਼ ਕੰਨੀ ਸੁਣਾਈ ਦੇਣ ਲੱਗੀ, ਬਾਬਾ ਧਰਮ ਸਿੰਘ ਜੀ ਤੇ ਭਾ ਗੁਰਦਿੱਤ ਸਿੰਘ ਜੀ ਸਾਵਧਾਨ ਹੋ ਬੈਠੇ ਤੇ ਆਵਾਜ਼ ਸੁਣਨ ਲਗੇ, ਜੰਗਲ ਦੇ ਸੁਕੇ ਪਤਿਆਂ ਨੇ ਸੜੱ ਖੜਖੜਾਹਟ ਕਰ ਕੇ ਅਤਿ ਡਰਾਉਣੀ ਸਥਿਤੀ ਖੜੀ ਕਰ ਦਿੱਤੀ।

ਬਾਬਾ ਮਿੱਤ ਸਿੰਘ ਜੀ ਅੱਧ ਵਿਛੇ ਆਸਨ ਤੇ ਚੌਂਕੜਾ ਮਾਰ ਸਮਾਧੀ ਅਸਥਿਤ ਹੋਏ ਬੈਠੇ ਸਨ

**ਬਾਬਾ ਧਰਮ ਸਿੰਘ ਜੀ**—ਆਪ ਕਿਵੇਂ ਬੇਫਿਕਰ ਹੋ ਚੌਂਕੜਾ ਮਾਰ ਕੇ ਬੈਠ ਗਏ ਹੋ? ਸਾਡੀ ਜਾਨ ਨਿਕਲਣ ਲਗੀ ਏ? ਸਾਡੇ ਸਾਹ ਸੁਕ ਰਹੇ ਹਨ, ਖੱਲਾਂ ਵਿਚੋਂ ਖਾਲੀ ਹੋਣ ਵਾਲੀਆਂ ਹਨ ਆਪ ਨਿਡਰ ਹੋ ਬੈਠੇ ਹੋ? ਆਹ ਕੀ ਆਫ਼ਤ ਲੈ ਆਂਦੀ ਜੇ? ਸੁਖ-ਅਰਾਮ ਨਾਲ ਰਾਤ ਭੀ ਨਹੀਂ ਕਟਣ ਦੇਂਦੇ? ਨਿੱਤ ਨਵੇਂ ਤੁਹਾਡੇ ਖਿਡੌਣਿਆਂ ਦੀਆਂ ਖੇਡਾਂ-ਖੇਡੀ ਜਾਵੋ, ਪਰ ਸਾਨੂੰ ਤਾਂ ਬੇਚੈਨੀ ਰਾਤ ਨਾ ਕਟਨ ਦਿਓ।

ਪਤਾ ਨਹੀਂ? ਦੂਜੇ ਸਿੰਘਾਂ ਵਾਂਗ ਸਾਨੂੰ ਭੀ ਰਸਤੇ ਵਿਚ ਅਜੇਹੇ ਭਿਆਨਕ ਤੇ ਡਰਾਕਲ ਦ੍ਰਿਸ਼ ਰਾਹੀਂ, ਨਖੇੜਨ (ਦੂਰ ਕਰਨ) ਲਈ ਤਾਂ ਨਹੀਂ ਸੋਚ ਰਹੇ? ਜੇ 'ਮਾਲਕ' ਤੁਹਾਡੇ ਨਾਲ ਚੋਜ ਕਰਦਾ ਹੈ ਤਾਂ ਸਾਨੂੰ ਕੀ? ਰਸਤੇ ਦੀ ਥਕਾਵਟ, ਕੜਾਕੇ, ਫਾਕੇ, ਕਦੀ ਤੇ ਸੁਖ ਦਾ ਸਾਹ ਲੈਣ ਦਿਆ ਕਰੋ।

[ਬਾਬਾ ਮਿੱਤ ਸਿੰਘ ਜੀ ਜੀਵਨ ਕਾਲ ਵਿਚ, ਕਦੀ ਕਦੀ ਬਾ: ਧਰਮ ਸਿੰਘ ਜੀ ਤੋਂ ਖਟ-ਮਿੱਠੀਆਂ ਗੱਲਾਂ ਸੁਣਨ ਲਈ, ਜਾਣ ਕੇ ਕੋਈ ਤਤ੍ਹ ਵਾਲਾ ਬਚਨ ਕਰਕੇ, ਆਪ ਚੁੱਪ ਕਰਕੇ ਮੁਸਕ੍ਰਾਂਦੇ ਸੁਣਦੇ ਰਹਿੰਦੇ]

ਬਾਬਾ ਜੀ! ਔਹ ਵੇਖ, ਕਾਲਾ ਕਲੋਟਾ, ਧੂਤ, ਅੱਖਾਂ, ਮਿਸ਼ਾਲਾਂ ਵਾਂਗ ਮੱਘਦੀਆਂ, ਚੁਗੀਆਂ ਛਾਲਾਂ ਮਾਰਦਾ ਆ ਰਿਹਾ ਜੇ, ਇਹ ਕੀ ਬਲਾ ਜੇ। ਜ਼ਰਾ! ਤੱਕੋ ਨਾ ਓਧਰ।

**ਬਾਬਾ ਮਿੱਤ ਸਿੰਘ ਜੀ**--ਅਡੋਲ, ਸ਼ਾਂਤ-ਚਿੱਤ, ਬੋਲੇ ਆਉਣ ਦਿਓ ਸੂ, ਜੋ ਆ ਹੀ ਰਿਹਾ ਏ, ਜੀ ਸਦਕੇ ਆਵੇ, ਨੇੜੇ ਆਵੇਗਾ ਸਮਝ ਲਵਾਂਗੇ, ਕੋਣ ਹੈ ਮਿਤ੍ਰ ਸਾਡਾ, ਪਰ ਜੋ ਗਜਦੇ ਹਨ ਉਹ ਵਸਦੇ ਨਹੀਂ?

**ਰਿੱਛ ਦਾ ਨੇੜੇ ਆ ਜਾਣਾ**—ਏਨੇ ਨੂੰ ਵਡੇ ਅਕਾਰ ਵਾਲਾ ਜੰਗਲੀ ਰਿੱਛ ਬਾਬਾ ਜੀ ਦੇ ਸਾਹਮਣੇ ਆ ਖਲੋਤਾ, ਤੇ ਲੱਗਾ ਖੌਰੂ ਪਾਨ, ਬਾਬਾ ਜੀ–ਹਾਂ-ਹਾਂ ਤੂੰ ਭੀ ਅੰਦਰ ਦੀ ਭੜਾਸ ਕੱਢ ਲੈ, ਕੱਢ ਲੈ ਅੰਦਰਲਾ ਗੁਬਾਰ, ਪਰ ਸਮਝ ਸੋਚ ਕੇ ਅਗਲਾ ਕਦਮ ਪੁੱਟੀ, ਹਾਂ ਜੋ ਤੇਰਾ ਕਰਤਵ



ਹੈ ਕਰ, ਪਰ ਸੰਭਲ ਕੇ, ਜੋਸ਼ ਵਿਚ–ਹੋਸ਼ ਨਾ ਗੁਵਾ ਬੈਠੀਂ, ਪਰ ਪਹਿਲਾਂ ਤੇਰਾ ਸਾਡਾ ਸਬੰਧ ਸੋਚ ਲੈ, ਮਤਾਂ–

'ਮਤੁ ਸਰਮਿੰਦਾ ਥੀਵਈ, ਸਾਂਈ ਦੇ ਦਰਬਾਰਿ ॥੫੯॥' [ਸ: ਫਰੀਦ–੧੩੮੧

ਘੁੱਪ ਹਨੇਰੀ ਰਾਤ–ਭਾਵੇਂ ਹੱਥ ਪਸਾਰਿਆਂ ਨਹੀਂ ਸੀ ਦਿਸਦਾ, ਪਰ ਜਦ ਬਾਬਾ ਜੀ ਦੇ ਕਟਾਖਸ਼ ਨੇਤ੍ਰ ਰਿੱਛ ਦੇ ਚਮਕੀਲੇ ਨੇਤ੍ਰਾਂ ਵਿਚ, ਇਕ ਸੁਰ ਹੋਇ, ਤਾਂ ਸ਼ਾਂਤ ਹੋ ਖਲੋਤਾ–ਮੂਰਤੀ ਬਣ ਖੜਾ ਰਿਹਾ, ਅਗੇ ਵਧਣਾ, ਖੌਰੂ ਪਾਣੇ ਤਾਂ ਕੀ? ਆਪਣੀ ਸੁਧ ਹੀ ਭੁਲ ਗਿਆ ਜਿਵੇਂ ਕੋਈ ਪ੍ਰਾਨ ਤਿਆਗ ਨਿਰਬਲ ਹੋ ਜਾਂਦਾ ਹੈ, ਨਿਤਾਣਾ ਹੋ ਖਲੋਤਾ, ਇਕ ਟੱਕ ਨੀਜ ਲਾਈ ਬਾਬਾ ਜੀ ਵਲ ਤੱਕੀ ਜਾ ਰਿਹਾ ਏ। ਜਿਵੇਂ ਕਿਸੇ ਸਿਧਕੀ ਦੀ ਦਰਸ਼ਨਾਂ ਦੀ ਭੁੱਖ ਹੀ ਨਾ ਮਿਟ ਰਹੀ ਹੋਵੇ।

**ਬਾਬਾ ਜੀ**—ਬਸ ਲਹਿ ਗਿਆ ਚਾਉ, ਆਦਮ ਖਾਣੇ, ਭੰਗੜਾ ਪਾ ਤੇ ਖੌਰੂ ਕੱਢ? ਮੂਰਤੀ ਬਣ ਕਿਉਂ ਸਾਧ ਬਣ ਖਲੋਤਾ ਏਂ, ਮਿਟਾ ਲੈ ਭੁਖ ਜਨਮਾਂ ਦੀ, ਤੇਰੇ ਹੱਥ ਮਾਨਸ ਖਾਜ ਆਏ ਹਾਂ, ਪਰ ਯਾਦ ਰੱਖੀਂ–

'ਕਬੀਰ ਲੇਖਾ ਦੇਨਾ ਸੁਹੇਲਾ, ਜਉ ਦਿਲ ਸੂਚੀ ਹੋਇ ॥੨੦੧॥' [ਸ: ਕਬੀਰ–੧੩੭੫

ਸਿਰ ਨਿਵਾ ਕਿਉਂ ਖੜਾ ਏਂ? ਇਹ ਤੇਰਾ ਕਰਮ ਨਹੀਂ? ਸ਼ਰਮ ਆ ਗਈ ਆ! ਕਰਨ ਲਗੇ ਕਰਮ ਦੀ, ਖਾਨਦਾਨੀ ਨੂੰ ਲਾਜ ਲਾਣ ਲਗਾ ਏਂ? ਅਸਾਂ ਕੋਈ ਵਾਰ ਨਹੀਂ ਕਰਨਾ ਇਹ ਸਾਡੇ ਸਤਿਗੁਰਾਂ ਦਾ ਦਸਤੂਰ ਹੈ–ਤੂੰ ਚਾਹੇਂ ਤਾਂ ਘਰ ਆਇਆਂ ਤੇ ਵਾਰ ਕਰ ਲੈ, ਕਰ ਆਪਣਾ ਕਰਤਵ ਨਹੀਂ ਕਰਤਵ ਕਰਨਾ ਤੇ ਜਾਹ ਫੜ ਆਪਣਾ ਰਾਹ, ਸਾਨੂੰ ਭੀ ਅਰਾਮ ਕਰਨ ਦੇਹ।

ਭਾਵੇਂ ਸਿਰ ਨਿਵਾ, ਅੱਖੋਂ ਉਹਲੇ ਤਾਂ ਹੋ ਗਿਆ, ਪਰ ਦੂਰੇਡੇ, ਸਾਰੀ ਰਾਤ ਪਹਿਰੇਦਾਰ ਵਾਂਗ ਪਹਿਰਾ ਦੇਂਦਾ, ਕਦੀ ਬੈਠ ਜਾਂਦਾ ਤੇ ਕਦੀ ਦੂਰ ਦੂਰ ਪ੍ਰਕਰਮਾਂ ਕਰਨ ਵਾਂਗ ਪਹਿਰਾ ਦੇਂਦਾ ਰਿਹਾ।

ਬਾਬਾ ਧਰਮ ਸਿੰਘ ਜੀ ਕਈ ਵਾਰੀ ਜਾਗ ਉਠਦੇ ਤੇ ਚਾਰੋਂ ਤਰਫ ਅੱਗ ਦੀ ਰੋਸ਼ਨੀ ਰਾਹੀਂ ਚੰਗੀ ਤਰ੍ਹਾਂ ਨਿਗਾਹ ਦੁੜਾਂਦੇ ਕਿ ਕਿਧਰੇ ਹੋਰ ਆਫਤ ਸੁਤਿਆਂ ਤਾਂ ਨਹੀਂ ਆ ਦਬੋਚਦੀ–ਅੱਖ ਨਾ ਲਗਦੀ, ਨੀਂਦ ਨਾ ਆਉਂਦੀ, ਪਰ ਬਾਬਾ ਜੀ ਬੇ ਖੌਫ ਹੋ ਪ੍ਰਭੂ ਯਾਦ ਵਿਚ ਸਮਾਧੀ ਸਥਿਤ ਹੋਇ ਬੈਠੇ ਸਨ। ਜਦੋਂ ਜਾਗਨ ਤੇ ਵੇਖਦੇ ਤਾਂ ਰਿੱਛ ਸਿਰ ਨਿਵਾਈ ਹੌਲੀ-ਹੌਲੀ ਪ੍ਰਕਰਮਾ ਕਰਦਾ ਹੀ ਨਜ਼ਰੀ ਪੈਂਦਾ ਰਿਹਾ–ਅਜੇਹੀਆਂ ਸੋਚਾਂ ਵਿਚ ਚਰ੍ਰਿਤ ਤੇ ਅਸਚਰਜਤਾ ਵਿਚ ਸਾਰੀ ਰਾਤ ਲੰਘਾ ਦਿਤੀ ਪਰ ਇਹ ਖੇਡ ਜੋ ਸਮਝੋਂ ਪਰੇ ਸੀ, ਅਨਭਵ ਨਾ ਕਰ ਸਕੇ।

ਰਾਤ ਗੁਜ਼ਰਨ ਤੇ ਅੰਮ੍ਰਿਤ ਵੇਲਾ ਹੋਇਆ ਤੇ ਕਾਲੀ ਬੋਲੀ ਰਾਤ–ਸੂਰਜ ਦੇਵਤਾ ਦੀ ਆਮਦ ਦੀਆਂ ਸੋਆਂ ਸੁਣਾਕੇ–ਆਪਣੇ ਕੂਚ ਤਿਆਰੇ ਕਰ ਲਏ, ਅੰਮ੍ਰਿਤ ਵੇਲਾ ਹੋ ਆਇਆ ਤਾਰਿਆਂ ਦੀ ਮਿਠੀ ਤੇ ਸੁਹਾਣੀ ਲੋਅ– 'ਜਾਗਨ ਸੰਤ ਪਿਆਰੇ' ਕ੍ਰਿਆ ਸੋਧੀ ਇਸ਼ਨਾਨ ਆਦਿ ਕਰਕੇ ਤੇ ਵਾਹਿਗੁਰੂ ਸਿਮਰਨ ਵਿਚ ਚੌਂਕੜਾ ਮਾਰ ਬੈਠ ਗਏ, ਰਿੱਛ ਭੀ ਆਪਣੀ ਡਿਊਟੀ ਪੂਰੀ ਕਰ ਚਲਾ ਜਾ ਚੁਕਾ ਸੀ। ਦਿਨ ਦਾ ਚੜ੍ਹਾ ਭੀ ਫੂਟਾਰੇ ਮਾਰ ਆ ਰਿਹਾ ਸੀ, ਕਮਰ-ਕਸੇ ਕਰ ਨਿਤ ਦੇ ਪਾਂਧੀਆਂ ਭੀ ਅਗਲੇ ਪੰਧੇ ਪੈਣ ਲਈ ਚਾਲੇ ਪਾ ਦਿਤੇ–ਚਲਦਿਆਂ ਦੋ ਪਹਿਰ ਗੁਜ਼ਰ ਚੁਕੇ ਸਨ ਤੇ ਤੀਸਰਾ ਪਹਿਰ ਆ ਗਿਆ। ਜਦ

ਇਕ ਦਰਯਾ ਦੇ ਕੰਢੇ ਪੁੱਜੇ ਉਸ ਵਕਤ ਦੁਪਹਿਰ ਢਲ ਚੁਕੀ ਸੀ ਤੇ ਸੂਰਜ ਆਪਣੀਆਂ ਤਿਖੀਆਂ ਰਿਸ਼ਮਾਂ ਸਮੇਟਦਾ ਜਾ ਰਿਹਾ ਸੀ, ਪਰ ਠੰਢਕ ਪਿਆਰ ਕਿਰਨਾਂ, ਕਿਸੇ ਵੇਗ ਵਿਚ ਆਪਣੇ ਮਾਹੀ ਸਮੁੰਦਰ ਦੀ ਤਾਂਘ ਵਿਚ ਵਗਦੇ ਦਰਯਾ ਤੇ ਕਿਤਨੀਆਂ ਸੁੰਦਰਤਾ ਚਮਕਾਂ ਪੈ ਰਹੀਆਂ ਹਨ। ਹਰਾ-ਹਰਾ ਕਿਨਾਰਿਆਂ ਤੇ ਘਾਸ, ਚਾਰੋਂ ਪਾਸੇ ਚੁਪ-ਚਾਪ, ਪਹਾੜਾਂ ਦਾ ਅਸਚਰਜ ਨਜ਼ਾਰਾ, ਦਰਖਤਾਂ ਦੀ ਹਰਿਆਵਲ, ਕੁਦਰਤ ਆਪਣੇ ਜੋਬਨ ਦਾ ਹੁਸਨ, ਕਿਵੇਂ ਸੁੰਦਰ ਨਿਖਾਰ ਵਿਚ ਆਪਾ ਦਰਸਾ ਰਹੀ ਸੀ।

## ਰਸਤੇ ਵਿਚ ਦੋਵੇਂ ਘੋੜਿਆਂ ਦਾ ਵਿਛੋੜਾ ਤੇ ਅਸਚਰਜ ਕੌਤਕ

ਇਹ ਤਿੰਨੇ ਪਾਂਧੀ–ਪੰਧ ਨੂੰ ਰੋਕਕੇ ਕੁਦਰਤ ਨੂੰ ਵੇਖ ਕੇ ਅਜੇਹਾ ਦਿਲਕਸ਼, ਸੁੰਦਰ ਕਾਦਰ ਦੀ ਕੁਦਰਤ ਨੂੰ ਵੇਖ ਕੇ ਇਹ ਤਿੰਨੇ ਪਾਂਧੀ–ਪੰਧ ਨੂੰ ਰੋਕਕੇ ਹਾਂ-ਹਾਂ ਆਪੇ ਦੀ ਭਾਲ ਲਈ–ਹਜ਼ੂਰ ਦੇ ਸੋਹਣੇ ਇਸ ਇਸ ਇਕਾਂਤ ਵਿਚ ਆਪਾ ਖੋਹ ਬੈਠਨ ਲਈ, ਸਾਰਿਆਂ ਵਿਚਾਰ ਬਣਾ ਲਿਆ, ਸੁਤੇ ਹੀ ਰੰਗ ਵੇਖਣ ਲਈ ਇਥੇ ਹੀ ਅਜ ਬਿਸਰਾਮ ਕਰਨ ਲਈ, ਅਜੇਹਾ ਸੁਹਾਣਾ ਥਾਂਉ–ਫਿਰ ਤਾਂਘੀਆਂ-ਪਾਂਧੀਆਂ ਲਈ ਇਕ ਸੁਰਤਾ-ਇਕਾਗਰਤਾ ਵਿਚ ਮਨ ਜੁੜਦਾ, ਤਾਂ 'ਸੋਨੇ ਤੇ ਸੁਹਾਗੇ' ਵਾਲੀ ਗੱਲ ਸੀ।

ਸਾਫ ਨਿਰਮਲ ਵਗਦਾ (ਨਦੀ ਦਾ) ਜਲ–ਨੀਲੇ ਅਸਮਾਨ ਦਾ ਕੁਦਰਤੀ ਉਸ ਵਿਚ ਝਲਕ, ਕੁਦਰਤ ਦੇ 'ਅਦਭੁਤ' ਨਜ਼ਾਰੇ ਵੇਖ–ਸਿੰਘਾਂ ਨੇ ਆਸਨ ਲਗਾ ਲਏ ਸੰਘਣੀ ਛਾਵੇਂ, ਹਰੇ ਘਾਹ ਦੇ ਵਿਛੌਣੇ ਤੇ ਦਰਯਾ ਤੋਂ ਕੁਝ ਦੂਰੀ ਤੇ, ਪਰ ਘੋੜੇ ਥਕੇਵੇਂ ਕਰਕੇ ਅਤਿ ਨਿਰਬਲ ਤੇ ਨਿਢਾਲ ਜਾਪ ਰਹੇ ਸਨ–ਰਾਜ ਸਾਜ ਲਾਹ, ਹਰਾ ਹਰਾ ਘਾਹ ਚਰਨ ਲਈ ਖੁਲੇ ਛੱਡ ਦਿਤੇ, ਪਿਛੇ ਪਥਰੀਲੀ ਧਰਤੀ, ਕਾਲੀ ਮਿੱਟੀ, ਘਾਹ ਪੱਠਾ ਤਾਂ ਕਿਧਰੇ ਰਸਤੇ ਵਿਚ ਮਿਲਦਾ ਹੀ ਨਹੀਂ ਸੀ, ਇਹ ਵਿਚਾਰੇ ਭੀ ਕੜਾਕੇ ਕਟਦੇ, ਅਤਿ ਨਿਰਬਲ ਤੇ ਕਮਜ਼ੋਰ ਹੋ ਚੁਕੇ ਸਨ, ਮਹਾਂਰਾਸ਼ਟਰ ਵਿਚ ਤਾਂ ਕੋਹਾਂ ਤਕ ਫਸਲ ਹੀ ਨਹੀਂ ਆਉਂਦੀ ਤੇ ਘਾਹ-ਪੱਠਾ ਕਿਥੇ ?

**ਬਾਬਾ ਧਰਮ ਸਿੰਘ ਜੀ**—ਬਾਬਾ ਜੀ, ਘੋੜਿਆਂ ਦੀ ਦਸ਼ਾ ਤਾਂ ਦੇਖੋ ? ਕੁਝ ਢਿੱਲੀ ਜਾਪਦੀ ਏ, ਇਉਂ ਜਾਪਦਾ ਹੈ, ਜਿਵੇਂ ਸਾਡਾ ਸਾਥ–ਅੱਧਵਾਟੇ ਹੀ ਛੱਡ ਜਾਣਗੇ ? ਐਨਾ ਰਾਜ-ਸਾਜ ਅਸਾਂ ਨੂੰ ਚੁਕਣਾ ਪਵੇਗਾ, ਤੇ ਹੋਰ ਭੀ ਵਧੇਰੇ ਮੁਸ਼ਕਲਾਂ ਹੋ ਜਾਵਣਗੀਆਂ। ਹੇ ਵਾਹਿਗੁਰੂ ਜੀ ! ਇਹ ਕੀ ਹੋਰ ਸਾਡਾ ਇਮਤਿਹਾਨ ਲੈਣ ਲਗੇ ਹੋ ? ਇਹਨਾਂ ਸਾਥੀਆਂ ਦਾ ਸਾਥ ਤੋੜ ਨਿਭਾਏ, ਸਚਖੰਡ ਤਕ ਦਮ ਲੈ, ਦਮ ਛੱਡਨ, ਰਸਤੇ ਵਿਚ ਹੀ ਇਹ ਦਮ ਨਾ ਤੋੜ ਦੇਣ, ਇਹ ਕੀ ਭਾਣਾ ਵਰਤਾ ਰਹੇ ਹੋ ?

**ਬਾਬਾ ਮਿੱਤ ਸਿੰਘ ਜੀ**—ਮੇਰਾ ਚੋਜੀ ਦਾਤਾ !

ਜੋ ਕਰ ਰਿਹਾ ਹੈ ਉਹ ਸੱਚ ਤੇ ਮਿੱਠਾ ਕਰ ਮੰਨੋ, ਉਹ ਠੀਕ ਹੀ ਕਰ ਰਹੇ ਹਨ, ਜੇ ਇਹਨਾਂ ਦਾ ਘਾਹ-ਪੱਠਾ ਇਥੋਂ ਤਕ ਹੀ ਚੋਗ ਖਿਲਾਰੀ ਹੈ ਤਾਂ ਅਸੀਂ ਕੌਣ ਹਾਂ ਜੋ ਅਗੇ ਲੈ ਜਾਵੀਏ ? ਜੋ ਹੋਣਾ ਹੈ ਉਸ ਦੇ ਹੁਕਮ ਵਿਚ ਹੋਣਾ ਹੈ। ਵੇਖੋ 'ਚੋਜੀ ਦੇ ਚੋਜ ! ਤੇ ਇਹਨਾਂ ਦੇ ਕਾਜ਼ੇ (ਲਗਾਮਾਂ) ਖੋਹਲ ਦਿਓ,



ਆਜ਼ਾਦ ਕਰ ਦਿਓ।

ਜਾਉ ! ਤੁਸੀਂ ਘੜੇਵੇਂ ਲੈ ਜਾਵੋ, ਤੇ ਦਰਯਾ ਤੋਂ ਜਲ ਲੈ ਆਵੋ, ਅਸੀਂ ਲਕੜਾਂ ਇਕੱਠੀਆਂ ਕਰਕੇ ਚੰਡਾ ਕਰਦੇ ਹਾਂ, (ਅੱਗ ਬਾਲਦੇ ਹਾਂ)।

**ਬਾਬਾ ਧਰਮ ਸਿੰਘ ਜੀ**—ਮੇਰੇ ਵਿਚ ਭੀ ਘੋੜਿਆਂ ਵਾਂਗ ਬਲ ਨਹੀਂ ਰਿਹਾ, ਵੇਖੋ ਪੈਰ ਸੁਜੇ ਪਏ ਹਨ, ਨੰਗੇ ਪੈਰਾਂ ਵਿਚ ਰੋੜ ਵਜ ਵਜ ਕੇ ਛਾਲੇ ਤੇ ਹਿਸੇ ਪਏ ਹਨ, ਲੱਤਾਂ ਵਿਚ ਸੱਤਾ ਨਹੀਂ ਜਾਪਦੀ, ਹੁਣ ਤਾਂ ਇਕ ਕਦਮ ਭੀ ਸੈ ਕੋਹਾਂ ਜਾਪਦਾ ਹੈ–ਆਰਾਮ ਕਰਾਂਗੇ ਤਾਂ ਕਿਧਰੇ ਅਗਲੇ ਭਲਕੇ ਤੁਰਨ ਲਈ ਬਲ ਆਵੇਗਾ, ਘੋੜਿਆਂ ਦੀ ਦਸ਼ਾ ਨੇ ਤਾਂ ਹੋਰ ਭੀ ਚਿੰਤਾਤੁਰ ਤੇ ਨਿਢਾਲ ਕਰ ਦਿਤਾ ਹੈ ?

**ਬਾਬਾ ਮਿੱਤ ਸਿੰਘ ਜੀ**—ਚਿੰਤਾ ਕਿਉਂ ? ਫਿਰ ਸਚੇ ਪਾਤਸ਼ਾਹ ਦੇ ਸਿੰਘ ਨੂੰ ਕਾਹਦੀ ਚਿੰਤਾ ਤੇ ਫਿਕਰ–

'ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ ॥
ਸੇਵਕ ਕਉ ਗੁਰੁ ਸਦਾ ਦਇਆਲ ॥' [ਸੁਖਮਨੀ ਸਾ:–੨੮੬

ਸ਼ੇਰ ਦਿਲ ਬਣੋ, ਹਿੰਮਤ ਹਾਰ ਬੈਠੇ ਤਾਂ ਪੈਂਡਾ ਦੁਰੇਡਾ ਹੋ ਜਾਵੇਗਾ, ਇਹ ਮੰਜ਼ਲਾਂ ਭਾਰੀਆਂ ਔਖੀਆਂ ਚੋਂ, ਗੁਰੂ ਆਪ ਬਖਸ਼ਸ਼ ਕਰਕੇ ਪਾਰ ਲੰਘਾਵਣਗੇ–ਧਾਰੋ ਬਲ, ਹਾਂ ਸਚਖੰਡ ਪੁੱਜਨ ਲਈ ਤਾਂ–

'ਪਹਿਲਾ ਮਰਨ ਕਬੂਲਿ, ਜੀਵਨ ਕੀ ਛਡਿ ਆਸ ॥' [ਸਲੋਕ ਮ: ੫–੧੧੦੨

ਗੁਰੂ ਪਿਆਰੇ ਨੂੰ ਸਰੀਰ ਦੇ ਦੁਖ-ਸੁਖ ਕਾਹਦੇ ? ਜਦ ਸਰੀਰ ਗੁਰੂ ਦਾ ਹੀ ਹੈ, ਤਾਂ ਫਿਰ ਦੁੱਖ ਕਾਹਦਾ ? ਜੇ ਗੁਰੂ ਦੀਦਾਰ ਨਮਿਤ ਬਿਨਸਦਾ ਹੈ ਤਾਂ ਬਿਨਸਨ ਦਿਓ, ਦੁਖ ਨਾ ਮਨਾਓ, ਗੁਰੂ ਰਜ਼ਾ ਵਿਚ ਖੁਸ਼ ਰਵੋ, ਪਰ ਹੈ ਤਾਂ– 'ਏਹਾ ਵਾਟ ਕਠੈਨੀ' ਹੈ ਤਾਂ ਕਠਨ, ਪਰ ਥੋੜੀ ਜੇਹੀ ਕਸਵੱਟੀ ਬਾਕੀ ਹੈ, ਪਹੁੰਚ ਰਹੇ ਹਾਂ ਸਾਂਈ ਦੇ ਦਰ, ਹਾਂ ਹਿੰਮਤ ਨਾ ਹਾਰੋ, ਗੁਰੂ ਕੇ ਸਿੰਘ ਤਾਂ ਵੱਢੇ-ਟੁਕੇ, ਆਰੇ ਨਾਲ ਦੋ ਫਾੜ ਹੋਇ, ਸੀਸ ਲਹਿ ਜਾਣ ਤੇ ਭੀ 'ਸਾਂਈ ਦੇ ਦਰਵਾੜੀਏ' ਚਾਹਣਾ ਲੈ, ਸੀਸ ਤੱਲੀ ਤੇ ਰੱਖਕੇ ਕੀਤੀ ਅਰਦਾਸ ਪੁਗਾ ਕੇ ਹੀ ਦਮ ਲੈਂਦੇ ਹਨ (ਮਾਰੋ ਝਾਤ ਸਿੰਘਾਂ ਦੀ ਘਾਲ ਕਮਾਈ ਵਲ ਧੰਨ ਬਾਬਾ ਦੀਪ ਸਿੰਘ ਜੀ) ਤਾਂ ਸਾਂਈ ਦੇ ਦਰੋ-ਦਰਵਾਜ਼ੇ ਤਕ ਤਾਂ ਹੀ ਜਾਈਦਾ ਹੈ, ਜੇ ਕਰ–

'ਭਾਵੈ ਧੀਰਕ ਭਾਵੈ ਧਕੇ' ਭੀ ਮਿਲਨ, ਪਰ ਬਖੁਸ਼ੀ ਮੰਗੇ–
'ਏਕ ਵਡਾਈ ਦੇਹ ॥੧॥' [ਆਸਾ ਮ: ੧, ਪੰਨਾ ੩੪੯] ਇਸੇ ਚਾਹਣਾ (ਇਛਾ) ਨਾਲ, ਹੁਕਮ-ਰਜ਼ਾ ਵਿਚ ਪਾਂਧੀ (ਜਗਿਆਸੂ) ਪੰਧ ਕੱਟ ਕੇ ਹੀ–

'ਜੋ ਤੁਧ ਭਾਵੈ ਸਾਈ ਭਲੀ ਕਾਰ ॥' [ਜਪੁਜੀ ਸਾਹਿਬ

ਪ੍ਰਭੂ ਦੀ ਚਲਾਈ ਹੋਈ ਕਾਰ ਨੂੰ ਭਲੀ ਕਰ ਮੰਨ ਕੇ ਹੀ–

'ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ ॥
ਖਸਮੈ ਭਾਵੈ, ਸੋ ਕਰੇ, ਮਨਹੁ ਚਿੰਦਿਆ ਸੋ ਫਲੁ ਪਾਇਸੀ ॥
ਤਾ ਦਰਗਹ ਪੈਧਾ ਜਾਇਸੀ ॥੧੫॥'

[ਆਸਾ ਦੀ ਵਾਰ–੪੭੧

ਦੇ ਮਹਿਲ ਦੀ ਪ੍ਰਾਪਤੀ ਹੋ ਸਕੇਗੀ। ਸਗੋਂ ਨਿੱਤ ਤੇ ਅਮਲੀ ਰੂਪ ਧਾਰਨ ਕਰਨ ਨਾਲ ਹੀ ਖਸਮ (ਪ੍ਰਭੂ) ਦੇ ਮਹਿਲ ਦੀ ਪ੍ਰਾਪਤੀ (ਜੋ ਗੁਰਬਾਣੀ ਦਰਸਾਂਦੀ ਹੈ) ਹੈ ਅਤੇ ਪੜ੍ਹੀ ਪੜ੍ਹਾਈ ਦੀ ਪੜ੍ਹਨ ਨਾਲ ਨਹੀਂ। ਕਰਮ ਕਰਨ ਨਾਲ (ਜੋ ਗੁਰਬਾਣੀ ਦਰਸਾਂਦੀ ਹੈ) ਵਾਹਿਗੁਰੂ ਜੀ ਦੀ ਖੁਸ਼ੀ, ਬਖਸ਼ਿਸ਼, ਰਹਿਮਤ ਕਸਵੱਟੀ [ਇਮਤਿਗਾਨ] ਦੇ ਪਰਚੇ 'ਚੋਂ ਪਾਸ ਹੋਣ ਨਾਲ ਵਾਹਿਗੁਰੂ ਜੀ ਦੀ ਖੁਸ਼ੀ ਪ੍ਰਾਪਤ ਹੋਣ ਤੇ ਸਾਰੇ ਕਾਰਜ, ਸੁਤੇ ਸਿਧ ਰਾਸ ਹੋ ਜਾਂਦੇ ਹਨ। ਨਾਲ 'ਅਚਿੰਤ ਕਰੈ ਜਿਸ ਦਾਤਿ' ਪ੍ਰਾਪਤ ਹੋਣ ਤੇ ਸਾਰੇ ਕਾਰਜ, ਅਤੇ ਧਾਰੋ ਥਲ, ਲਿਆਓ ਜਲ–ਲੰਗਰ ਸਜਾਈਏ ? ਲੰਗਰ ਵੇਖੋ ਤਾਂ ਸਹੀ ਚੋਜੀ ਦੇ ਚੋਜ ! ਅਤੇ ਧਾਰੋ ਥਲ,
ਛੱਕਣ ਨਾਲ ਆਪੇ ਬਲ ਤੇ ਹੌਂਸਲਾ ਆ ਜਾਵੇਗਾ।

**ਅਸਚਰਜ ਰੂਪ ਦੇ ਦਰਸ਼ਨ**–ਬਾਬਾ ਧਰਮ ਸਿੰਘ ਜੀ ਬਚਨ ਮੰਨ ਕੇ ਗੜਵੇ ਲੈ ਕੇ ਨਦੀ ਵਲ ਨੂੰ ਤੁਰ ਪਏ। ਥੋੜੀ ਦੂਰ ਹੀ ਗਏ ਸਨ, ਤਾਂ ਪੈਰ ਅਕੇਵਾਂ ਮੰਨ ਗਏ। ਅਗੇ ਕਦਮ ਪੁਟਣਾ ਭੀ ਔਖਾ ਹੋ ਗਿਆ। 'ਮਨ ਹੀ ਮਨ ਨਾਲ ਝਗੜਾ' ਕਰਦੇ ਗੜਵੇ (ਜੋ ਸਰਬ ਲੋਹ ਦੇ ਭਾਰੇ ਸਨ) ਧਰਤੀ ਤੇ ਰੱਖ ਕੇ (ਬਾਬਾ ਮਿੱਤ ਸਿੰਘ ਜੀ ਵਲ ਮੂੰਹ ਕਰ ਕੇ) ਮਨ ਦੇ ਡੂੰਘੇ ਸੋਚ-ਵਿਚਾਰ ਦੀਆਂ ਘੁੰਮਣਘੇਰੀਆਂ ਵਿਚ ਗੋਤੇ ਖਾਣ ਲਗੇ। ਮਨ ਵਿਚ ਕਈ ਉਤਰਾਅ ਚੜ੍ਹਾਅ ਗਿੱਟੀਆਂ ਗਿਣਨ ਲਗ ਪਏ। ਅਸੀਂ ਤਾਂ ਤੁਰ ਤੁਰ ਕੇ ਨੰਗੀਂ ਪੈਰੀਂ ਅਜਿਹੇ ਬਿਖੜਿਆਂ ਰਾਹਾਂ (ਪੈਂਡਿਆਂ) ਵਿਚ ਹਾਰ ਹੁਟ ਗਏ ਹਾਂ। ਪਰ ਪਤਾ ਨਹੀਂ, ਬਾਬਾ ਮਿੱਤ ਸਿੰਘ ਜੀ ਕਿਸ ਮਿੱਟੀ ਦੇ ਬਣੇ ਹੋਏ ਹਨ–ਨਾ ਅੱਕਦੇ ਹਨ, ਨਾ ਥੱਕਦੇ, ਨਾ ਹੀ ਕਦੀ ਸੋਚਾਂ ਵਿਚ ਡੁਬੇ ਹੋਏ ਵੇਖੇ ਹਨ। ਸਗੋਂ ਹਰ ਵਕਤ ਖੁਸ਼, ਚੇਹਰੇ ਤੇ ਖੇੜਾ, ਮੁਸਕਰਾਹਟ ਪਰ ਚੁਪ, ਡੁਲ੍ਹ ਡੁਲ੍ਹ ਪੈਂਦਾ ਨੂਰ, ਖੁਰਾਕ ਭੀ ਸੂਖਮ, ਉਹ ਭੀ ਅਠੀ ਪਹਿਰੀਂ ਜਾਂ ਜਦੋਂ ਕਈ ਦਿਨਾਂ ਦੇ ਕੜਾਕੇ ਫਾਕਿਆਂ ਤੋਂ ਬਾਅਦ ਮਿਲੇ। ਪਰ ਹਰ ਵੇਲੇ ਸੰਤੁਸ਼ਟ, ਨਾ ਇਹਨਾਂ ਨੂੰ ਨੀਂਦ, ਨਾ ਭੁੱਖ, ਬਸ ਇਕੋ ਹੀ ਤਾਂਘ ਦਰਸ਼ਨਾਂ ਦੀ, ਗੱਲਾਂ ਕਰਦੇ ਹਨ ਤਾਂ ਅਗੰਮੀ ਦੀਆਂ ਬੁਝਾਰਤਾਂ ਹੀ ਪਾ ਜਾਂਦੇ ਹਨ। ਸਾਡੀ ਸਮਝ ਵਿਚ ਤਾਂ ਇਹਨਾਂ ਦੇ ਰਾਜ਼ਾਂ ਰਮਜਾਂ ਦੀ ਸਮਝ ਹੀ ਨਹੀਂ ਆਉਂਦੀ, ਬਸ ਕਹਿ ਦੇਂਦੇ ਹਨ– ਵੇਖੋ ਚੋਜੀ ਦੇ ਚੋਜ (ਰੰਗ)।

ਪਰ ਜੇ ਸਾਡੀਆਂ ਅੱਖਾਂ ਚੋਜੀ ਨੂੰ ਵੇਖਣ ਵਾਲੀਆਂ ਹੋਵਣ, ਤਾਂ ਹੀ ਚੋਜ ਨੂੰ ਵੇਖ ਲੈਣ–

ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ ੧ ॥

[ਵਡਹੰਸ ਛੰਤ ਮ: ੫, ਪੰਨਾ ੫੭੭

ਜੇ ਚੋਜੀ ਨੂੰ ਸਮਝਣ ਵਾਲੀ ਯੋਗਤਾ ਹੋਵੇ, ਤਾਂ ਹੀ ਅਸੀਂ ਹਾਂ ਵਿਚ ਹਾਂ ਮਿਲਾ ਦੇਈਏ ? ਇਹ ਸੋਚਾਂ–ਨਿੱਤ ਚੋਜੀ ਦੇ ਚੋਜ ਨਾ ਜਾਣੇ ਕਦ ਤੱਕ ਵੇਖਣੇ ਪੈਣਗੇ। ਪੈਂਡਾ ਅਜੇ ਬਹੁਤ ਦੂਰ ਹੈ। ਇਹ ਸੋਚਾਂ ਮਨ ਵਿਚ ਘੁੰਮਣ - ਘੇਰੀ ਵਾਂਗ ਅੰਦਰ ਫੁਰ ਰਹੀਆਂ ਸਨ। ਥਕਾਵਟ ਕਾਰਨ ਮਨ ਵਿਚ ਪ੍ਰੇਸ਼ਾਨੀ ਅਤੇ ਕਰਵੱਟ ਸੀ। ਗੁਸੈਲੇ ਨੇਤਰਾਂ ਨਾਲ ਬਾਬਾ ਮਿੱਤ ਸਿੰਘ ਜੀ ਨੂੰ ਤੱਕ ਰਹੇ ਸਨ ਕਿ ਅਚਾਨਕ 'ਅਚਰਜ ਰੂਪੰ' ਦਾ ਬਿਜਲੀ ਦੀ ਚਮਕ ਵਾਂਗ ਲਿਸ਼ਕਾਰਾ ਪਿਆ। ਕੀ ਵੇਖ ਰਹੇ ਹਾਂ ? ਅੱਖੀਆਂ ਮੱਲੀਆਂ, ਸੁਪਨਾ ਤਾਂ ਨਹੀਂ ? ਹੈਂ ! ਮਨਾ ਹੋਸ਼ ਕਰ। ਇਹ ਕਿਵੇਂ ਹੋ ਸਕਦਾ ਏ–ਤੂੰ ਸੁਧ-ਮਤ-ਬੁਧ ਵਿਚ ਹੋ ਕੇ ਗਹੁ ਨਾਲ ਤੱਕ, ਅਤੇ ਪ੍ਰਤੀਤ ਕਰ ਜੋ ਸੱਚ ਹੈ। ਇਹ ਦ੍ਰਿਸ਼ ਚੋਜੀ ਦੇ ਚੋਜ।



ਹਾਂ ਪੰਚਮ ਪਾਤਸ਼ਾਹ *ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਬਾ ਮਿੱਤ ਸਿੰਘ ਜੀ ਦੇ ਸਿਰ ਤੇ ਹੱਥ ਰੱਖੀ-ਤੱਤੀ ਲੋਹ ਦਾ ਦ੍ਰਿਸ਼ਟਾਂਤ– 'ਦ੍ਵੈ ਤੋ ਇਕ ਰੂਪ' ਵਿਚ ਸਮਿਲਤ ਖੜੇ ਹਨ।

## *ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਜੋਤ

ਇਹ ਲਿਖਣਾ ਅਤਿ ਕਥਨੀ ਨਹੀਂ ਹੋਵੇਗਾ, ਕਿ ਨਾਮ ਸਿਮਰਨ ਕਰਨ ਵਾਲੇ ਪੂਰਨ ਗੁਰਸਿਖਾਂ ਦੇ ਸਤਿਗੁਰੂ ਹਮੇਸ਼ਾਂ ਅੰਗ-ਸੰਗ ਹੁੰਦੇ ਹਨ, ਗੁਰਸਿੱਖ ਨੂੰ ਪ੍ਰਤੀਤ ਹੁੰਦੀ ਹੈ ਕਿ–

'ਗੁਰ ਮੇਰੇ ਸੰਗਿ ਸਦਾ ਹੈ ਨਾਲੈ ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥ਰਹਾਉ॥'

[ਆਸਾ ਮ: ੫, ਪੰਨਾ ੩੯੪

ਅਤੇ ਪ੍ਰਤੀਵਾਨ–ਉਪਾਸ਼ਕਾਂ ਦੀ ਭਾਵਨਾ ਅਨੁਸਾਰ ਰੂਪ ਧਾਰ ਧੀਰਜ ਦੇਂਦੇ ਹਨ, ਕਿਉਂਕਿ 'ਸਮਰਥ ਗੁਰੂ ਸਿਰ ਹਥ ਧਰਿਓ' ਪੂਰਨ ਸਮਰਥ ਗੁਰੂ ਮਰਦਾ ਨਹੀਂ ਉਹਨਾਂ ਦਾ ਸ੍ਵਰੂਪ 'ਸ਼ਬਦ-ਜੋਤ' ਵਿਚ ਸਦਾ ਪ੍ਰਕਾਸ਼ਵਾਨ ਰਹਿੰਦਾ ਹੈ। ਪ੍ਰਮੇਸ਼ੂਰ ਦੀ ਜੋਤ-ਸ਼ਬਦ ਦਾ ਹੀ ਇਹ ਸਾਰਾ ਪਸਾਰਾ ਹੈ, ਤਾਂ ਤੇ ਉਹ ਆਪ ਨਿਜ ਸ੍ਵਰੂਪ ਚੋਂ 'ਸ਼ਬਦ' ਸਰੂਪ ਦਰਸਾ ਸਕਦਾ ਹੈ, ਜਿਸ ਤੋਂ ਸਿਖ-ਸੇਵਕ ਨੂੰ ਆਪਣੀ ਕੀਤੀ ਘਾਲ ਦੀ ਪ੍ਰਤੀਤ ਹੋ ਆਉਂਦੀ ਹੈ।

## ਲਿਖਾਰੀ ਦੀ ਆਪ ਬੀਤੀ ਉਦਾਹਰਨਾ

ਸੁਣ ਕੇ ਲਿਖਣ ਨਾਲੋਂ, ਹੱਡ (ਆਪ) ਬੀਤੀ, ਲਿਖਣ ਵਿਚ 'ਦਾਸ' ਨੂੰ ਕੋਈ ਝਿਜਕ ਨਹੀਂ ਹੋਵੇਗੀ। ਚੂੰਕਿ–ਹੱਡ ਬੀਤੀ, ਸੁਣੀ ਨਾਲੋਂ, ਸੱਚ ਤੇ ਦ੍ਰਿੜ (ਪੱਕੀ) ਹੁੰਦੀ ਹੈ। ਹੱਡ ਬੀਤੀ ਲਿਖਣੀ, ਦਾਸ ਆਪਣੀ ਵਡਿਆਈ-ਸ਼ੋਭਾ ਹਿੱਤ ਨਹੀਂ ? ਅਤੇ ਨਾ ਹੀ ਕਿਸੇ ਪ੍ਰਸੰਸਾ ਦੀ ਇੱਛਾ ਹੈ। ਸਗੋਂ ਉਹਨਾਂ ਪਾਂਧੀ, ਸ਼ਰਧਾਲੂ, ਸਜਨਾ ਪ੍ਰਭੂ ਉਪਾਸ਼ਕਾਂ ਲਈ ਸ਼ਾਇਦ ਸੇਧ-ਮਾਰਗ ਮਿਲ ਜਾਵੇ, ਜੋ ਅਜੇ ਪ੍ਰਭੂ ਦਰਸ਼ਨਾਂ ਦੀ ਮੰਜ਼ਲ ਦੇ ਪਾਂਧੀ ਹਨ। ਉਚੇਰੇ ਉਠਨ ਦੇ ਯਤਨਾਂ ਵਿਚ ਤਾਂ ਹਨ, ਪਰ ਅਜੇ ਅਨੁਭਵਤਾ ਤੋਂ ਕੋਰੇ ਹਨ, ਅਤੇ ਹੋਰ ਅਗੇ ਨੂੰ ਹੰਭਲਾ ਮਾਰ, ਆਪਣੇ ਪੰਧੇ, ਨਿਰਭੈਤਾ-ਨਿਰਵੈਰਤਾ ਨਾਲ ਰੰਗ-ਰੂਪ ਚਿਹਨ-ਚੱਕ੍ਰਾਂ ਤੋਂ ਉਪਰ ਉਠ ਕੇ, ਸਰਬੀ ਰੰਗੀ ਰੂਪੀ ਵਿਚ ਵਰਤਮਾਨ ਸਮਝ–ਅਗੇ ਪਲਾਂਘਾ ਪੁੱਟ ਸਕਣ।

**ਹੱਡ ਬੀਤੀ**—ਸੰਨ ੧੯੩੬ ਵਿਚ, ਜਦੋਂ ਅਸੀਂ ਕੁਝ ਸਿੰਘ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਲਈ ਪਹਿਲੀ ਵਾਰ ਸ੍ਰੀ ਨਨਕਾਣਾ ਸਾਹਿਬ ਤੋਂ ਕਤਕ ਸੁਦੀ ਪੂਰਨ-ਮਾਸ਼ੀ ਦਾ ਪੁਰਬ ਮਨਾ ਕੇ, ਤੀਸਰੇ ਦਿਨ ਚਾਲੇ ਪਾਏ, ਅਤੇ ਪੋਹ ਸੁਦੀ ਸਤਵੀਂ (ਦਸ਼ਮੇਸ਼ ਜੀ ਦਾ ਪ੍ਰਕਾਸ਼ ਦਿਹਾੜਾ) ਦੇ ਦਰਸ਼ਨ ਦਿਦਾਰੇ ਤਖਤ ਸ੍ਰੀ ਹਰਿਮੰਦਰ ਪਟਨਾ ਸਾਹਿਬ ਪੁਜੇ। ਆਸਨ ਲਾ ਦਰਸ਼ਨ ਦੀਦਾਰ ਕੀਤੇ, ਗਊ ਘਾਟ, ਗੁਰੂ ਕਾ ਬਾਗ, ਗੁ: ਮੈਨੀ ਸੰਗਤ ਸਾਹਿਬ, ਗੰਗਾ ਘਾਟ ਆਦਿ ਸਭ ਅਸ-ਥਾਨਾਂ ਦੇ ਦਰਸ਼ਨ ਕਰ ਦੁਪਹਿਰ ਆਸਨ ਤੇ ਆ ਗਏ। ☞

ਬਾਬਾ ਧਰਮ ਸਿੰਘ ਜੀ, ਇਕ ਦਮ ਚੌਂਕ ਉਠੇ, ਤੇ ਅੱਖਾਂ ਮਲਣ ਲਗੇ–ਕੀ ਇਹ ਸੁਪਨਾ ਤਾਂ ਨਹੀਂ ? ਕੀ ਸੱਚਮੁੱਚ–'ਸੱਚ' ਹੈ ?

'ਦਰਸਨ ਕੇ ਦੇਖਤ ਹੀ ਸੁਧ ਕੀ ਨ ਸੁਧ ਰਹੀ' [ਕਬਿੱਤ ਸ੍ਵਯੈ ਭਾਈ ਗੁਰਦਾਸ ਜੀ

---

ਮਨ ਦੇ ਵੇਗ ਭਾਵਨਾ ਵੈਰਾਗੀ ਮਨ ਦੀ ਲਾਲਸਾ, ਸ਼ਾਮੀ ਚੋਜੀ ਦੇ ਚੋਜ ਤੇ ਦਰਸ਼ਨਾਂ ਦੀ ਇੱਛਾ ਦਾਸ ਇਕੱਲਾ ਬਿਨਾਂ ਸਾਥੀਆਂ ਦੇ ਦੱਸੇ, 'ਗੋਬਿੰਦ ਘਾਟ' ਗੰਗਾ ਕਿਨਾਰੇ, ਜਿਥੇ ਚੋਜੀ ਨੇ ਸੋਨੇ ਦੇ ਕੜੇ ਗੰਗਾ ਦੀ ਭੇਟ ਕੀਤੇ ਸਨ ਅਤੇ ਮੋਹ ਮਾਇਆ ਤੋਂ ਉਪਰਾਮਤਾ ਦਰਸਾਈ ਸੀ ਤੇ ਗੰਗਾ ਭੇਟਾ ਅਮਾਨਤ 'ਸੂਰਨ ਕੜੇ' ਰੱਖੇ ਸਨ, ਰਾਤ ਦੇ ਘੁੱਪ ਹਨੇਰੇ, ਇਕਾਂਤ ਚੁਪ-ਸ਼ਾਂਤ ਦੂਰੇਡੇ ਵਗਦੀ ਗੰਗਾ ਤੱਟ ਤੇ ਚੋਜੀ ਦੇ ਨਿਰਾਲੇ ਚੋਜ, ਮਨ ਹੀ ਮਨ ਵਿਚ ਚਿਤਰਦਾ-ਉਲੀਕਦਾ, ਤੱਟ ਤੇ ਪੁੱਜਾ, ਸ਼ਾਂਤ ਵਾਤਾਵਰਨ ਵਿਚ ਮਨ–ਸਰੀਰ ਬੁੱਤ ਬਣ, ਨਾ ਜਾਣੇ ਕਿੰਨਾ ਚਿਰ ਖੜਾ ਰਿਹਾ, ਹਨੇਰੇ ਵਿਚ, ਮੈਨੂੰ ਕੋਈ ਪਤਾ ਨਹੀਂ ਲੱਗਾ, ਕਿ ਚੜ੍ਹਦੀ ਗੁਠ ਵਿਚ ਕੰਧ ਦੇ ਨਾਲ, ਇਕ ਸਹਿਜਧਾਰੀ ਕ੍ਰਿਸ਼ਨ ਉਪਾਸ਼ਕ ਭੀ ਸਮਾਧੀ ਲਾਈ ਬੈਠਾ ਹੈ, ਅਤੇ ਨਾ ਜਾਣੇ ਕਦੋਂ ਦਾ ਭਗਵਾਨ ਦੇ ਦਰਸ਼ਨਾਂ ਦੀ ਤਾਂਘ ਵਿਚ ਜੁੜਿਆ ਬੈਠਾ ਸੀ।

ਇਧਰ ਦਾਸ ਦੇ ਅੰਦਰ ਤੀਬਰਤਾ ਵੈਰਾਗ ਨਾਲ ਨੈਣ ਛਮਾ-ਛਮ ਵਰਸ ਰਹੇ ਸਨ, ਅੰਦਰੋਂ ਜੋਦੜੀ ਅਰਦਾਸ, ਬਾਲਾ ਪ੍ਰੀਤਮ ਜੀ ਨੇ ਕਿਵੇਂ ਤੇ ਕਿਥੇ 'ਸੂਰਨ ਕੜੇ' ਸੁਟੇ ਸੀ, ਕੀ ਇਹ ਕੀਟ ਅੱਜ ਆਪ ਦੇ ਉਹ ਚੋਜ ਨਹੀਂ ਵੇਖ ਸਕਦਾ ? ਮਨ ਕਿਸੇ ਡੂੰਘੇ ਵੇਗ ਵਿਚ ਚੁਪ ਅਡੋਲ, ਪੱਥਰ ਮੂਰਤੀ ਬਣ–ਬੇਤਾਬ ਖੜਾ ਸੀ।

ਅਚਾਨਕ ! ਉਹ ਗੁਠੇ ਬੈਠਾ 'ਭਗਵਾਨ ਕ੍ਰਿਸ਼ਨ' ਉਪਾਸ਼ਕ, ਚੌਂਕ ਉਠਿਆ, ਆ ਗਏ ਹੋ ਨਾ ਆਖਰ ? ਭਗਵਾਨ ਜੀ, ਤਰੁਠੇ ਹੋ ਆ ਗਏ ਹੋ ਦਰਸ਼ਨ ਬਖਸ਼ਨ–ਅਲੋਪ ਨਾ ਹੋ ਜਾਣਾ, ਛਲ ਨਾ ਕਰ ਜਾਣਾ, ਚਰਨ ਪਰਸ ਲੈਣ ਦਿਓ–ਚਰਨ 'ਰਜ' ਮਸਤਕ ਲਾ ਲੈਣ ਦਿਓ–ਇਧਰ 'ਦਾਸ' ਬੁਤ ਬਣੀ ਕਿਸੇ ਆਪਣੇ ਰੰਗ ਵਿਚ ਖੜਾ ਸਾਂ–ਕਿ ਉਹ ਪ੍ਰੇਮੀ ਆ ਕੇ ਦਾਸ ਦੇ ਪੈਰਾਂ ਤੇ ਮਸਤਕ ਰੱਖ, ਘੁੱਟ ਕੇ ਫੜ ਲਏ, ਤੇ ਡੰਡਵਤ (ਲੰਮੇ ਪੈ ਕੇ ਕਰਨੀ) ਵਾਂਗ ਹੋ ਗਿਆ, ਦਾਸ ਆਪੇ ਤੋਂ ਸੁਰਤ ਸੰਭਾਲ ਚੌਂਕਿਆ–ਇਹ ਕੀ ਚੋਜ-ਤਮਾਸ਼ਾ ਹੋ ਆਇਆ ਹੈ ?

ਕ੍ਰਿਸ਼ਨ ਉਪਾਸ਼ਕ ਜ਼ੋਰ-ਜ਼ੋਰ ਨਾਲ ਰੁਦਨ ਕਰਦੇ ਬੋਲ ਰਹੇ ਸਨ, ਤੁਸੀਂ ਭਗਵਾਨ ਹੀ ਹੋ ਨਾ, ਬੋਲਦੇ ਕਿਉਂ ਨਹੀਂ ? ਹੁਣ ਮੈਂ ਨਹੀਂ ਛਡਣਾ ? ਆਖਰ ਦਰੋਪਤੀ ਵਾਂਗ–ਲੱਜਾ ਰਖਣ ਆ ਹੀ ਪਹੁੰਚੇ ਹੋ–ਪਤਾ ਨਹੀਂ ਉਹ ਆਪਣੀ ਭਾਵਨਾ-ਪ੍ਰੇਮ ਵੇਦਨਾ ਦੇ ਕੀ ਕੀ ਬਚਨ ਕਰੀ ਜਾ ਰਿਹਾ ਸੀ।

ਦਾਸ ਕਿਸੇ ਅਰੂਪ ਦੇ ਰੂਪ-ਮਾਨ ਦੇ ਦ੍ਰਿਸ਼ ਦੀਆਂ ਝਲਕਾਂ ਵਿਚ ਮਗਨ ਖੜਾ ਸਾਂ, ਇਹ ਅਸ-ਚਰਜ ਕੌਤਕ ਵੇਖ ਜ਼ੋਰ ਨਾਲ ਪੈਰ ਛੁਡਾ ਪਰੇ ਹੋ ਖਲੋਤਾ–ਪਰ ਉਹ ਭਗਤ ਅਜੇਹਾ ਖੈੜੇ ਪਿਆ, ਮੇਰੀ ਸੁਣੇ ਹੀ ਨਾ, ਬਥੇਰਾ ਕਿਹਾ ਕਿ–ਭਗਤਾ ਮੈਂ ਤਾਂ ਤੇਰੇ ਤੋਂ ਭੀ ਨੀਚ ਕਰਮਾਂ ਵਾਲਾ ਹਾਂ, ਮੈਂ ਕ੍ਰਿਸ਼ਨ ਨਹੀਂ ? ਇਹ ਤੇਰੀ ਭੁੱਲ ਹੈ -ਸ਼ਾਇਦ ਤੇਰੀ ਦ੍ਰਿਸ਼ਟੀ– 'ਸਭ ਮਹਿ ਜੋਤਿ ਜੋਤਿ ਹੈ ਸੋਇ ॥' ਸਭ ਭਗਵਾਨ ਸਰੂਪ ਹੀ ਦਰਸਾ ਰਹੀ ਹੋਵੇ–ਪਰ ਮੈਂ ਕ੍ਰਿਸ਼ਨ ਨਹੀਂ ? ਤੂੰ ਯਕੀਨ ਕਰ, ਸੱਚ ਮੰਨ ☞



ਕਲਪਤ ਮਨ-ਬੁੱਧ-ਸੁੱਧ ਵਿਚ, ਬੇਸੁਧ ਹੋ ਕਿਸੇ ਵਜਦ ਵਿਚ ਝੂਮ ਉਠੇ–ਥਕਾਵਟ ਕੋਹਾਂ ਦੂਰ, ਪਰ ਲਾ ਕੇ ਉੱਡ ਗਈ, ਸਰੀਰ ਨਵਾਂ-ਨਰੋਆ ਹਲਕਾ ਅਰੋਗ ਜਾਪਿਆ।

---

ਪਰ ਉਹ ਆਪਣੀ ਜਿੱਦ ਵਿਚ ਪੂਰਨ ਵਿਸ਼ਵਾਸ਼ ਵਿਚ ਕਹੀ ਜਾ ਰਿਹਾ ਸੀ, ਹੁਣ ਭਗਵਾਨ ਮੈਂ ਨਹੀਂ ਛੱਡਦਾ ਆਪ ਨੂੰ।

ਜਦ ਮੈਂ ਹੋਰ ਪਰੇ ਹੋ ਖਲੋਤਾ, ਅਤੇ ਮਨ ਵਿਚ ਸੋਚਿਆ ਪਰਾਇਆ (ਬਿਹਾਰ) ਦੇਸ਼ ਹੈ ਰਾਤ ਦਾ ਸਮਾਂ ਹੈ, ਇਥੇ ਕੋਈ ਸੁਨਣ ਵਾਲਾ ਭੀ ਨਹੀਂ, ਨਸ ਚਲੀਏ–ਕਿਧਰੇ ਕੋਈ ਛਲ ਤਾਂ ਨਹੀਂ ? ਕਿਧਰੇ ਛਲਦਾ ਹੋਵੇ। ਅਜੇ ਮੈਂ ਨਸਣ ਲਈ ਪੈਰ ਪੁਟਿਆ ਹੀ ਸੀ–ਕਿ ਭਗਤ ਨੇ ਉਠ ਕੇ ਮੈਨੂੰ ਜਫੀ ਪਾ ਲਈ, ਭਾਵੇਂ ਇਸ ਪ੍ਰੇਮੀ ਦੇ ਜਫੀ ਪਾਣ ਨਾਲ ਇਸ ਦੀ ਪ੍ਰੇਮ ਵੇਦਨਾ ਤੜਪ ਕੁਝ ਅਕਹਿ ਸਵਾਦ ਮਿਠਾਸ ਅਤੇ ਕੋਈ ਅਗੰਮੀ ਰਸ ਸੀ, ਠੰਢਕ ਤੇ ਵਿਸਮਾਦ ਰੌਂ ਦੀ ਅਤਿ ਸ੍ਵਾਦਲੀ ਝਰਨਾਟ ਸੀ। ਪਰ ਮੇਰਾ ਅੰਦਰਲਾ ਅਜੇ ਭੀ ਸਹਿਮ-ਡਰ ਰਿਹਾ ਸੀ।

ਪ੍ਰੇਮੀ ਨੇ ਜਫੀ ਹੋਰ ਪੀਡੀ ਕਰਕੇ ਕਹਿਣ ਲਗਾ, ਹੁਣ ਭਗਵਾਨ ਜੀ ਛੁਟਾਵਾ ਕਰ ਕਹਾਂ ਜਾਓਗੇ, ਐ ਮੇਰੇ ਚੋਜੀ ਭਗਵਾਨ 'ਪੀਤ ਬਸਨ ਬਨਵਾਰੀ' ਅਬ ਬੰਸਰੀ ਕਹਾਂ ਛੋੜ ਆਏ ਹੋ ? ਇਸ ਲਈ ਕਿ ਆਪ ਕੀ ਪਹਿਚਾਣ ਨਾ ਹੋ ਪਾਏ ? ਹਾਂ ਭਗਵਾਨ ! ਵੋਹ ਬੰਸਰੀ ਕੀ ਮਧੁਰ ਧੁਨ ਅਬ ਮੁਝੇ ਸੁਣਾ ਕਰ, ਮੇਰੇ ਪਾਪੀ ਹਿਰਦੇ ਕੋ ਸਰਸ਼ਾਰ ਕਰੋ। ਉਹ ਆਪਣੀ ਪ੍ਰੇਮ ਵੇਦਨ ਕਹੀ ਜਾ ਰਿਹਾ ਸੀ।

ਮੈਂ ਹੈਰਾਨ ਸਾਂ, ਸੋਚੀ ਜਾ ਰਿਹਾ ਸਾਂ, ਪਤਾ ਨਹੀਂ ? ਇਹ ਕਿਉਂ ਭੁਲ ਰਿਹਾ ਹੈ ਕਿ ਸੱਚ ਇਸ ਦੀ ਦ੍ਰਿਸ਼ਟੀ ਅਨਭਵ ਕਰ ਰਹੀ ਹੈ। ਕਿਉਂਕਿ ਮੈਂ ਨਿਹੰਗ ਸਿੰਘ ਬਾਣੇ ਵਿਚ, ਨੀਲੀ ਦਸਤਾਰ ਉਪਰ ਚੱਕ੍ਰ, ਦੋ ਕ੍ਰਿਪਾਨਾਂ, ਖੰਡਾ, ਗਲ ਪੀਲਾ ਚੋਲਾ (ਪੀਤਬਸਨ) ਨੀਲਾ ਕਮਰ-ਕੱਸਾ ਤੇ ਗਾਤਰੇ ਵੱਡੀ ਕ੍ਰਿਪਾਨ, ਤੇੜ ਕਛਹਿਰਾ–ਪੈਰੋਂ ਨੰਗਾ, ਅਤੇ ਹੱਥ ਵਿਚ ਸਵਾ ਹੱਥ ਦਾ ਸਲੋਤਰਾ [ਡੰਡਾ] ਚੇਹਰੇ ਤੇ ਮੁਛ ਫੁਟ ਦਾਹੜਾ, ਭਰ ਜਵਾਨੀ ਦੀ ਅਵਸਥਾ ਸੀ।

ਸ਼ਾਇਦ ਉਸ ਪ੍ਰੇਮੀ ਨੂੰ (ਪੀਤਬਸਨ) ਚੋਲੇ ਤੇ ਹੱਥ ਵਿਚ ਸਲੋਤਰੇ [ਬੰਸਰੀ] ਦੀਆਂ ਭੁਲ-ਭੁਲੇਖਿਆਂ ਕਾਰਨ ਜਾਂ ਉਸਦੀ ਦ੍ਰਿਸ਼ਟੀ ਦੀ ਪਹਿਚਾਨ ਨੇ ਅਜੇਹਾ ਸਮਝਿਆ ਹੋਵੇ, ਇਹ ਤਾਂ ਉਹ ਹੀ ਜਾਣਦਾ ਹੋਵੇਗਾ।

ਮੈਂ ਬੜੀਆਂ ਡੂੰਘੀਆਂ ਸੋਚਾਂ ਵਿਚ ਖੋਹ ਚੁਕਾ ਸਾਂ, ਕਿ ਚੋਜੀ ਦੇ ਇਹ ਭੀ ਚੋਜ ਹਨ, ਪਰ ਮੈਂ ਤਾਂ ਚੋਜੀ ਦੇ ਕੜਿਆਂ ਦੇ ਚੋਜ ਵੇਖਣ ਦੀ ਚਾਹਣਾ ਨਾਲ ਆਇਆ ਸਾਂ, ਪਰ ਇਸ ਭਗਤ ਨੂੰ ਮੇਰੇ ਨਾ ਚੀਜ਼ ਦੇ ਇਸ ਭਾਂਡੇ ਚੋਂ ਭਗਵਾਨ ਕ੍ਰਿਸ਼ਨ ਦਾ ਸ੍ਵਰੂਪ ਦ੍ਰਿਸ਼ਟੀ ਕਰਵਾ ਅਸਚਰਜ ਚੋਜ ਕਰ ਵਖਾਇਆ ਹੈ ?

ਅਸੀਂ ਦੋਵੇਂ (ਗੋਬਿੰਦ ਘਾਟ ਪਟਨੇ ਸਾ:) ਗੰਗਾ ਕਿਨਾਰੇ ਕਾਲੀ ਬੋਲੀ ਰਾਤ ਚੁਪ ਚਾਪ ਵਾਤਾ-ਵਰਨ ਵਿਚ ਇਕ ਦੂਜੇ ਨੂੰ ਪ੍ਰੇਮ ਗਲਵਕੜੀ ਪਾਈ ਖੜੇ ਸਾਂ। ਭਗਤ ਬਾਰ ੨ ਕਹਿ ਰਿਹਾ ਸੀ, ਭਗਵਾਨ ਚੁਪ ਕਿਉਂ ਹੋ, ਮੇਰੇ ਨਾਲ ਰੁਠੇ ਹੋ, ਮਾਨਤੇ ਕਿਉਂ ਨਹੀਂ ? ਹਾਂ ਇਸ ਲੀਏ ਕਿ ਮੈਂ ਆਪ ਜੀ ਲਈ ਕੁਛ ਸ਼ਰਧਾ ਭੇਟ ਖਾਣੇ ਕੇ ਲੀਏ ਨਹੀਂ ਲਾਇਆ ? ਇਸ ਲੀਏ ਰੁਠੇ ਹੋ ? ਭਗਵਾਨ !

ਜਿਥੇ ਇਕ ਕਦਮ ਚੁਕਣਾ ਭਾਰੂ ਸੀ, ਹੁਣ ਕਾਹਲੀ ਨਾਲ ਗੜਵੇ ਚੁਕ ਕੇ ਦਰਿਆ ਵਿਚੋਂ ਜਲ ਲੈਣ ਲਈ ਦੌੜੇ, ਜਿਵੇਂ ਪਤੰਗਾ ਸ਼ਮ੍ਹਾਂ ਤੇ ਤਿੱਖੇ ਵੇਗ ਨਾਲ ਆਉਂਦਾ ਹੈ।

[ਸਫ਼ਾ ੧੭੩ ਦੇ ਫੁਟ ਨੋਟ ਦੀ ਬਾਕੀ]

ਮੈਂ ਬਿਦਰ ਨਹੀਂ ਹੂੰ ਜੋ ਆਪ ਕੋ ਅਲੂਣਾ ਸਾਗ ਔਰ ਕੇਲੇ ਕੇ ਛਿੱਲੜ ਖੁਆ ਪਾਊਂ। ਭਗਵਾਨ ਮੁਆਫ਼ ਕਰ ਦੋ। ਹਾਂ, ਅਬ ਕੀ ਬਾਰ ਛੋੜੂੰਗਾ ਨਹੀਂ, ਜਬ ਤਕ ਮੁਝੇ ਅਸ਼ੀਰਵਾਦ ਨਹੀਂ ਦੋਗੇ। ਚੁਪ ਕਿਉਂ ਹੋ? ਮੁਝ ਸੇ ਕੌਨ ਸੀ ਐਸੀ ਖਤਾ ਹੋ ਗਈ ਹੈ। ਮਾਫ਼ ਕਰ ਦੋ ਭਗਵਾਨ ਮਾਫ਼ ਕਰ ਦੋ।

ਮੈਂ ਸੋਚਦਾ ਸਾਂ ਕਿ ਕਿਵੇਂ ਇਸ ਦੀ ਗਲਵੱਕੜੀ ਤੋਂ ਮੁਕਤ ਹੋਵਾਂ, ਵੈਰਾਗੀ ਕਿਸ ਪ੍ਰੇਮ-ਭਾਵਨਾ ਨਾਲ, ਰੁਦਨ ਤੇ ਵੇਦਨਾ ਕਰ ਰਿਹਾ ਹੈ। ਇਸ ਨਾਲ ਈਰਖਾ ਦੀ ਜਵਾਲਾ ਜਾਂ ਜ਼ੋਰ ਜਬਰ ਕਰਨਾ ਭਾਰੀ ਗੁਨਾਹ ਹੋਵੇਗਾ। ਨਾ ਜਾਣੇ ਅਜਿਹਾ ਕਰਨ ਨਾਲ ਇਸ ਪ੍ਰੇਮੀ ਦੇ ਮਨ ਤੇ ਕੀ ਸੱਟ ਵੱਜੇਗੀ, ਜਿਸ ਦਾ ਭਾਗੀ ਮੈਂ ਹੋ ਜਾਵਾਂਗਾ। ਪਰ ਨਾ ਜਾਣੇ ਇਹ ਰਾਜ਼ ਕੀ ਹੈ? ਹੈਂ ਇਤਨੀ ਕਸ਼ਸ਼, ਠੰਡਕ, ਪ੍ਰੇਮ ਪਿਆਰ ਦੀ ਗਲਵਕੜੀ, ਕਿਵੇਂ ਛੁਟਕਾਰਾ ਕਰਾਵਾਂ।

ਸੁੰਨਸਾਨ–ਚਾਰੋਂ ਪਾਸੇ ਹਨੇਰਾ, ਫਿਰ ਇਸ ਵਕਤ ਇਧਰ ਕਿਸੇ ਦੇ ਆਵਣ ਦੀ ਭੀ ਕੋਈ ਸੰਭਾਵਨਾ ਨਹੀਂ ਦਿਸਦੀ ਸੀ। ਨਾ ਕੋਈ ਅਵਾਜ਼ ਹੀ ਸੁਨਣ ਵਾਲਾ ਹੈ। ਕਿਸੇ ਬਹਾਨੇ ਪਿਆਰ ਨਾਲ ਗਲਵਕੜੀ ਛੁਡਵਾਈ ਤੇ ਸਰਪੱਟ ਹਨੇਰੇ ਦੀ ਆੜ ਵਿਚ ਇਕ ਦਮ ਸ਼ੂਟ ਵੱਟ ਕੇ ਦੌੜਿਆ ਤੇ ਮੁੜ ਕੇ ਝਾਕ ਭੀ ਨਾ ਸਕਿਆ। ਉਹ ਪਰੇਮੀ ਕਿਤਨੀ ਦੂਰ ਤਕ ਦੌੜਿਆ ਅਤੇ ਹੇ ਭਗਵਾਨ ਹੇ ਮੇਰੇ ਕ੍ਰਿਸ਼ਨ ਗੋਪਾਲ--ਮੁਝੇ ਛੋੜ ਕਰ ਕਹਾਂ ਜਾ ਰਹੇ ਹੋ' ਦੀਆਂ ਆਵਾਜ਼ਾਂ ਸੁਣਾਈ ਦਿਤੀਆਂ। ਮੈਂ ਹਰਿਮੰਦਰ ਸਾਹਿਬ [ਪਟਨਾ ਸਾਹਿਬ] ਜਾ ਕੇ ਸਾਹ ਲਿਆ। ਸਾਹੋ ਸਾਹੀ ਹਜ਼ੂਰ ਦੇ ਸਮਨੁਖ ਹੋ ਕੇ ਅਰਦਾਸ ਵਿਚ ਜੁੜ ਗਿਆ। ਕਲਗੀਧਰ ਪਿਤਾ! ਇਹ ਕੀ ਕੌਤਕ ਕਰ ਵਿਖਾਇਆ ਜੇ। ਮੈਂ ਆਸਣ ਤੇ ਸਾਥੀਆਂ ਪਾਸ ਉਦੋਂ ਗਿਆ, ਜਦ ਮੇਰੇ ਸਵਾਸ ਠੀਕ ਸਹਿਜ ਵਿਚ ਚਲਣ ਲਗੇ। ਕਿਉਂਕਿ ਮੈਂ ਇਹ ਰਾਜ਼ ਛੁਪਾ ਕੇ ਰਖਣਾ ਚਾਹੁੰਦਾ ਸਾਂ ਨਹੀਂ ਤੇ ਮੇਰੇ ਸਾਥੀ ਮੇਰਾ ਮਜ਼ਾਕ ਉਡਾਉਂਦੇ।

ਆਮ ਇਸ ਮਾਰਗ ਦੇ ਪਾਂਧੀ ਵੱਧਦੀ ਕਮਾਈ ਨੂੰ ਇਥੇ ਆ ਕੇ ਬੋੜ ਦੇਂਦੇ ਹਨ। ਜਦ ਉਹ ਇਹ ਕੁਦਰਤੀ ਕੌਤਕ ਆਮ ਲੋਕਾਂ ਨੂੰ ਦੱਸਣ ਲਗ ਜਾਂਦਾ ਹੈ। ਇਸ ਤਰ੍ਹਾਂ ਆਪਣੀ ਕੀਤੀ ਕਮਾਈ ਨੂੰ ਨਿਸਫਲ ਗਵਾ ਕੇ ਗੁਰੂ ਦੀਆਂ ਮਿਹਰਾਂ, ਬਖਸ਼ਸ਼ਾਂ ਪ੍ਰਾਪਤ ਕਰਨ ਦੀ ਬਜਾਏ ਬੇਪ੍ਰਤੀਤਾ ਹੋ ਕੇ ਇਹਨਾਂ ਤੋਂ ਸਦਾ ਲਈ ਖੋਖਲਾ ਹੋ ਜਾਣ ਤੇ ਸਿਵਾਏ ਪਛਤਾਵੇ ਦੇ ਕੁਝ ਹੱਥ ਨਹੀਂ ਆਉਂਦਾ। ਫਿਰ ਉਲਟਾ ਸਤਿਗੁਰ ਤੇ ਟਿੱਪਣੀ ਤੇ ਬੇਮੁਖਤਾ ਦੇ ਰਾਹੇ ਪੈ ਜਾਂਦੇ ਹਨ। ਜਦ ਕਿ ਚਾਹੀਦਾ ਤਾਂ ਇਹ ਹੈ ਕਿ–

ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥ [ਭਗਤ ਨਾਮਦੇਵ–੭੧੮

ਅਜਿਹੇ ਦ੍ਰਿਸ਼ਟਾਂਤ, ਕੌਤਕ, ਚਮਤਕਾਰੇ, ਜਦ ਕਮਾਈ ਕਰਨ ਵਾਲੇ ਜਗਿਆਸੂ ਤੇ ਮਿਹਰ ਹੁੰਦੀ

[ਬਾਕੀ ਵੇਖੋ ਸਫ਼ਾ ੧੭੫ ਤੇ]



ਜਲ ਭਰਕੇ ਛੇਤੀ ਨਾਲ ਵਾਪਸ ਪਰਤੇ, ਗੜਵੇ ਪਾਣੀ ਵਾਲੇ ਰੱਖ, ਬਾਬਾ ਮਿੱਤ ਸਿੰਘ ਜੀ ਦੇ ਜਾ ਚਰਨ ਪਰਸਨ ਅੱਗੇ ਵਧੇ। ਪਰ ਮਰਯਾਦਾ ਪ੍ਰਸ਼ੋਤਮ–ਬਾਬਾ ਮਿੱਤ ਸਿੰਘ ਜੀ (ਜੋ ਕਦੀ ਭੀ ਕਿਸੇ ਨੂੰ ਚਰਨ ਨਹੀਂ ਸਨ ਛੋਹਣ ਦੇਂਦੇ) ਝੱਟ ਪੈਂਤੜਾ ਬਦਲ, ਪਲਾਂਘ ਪਿਛੇ ਪੁਟ ਲਈ, ਅਤੇ ਬਾਬਾ ਧਰਮ ਸਿੰਘ ਜੀ ਦਾ ਨਿਵਿਆ ਮਸਤਕ, ਹੱਥ ਤੇ ਚੁੱਕ ਖੜੇ ਕਰਕੇ ਗਲੇ ਲਾ ਲਿਆ, ਤੇ ਕਿਹਾ–

ਹੈ ਤਾਂ ਸਤਿਗੁਰੂ ਅਸਚਰਜ-ਵਿਸਮਾਦੀ ਰੰਗ ਦਿਖਾਂਦੇ ਹਨ, ਤਾਂ ਕਿ ਸਿੱਖ ਨੂੰ ਆਪਣੀ ਕਮਾਈ ਕੀਤੀ ਦੀ ਪ੍ਰਤੀਤ ਆ ਜਾਵੇ, ਤਾਂ ਜਗਿਆਸੂ ਦਾ ਔਲੀਨ ਫਰਜ਼ ਬਣ ਜਾਂਦਾ ਹੈ ਕਿ ਉਹ ਆਪਣੀ ਕਮਾਈ ਦੀ, ਅਤੇ ਪ੍ਰਭੂ ਮੇਹਰ ਬਖਸ਼ਸ਼ ਦੀ ਦੂਜੇ ਕੰਨ ਭਿੰਨਕ ਭੀ ਨਾ ਪੈਣ ਦੇਵੇ, ਸਗੋਂ ਇਸ ਰਾਜ ਨੂੰ ਆਪਣੇ ਅੰਦਰ ਸਮੌਂਦਾ ਦਬਾਂਦਾ ਜਾਵੇ, ਜਿਸ ਨਾਲ ਸਤਿਗੁਰੂ ਜੀ ਦੀ ਮੇਹਰ ਦਾ ਰਾਜ਼ ਛਪਾ ਰਖਣ ਨਾਲ, ਪੂਰਨ ਵਿਸ਼ਵਾਸ਼ੀ ਜੀਵ ਬਣਦਾ ਜਾਂਦਾ ਹੈ–ਜਿਸ ਨਾਲ ਸਤਿਗੁਰੂ ਤਰੁਠਕੇ 'ਅਚਿੰਤ ਦਾਤ' ਬਖਸ਼ਸ਼ ਕਰਕੇ ਨਦਰੋ ਨਦਰ ਨਿਹਾਲ ਕਰ ਦੇਂਦੇ ਹਨ। ਸਾਡੀ ਹੀ ਭੁੱਲ 'ਲੋਕ ਪਚਾਰਾ' ਸਾਨੂੰ ਸਤਿਗੁਰਾਂ ਤੋਂ ਦੂਰ ਕਰ ਦੇਂਦਾ ਹੈ।

ਇਹ ਦਾਸ ਨਾਲ ਵਾਪਰੀ ਸੱਚ ਘਟਨਾ–ਹਕੀਕਤ ਹੈ, ਸਮਰੱਥ 'ਸਤਿਗੁਰੂ' ਆਪਣਾ ਕੋਈ ਭੀ ਸ੍ਵਰੂਪ ਧਾਰ, ਪ੍ਰੇਮੀ ਜਨ ਨੂੰ ਕਿਸੇ ਥਾਵੇਂ, ਕਿਸੇ ਵਿਚੋਂ ਹੋ, ਦਰਸਾ ਸਕਣ ਦੀ ਸ਼ਕਤ ਰੱਖਦੇ ਹਨ।

ਇਉਂ ਹੀ ਬਾਬਾ ਧਰਮ ਸਿੰਘ ਜੀ ਥਕਾਵਟ ਤੇ ਰਾਹਾਂ ਦੇ ਬਿਖੜੇ ਪੈਂਡਿਆਂ ਕਾਰਨ, ਹੁਟ ਚੁਕਿਆਂ ਦਿਲੋਂ ਹਾਰ ਚੁਕਿਆਂ ਨੂੰ ਇਉਂ ਅਸਚਰਜ ਰੂਪ ਦਾ ਦ੍ਰਿਸਟਾਂਤ ਦਰਸਾ, ਭਰਮ ਭਉ ਤੇ ਥਕਾਵਟ ਦੂਰ ਕਰ ਦਿੱਤੀ।

ਮੇਰੇ ਕਈ ਵੀਰ, ਇਸ ਲੇਖ ਤੇ ਟਿੱਪਣੀ ਤਾਂ ਕਰਨਗੇ–ਕਿਉਂਕਿ ਉਹਨਾਂ ਨਾਲ ਅਜੇਹੀ ਖੇਡ ਵਾਪਰੀ ਨਹੀਂ ਹੋਵੇਗੀ, ਪ੍ਰੰਤੂ– 'ਸਤਿਗੁਰੂ ਭਾਵਨੀਆ ਸੋ ਪਾਈਐ ॥' ਉਸ ਮਾਲਕ ਸਾਂਈ ਨੂੰ ਜਿਹੋ ਜੇਹੀ ਭਾਵਨ-ਮਨ ਦੇ ਸੰਕਲਪ ਦੁਆਰਾ ਚਿਤਵਨ ਕਰੇ–ਉਹ ਉਸੇ ਰੂਪ ਵਿਚ ਦਰਸ਼ਨ ਦੇਂਦਾ ਹੈ, ਭਾਈ ਗੁਰਦਾਸ ਜੀ ਫੁਰਮਾਂਦੇ ਹਨ– 'ਜੇਹਾ ਮੂੰਹ ਕਰ 'ਆਰਸੀ' ਜਗ ਵੇਖਣ ਹਾਰਾ ॥' ਜਿਹੋ ਜਿਹਾ ਸ਼ੀਸ਼ੇ ਵਿਚ ਮੂੰਹ ਕਰਕੇ ਵੇਖੀਏ ਉਸ ਨੈ ਉਹੋ ਜੇਹਾ ਦਰਸਾਣਾ ਹੈ। ਇਉਂ ਹੀ ਸਤਿਗੁਰੂ ਨੂੰ ਜਿਸ ਭਾਵਨਾ ਇੱਛਾ ਕਰ ਕੇ ਪੂਜਾਂਗੇ ਉਹੋ ਭਾਵ ਬਖਸ਼ਨਗੇ।

ਜਿਵੇਂ ਬੁਢਣ ਸ਼ਾਹ [ਕੀਰਤਪੁਰ ਸਾਹਿਬ] ਛੇਵੇਂ ਜਾਮੈ ਦੁਧ ਲੈਣ ਗਏ (ਦੀ ਆਸ ਵਿਚ ਬੈਠਾ) ਬਾਬਾ ਗੁਰਦਿੱਤਾ ਜੀ ਨੂੰ ਪੀਰ ਦੀ ਭਾਵਨੀ (ਨਾਨਕ ਸ੍ਵਰੂਪ) ਹੋ ਦਰਸ਼ਨ ਦਿਓ–ਆਖਣ ਤੇ, ਬਾਬਾ ਜੀ ਨੂੰ ਉਸੇ ਸਰੂਪ [ਗੁਰੂ ਨਾਨਕ ਦੇਵ] ਜੀ ਦੇ ਹੋ ਦੁਧ ਲਿਆ।

ਇਹ ਸੱਚ ਹੈ, ਭਗਤ ਦੀ ਪ੍ਰੇਮਾ ਭਗਤੀ-ਭਾਵਨਾ ਸ਼ਰਧਾ ਦਾ ਪ੍ਰਤੀਕ ਹੈ ਉਸ ਨੂੰ ਉਸੇ ਸ੍ਵਰੂਪ ਵਿਚ ਪ੍ਰਤੀਤ ਤੇ ਮਨ ਪਸੀਜਦਾ ਹੈ। ਜਿਵੇਂ ਦਾ ਕਿਸੇ ਪ੍ਰੇਮੀ ਜਨ ਨੇ ਮਨ ਅੰਦਰ ਧਾਰਨਾ ਧਾਰੀ ਚਿਤਰ ਉਕ-ਰਿਆ ਹੁੰਦਾ ਹੈ ਅਤੇ ਦਰਸ਼ਨਾਂ ਦੀ ਪਿਆਸ ਲਈ ਇਸ਼ਟ ਦਾ ਚਿਤਰ ਚਿਤਰਕੇ ਉਪਾਸ਼ਨਾ ਕਰਦਾ ਹੈ। ਤਾਂ ਹੀ ਭਗਤ ਜਨਾਂ ਦੇ ਚਿਤਰਨ ਤੇ ਹੀ ਪ੍ਰਭੂ ਨੂੰ ਅਨੇਕਾਂ ਨਾਮਾਂ ਨਾਲ ਪੁਕਾਰਿਆ ਜਾਂਦਾ ਹੈ।

**ਬਾਬਾ ਮਿੱਤ ਸਿੰਘ ਜੀ**—ਬਾਬਾ ਧਰਮ ਸਿੰਘ ਜੀ, ਅਸੀਂ ਗੁਰ ਭਾਈ ਹਾਂ ਅਤੇ ਸਤਿਗੁਰਾਂ ਦੇ ਫੁਰਮਾਨ–
ਇਹ ਕੀਹ ? ਐਸਾ ਕਿਉਂ ?
'ਸਿਖਾ ਪੁਤਾ ਭਾਈਆਂ, ਭਾਅ ਇਕੋ ਜੇਹਾ ॥' ਕੀ ਸਾਡੇ ਤੇ ਤੁਹਾਡੇ ਵਿਚ ਕੋਈ ਅੰਤਰਾ-ਭੇਦ ਹੈ ? ਸਾਡੀ ਸਾਂਝ, ਗੁਰੂ ਜ਼ਾਮਨੀ ਨਾਲ ਪੱਕੀ ਹੈ, ਅਤੇ ਬਰਾਬਰ ਦੇ ਸਾਂਝੀਵਾਲ ਹਾਂ, ਬਾਬਾ ਧਰਮ ਸਿੰਘ ਜੀ, ਤੁਹਾਡੇ ਮਨ ਵਿਚ ਅਜੇਹਾ 'ਚਰਨ ਪਰਸਨਾ' ਦਾ ਭਾਵ ਕਿਉਂ ਆਇਆ ? ਸਾਡੇ ਤੁਹਾਡੇ ਵਿਚ ਕੋਈ ਭੇਦ ਭਾਵ ਨਹੀਂ ?

**ਬਾਬਾ ਧਰਮ ਸਿੰਘ ਜੀ**—ਗੱਲ ਪੱਲਾ ਪਾਈ, ਹੱਥ ਜੁੜੇ-ਸਿਰ ਨਿਵਾਈ ਵੈਰਾਗੀ ਦਸ਼ਾ ਵਿਚ ਕਥਿਣ ਲਗੇ–ਹਾਂ ਮੇਰੇ ਗੁਰਭਾਈ, ਸਾਡੇ ਤੇ ਤੁਹਾਡੇ 'ਅੰਤਸ਼ਹ-ਕਰਨ' ਵਿਚ ਸਤਿਗੁਰਾਂ ਦੀਆਂ ਬਖਸ਼ਸ਼ਾਂ ਦਾ ਕੋਹਾਂ ਦਾ ਅੰਤਰਾ ਹੈ। ਮੇਰੀ ਸਮਝ ਤਾਂ ਆਪ ਨਾਲ ਪੰਥਕ ਸਾਂਝ, ਅਤੇ ਬਾਣੀ-ਬਾਣੇ ਦੀ ਸਾਂਝ ਤਕ ਸੀਮਤ ਰਹੀ ਹੈ–ਹਾਂ ਗੁਰੂ ਇਕ ਹੈ, ਇਕੋ ਕਲਗੀਧਰ ਦੇ ਅੰਮ੍ਰਿਤਧਾਰੀ ਗੁਰ ਭਾਈ ਤਕ ਦੀ ਜਾਣੀ ਹੈ, ਭਾਵੇਂ ਕਈ ਅਚੰਭਾ ਅਸਚਰਜ ਅਚਾਨਕ ਦ੍ਰਿਸ਼ ਭੀ ਅੱਖਾਂ ਨਾਲ ਵੇਖੇ ਹਨ, ਪਰ ਅਣਡਿੱਠ ਹੀ ਕਰ ਦੇਂਦਾ ਰਿਹਾ ਹਾਂ, ਅਤੇ ਆਮ ਨਾਟਕੀ-ਚੇਟਕੀ ਰਿਧੀਆਂ-ਸਿਧੀਆਂ ਦੀ ਚੇਸ਼ਟਾ ਹੀ ਸਮਝ ਲੈਂਦਾ ਰਿਹਾ ਹਾਂ।

**ਬਾਬਾ ਮਿੱਤ ਸਿੰਘ ਜੀ**—ਬਾਬਾ ਜੀ ਨਹੀਂ ! ਗੁਰਵਾਕ ਹੈ –
'ਰਿਧਿ ਸਿਧਿ ਅਵਰਾ ਸਾਦ ॥' [ਜਪੁਜੀ ਸਾਹਿਬ, ਪੰ: ੬] ਇਹ 'ਨਾਟਕ-ਚੇਟਕ' ਤੇ ਹਉਮੈਂ ਦਾ ਹੋਰ ਸਵਾਦ ਹੈ, ਭੁਲੇਵਾ ਹੈ, ਛਲ ਹੈ, ਦੂਰੀ ਹੈ ਅਤੇ ਵਾਹਿਗੁਰੂ ਦੇ ਮਿਲਾਪ ਮਾਰਗ ਦੀ ਸਭ ਤੋਂ ਵੱਡੀ ਰੁਕਾਵਟ ਹੈ, ਪ੍ਰਭੂ ਪਾਂਧੀ ਲਈ ਅਟਕਾ ਹੈ, ਗੁਰਸਿੱਖੀ ਮਾਰਗ ਤਾਂ ਇਸ ਤੋਂ ਵਿਲੱਖਣ ਹੈ, ਦਸਮੇਸ਼ ਜੀ ਦਾ ਫੁਰਮਾਨ ਹੈ– 'ਨਾਟਕ ਚੇਟਕ ਕੀਏ ਕੁਕਾਜਾ, ਪ੍ਰਭ ਲੋਗਨ ਕਹ ਆਵਤ ਲਾਜਾ ॥' [ਬਚਿੱਤ੍ਰ ਨਾਟਕ
ਇਸ ਮਾਰਗ 'ਚ ਤਾਂ– 'ਸਿਲਾ ਅਲੂਣੀ ਚਟਣੀ, ਮਾਣਕ ਮੋਤੀ ਚੋਗ ਨਿਵੀੜੀ . . . . .।੫।' [ਭਾਈ ਗੁਰ:
ਅਤੇ ਜਿਸ ਨਾਟਕ-ਚੇਟਕ, ਰਿਧਿ-ਸਿਧਿ ਲਈ ਜੋ ਜੀਵ ਯਤਨ ਕਰਦਾ ਹੈ ਉਸ ਪ੍ਰਭੂ ਤੇ ਪ੍ਰਭੂ ਭਗਤੀ ਤੋਂ ਕੋਹਾਂ ਦੂਰ ਚਲਾ ਜਾਂਦਾ ਹੈ ਕਿਉਂਕਿ ਗੁਰਬਾਣੀ ਦਾ ਫੁਰਮਾਨ ਹੈ– 'ਰਿਧਿ ਸਿਧਿ ਨਾਵੈ ਕੀ ਦਾਸੀ'
ਨਾਮ ਦੀ ਰਿਧਿ-ਸਿਧਿ ਦਾਸੀ ਹੈ, ਜੋ ਜੀਵ ਇਥੇ 'ਦਾਸੀ' ਨਾਲ ਮੋਹ ਕਰਕੇ ਅਟਕ ਗਿਆ। ਉਹ ਮੁਕਤ ਦੁਆਰ ਤੋਂ ਰਹਿ ਗਿਆ। ਇਸ ਲਈ ਪ੍ਰਭੂ ਮਿਲਾਪੀ ਇਹ ਨਾਵੈ ਦੀ ਦਾਸੀ ਜਾਣ, ਖਸਮ (ਵਾਹਿਗੁਰੂ) ਨੂੰ ਛੱਡ ਕੇ ਦਾਸੀ ਮਾਇਆ ਪਰਪੰਚ ਦੇ ਚੇਟਕਾਂ ਵਿਚ ਨਹੀਂ ਅਟਕਦਾ ਅਤੇ ਉਹ ਪ੍ਰੇਮੀ ਆਪਣੇ ਅੰਦਰ ਇਕੋ ਲਗਨ ਭਗਤੀ ਸਿਮਰਨ-ਸੇਵਾ ਤੋਂ, ਜੋ 'ਹਉਮੈ' ਦਾ ਕੰਡਾ ਖੜਾ ਹੀ ਨਹੀਂ ਹੋਣ ਦੇਂਦਾ, ਤੇ ਆਪਣੇ ਆਪ ਨੂੰ– 'ਮੈ ਬੰਦਾ ਬੈ ਖਰੀਦੁ, ਸਚ ਸਾਹਿਬੁ ਮੇਰਾ ॥' [ਆਸਾ ਮ: ੫, ਪੰ: ੩੯੬
ਦੀ ਦਾਸ ਭਾਵਨਾ ਨਾਲ ਨਿਰਇੱਛਤ ਪ੍ਰੇਮ-ਭਗਤੀ ਵਿਚ, ਜੋ ਕਰਮ ਕਰਦਾ ਹੈ ਉਸ ਦੀ ਮਨ ਵਿਚ ਇੱਛਾ ਨਹੀਂ ਧਾਰਦਾ, ਸਗੋਂ ਇੱਛਾ ਰਹਿਤ–



'ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥' [ਸੁਖਮਨੀ ਸਾ: ਪੰ: ੨੮੬
ਕੇਵਲ ਪ੍ਰਭੂ-ਪ੍ਰਾਪਤੀ ਮਿਲਾਪ ਦੀ ਹੀ ਲਾਲਸਾ ਹੁੰਦੀ ਹੈ–ਪਰ ਅਸੀਂ ਗੁਰ ਦੀਖਿਆ ਨੂੰ ਭੁਲ ਕੇ ਮਨ ਦੀ ਮੱਤ ਕਰਕੇ 'ਹਉਮੈਂ' ਦੇ ਦੀਰਘ ਰੋਗ ਵਿਚ 'ਨਾਟਕੀ-ਚੇਟਕੀ' ਜੀਵਨ ਦੇ ਰਸਤੇ ਪੈ ਕੇ, ਇਸ ਕਦਰ ਗ੍ਰਸ ਜਾਂਦੇ ਹਾਂ, ਕਿ 'ਸੱਚ' ਦੀ ਪ੍ਰਤੱਖ ਹੋਂਦ ਨੂੰ ਅੱਖੋਂ-ਪਰੋਖੇ ਕਰਕੇ, ਰਿੱਧੀਆਂ-ਸਿਧੀਆਂ ਦੀ ਵਰਤੋਂ ਕੇਵਲ ਲੋਕ ਪਚਾਰੇ ਵਡਿਆਈ ਪ੍ਰਭਤਾ ਲਈ ਸੰਸਾਰੀ ਜੀਵਾਂ ਨੂੰ, ਆਪਣੇ ਸੁਆਏ (ਮਤਲਬ) ਲਈ ਮਗਰ ਲਾਉਣ ਦੇ ਵਸੀਲੇ, ਢੰਗ ਤਰੀਕੇ ਅਪਣਾ ਕੇ, ਪ੍ਰਭੂ ਪੂਜਾ ਦੀ ਬਜਾਏ, ਆਪਣੀ ਪੂਜਾ ਕਰਵਾਉਣ ਲਗ ਜਾਂਦੇ ਹਾਂ, ਜਿਸ ਕਾਰਨ ਪ੍ਰਭੂ ਤੋਂ ਬੇਮੁਖ ਹੋ ਜਨਮਾਂ ਦਾ ਪਾੜਾ ਦੂਰੀ ਕਰ ਲੈਂਦੇ ਹਾਂ।

ਆਮ ਜੀਵ, ਜਦ ਭਗਤੀ ਭਾਵ ਦਾ ਯਤਨ ਕਰਦੇ ਹਨ ਤਾਂ ਅਨਜਾਣੇ ਜੋ 'ਸ਼ਬਦ' ਅਭਿਆਸ ਦੀ ਸ਼ਕਤ, ਰਿਧਿ-ਸਿਧਿ ਦੀ ਪਹਿਲੀ ਮੰਜ਼ਲ ਤੋਂ ਡਿੱਗ ਕੇ, ਇਥੇ ਹੀ ਅਟਕ ਕੇ ਚੱਕ੍ਰ-ਵਾਦ ਵਿਚ ਰਹਿ ਜਾਂਦੇ ਹਨ। ਪ੍ਰਭੂ ਜੋਤ ਨਾਲ ਮਿਲਣ ਦੀ ਇੱਛਾ ਰਿਧਿ-ਸਿਧਿ ਦੇ ਚੇਟਕ ਨਾਲ ਪਿਛੇ ਸੁਟ ਦੇਂਦੇ ਹਾਂ, ਤੇ ਇਸੇ ਮੱਕੜੀ ਦੇ ਜਾਲ (ਮਾਇਆ) ਦੇ ਭੁਲੇਵੇਂ ਵਿਚ ਫਸ ਕੇ ਮਾਇਆ, ਰਿਧੀ-ਸਿਧੀ ਦੇ ਮਾਨ-ਹੰਕਾਰ ਵਿਚ ਵਰ ਸਰਾਪ ਦੇਣ ਵਿਚ ਉਲਝ ਪ੍ਰਭੂ ਦੇ ਸ਼ਰੀਕ ਬਣਕੇ, ਪ੍ਰਭੂ ਦੇ ਭਾਣੇ-ਰਜ਼ਾ, ਹੁਕਮ ਨੂੰ ਨਾ ਮੰਨਦੇ ਹੋਏ ਰਸਾਤਲ ਦਾ ਰਾਹ ਫੜ ਬਹਿੰਦੇ ਹਾਂ।

ਸਤਿਗੁਰੂ ਜੀ ਦੇ ਹੁਕਮਾਂ ਦੇ ਉਲਟ ਕਾਰ ਕਰਨ ਨਾਲ ਬੇਮੁਖ ਹੋ ਜਨਮਾਂ-ਜਨਮਾਂ ਦੀ ਦੂਰੀ ਦਾ ਲੰਬਾ ਗੇੜ ਅਪਣਾ ਲੈਂਦੇ ਹਾਂ, ਫਿਰ ਲੋਚਦੇ ਹਾਂ– 'ਕਦ ਨਾਨਕ ਆਵੈ ਵਾਰੀ' ਦੀ ਭਟਕਣਾ ਵਿਚ ਚੌਰਾਸੀ ਲੱਖ ਜੂਨ ਦੇ ਚੱਕ੍ਰ ਵਿਚ ਕਈ ਯੁਗਾਂ ਤੱਕ ਗੇੜੇ ਲਾਉਂਦੇ ਰਹਿੰਦੇ ਹਾਂ।

**ਬਾਬਾ ਧਰਮ ਸਿੰਘ ਜੀ**—ਕੀ ਆਹ ਜੋ ਕੌਤਕ ਹੋਇਆ ਹੈ– ਤੇ ਅੱਖੀਂ ਡਿੱਠਾ ਏ, ਕੀ ਇਹ ਰਿਧੀਆਂ-ਸਿਧੀਆਂ ਦਾ ਚਮਤਕਾਰ ਨਹੀਂ ਸੀ ? ਜੋ ਪੰਚਮ ਪਾਤਸ਼ਾਹ ਜੀ ਨੇ ਦਰਸਾਇਆ ਹੈ ? ਤੁਸਾਂ ਨੂੰ ਆਪੇ ਵਿਚ ਅਭੇਦ ਕਰ ਦਰਸ਼ਨ ਬਖਸ਼ੇ ਹਨ, ਤਾਂ ਹੀ ਤੇ ਚਰਨ-ਪ੍ਰਸਨ ਨੂੰ ਮਨ ਲੋਚਿਆ ਹੈ–ਪਰਸਨ ਦਿਓ ਚਰਨ ਭਲਾ ਜੇ ਇਸ ਨੀਚ ਦਾ ਭੀ ਭਲਾ ਹੋ ਜਾਏ। ਆਪ ਦੇ ਸੰਗ, ਹਾਂ ਬਾਬਾ ਜੀ ਗੁਰਵਾਕ ਹੈ ਕਿ–
'ਜੇ ਦੀਸੈ ਗੁਰ ਸਿਖੜਾ, ਤਿਸੁ ਨਿਵਿ ਨਿਵਿ ਲਾਗਉ ਪਾਇ ਜੀਓ ॥' [ਸੂਹੀ ਮ: ੧–੭੬੩
ਕਰੋ ਕ੍ਰਿਪਾ ਮਨ ਦੀ ਵੇਦਨਾ ਭੜਕਨ ਮੁਕ ਜਾਵੇ ਕਿਉਂਕਿ ਆਪ ਇਉਂ ਪ੍ਰਤੀਤ ਹੋਇ ਹੋ–
'ਹਰਿ ਕਾ ਸੇਵਕੁ, ਸੋ ਹਰਿ ਜੇਹਾ' [ਮਾਰੂ ਸੋਲਹੇ, ਪੰ: ੧੦੭੬] ਹਾਂ ਜੇ ਭਲਾ ਕਿਸੇ ਪਾਰਖੂ ਜਵਾਹਰੀ ਦੀ ਅੱਖ ਪਰਖ ਹੀ ਲਵੈ–ਕਿ ਅਜੇਹਾ ਗੁਰਸਿੱਖ ਨਿਰਮੋਲਕ ਹੀਰਾ ਹੈ, ਤਾਂ ਕੀ ਉਸ ਦਾ ਸਤਿਕਾਰ ਕਰਨ ਦਾ ਹੱਕ ਨਹੀਂ ? ਜੇ ਹੈ–ਤਾਂ ਅਜੇਹੀ ਮੇਹਰ ਮੇਹਰਾਂ ਦੇ ਦਾਤੇ ਤੋਂ ਸਾਡੀ ਝੋਲੀ ਭੀ ਖ਼ੈਰ ਪਵਾ ਦਿਓ, ਇਹ ਵਾਰਤਾਲਾਪ ਕਰਦੇ ਕਿੰਨਾ ਹੀ ਸਮਾਂ ਲੰਘ ਗਿਆ–ਨਾ ਲੰਗਰ ਪਕਾਣ ਦਾ ਧਿਆਨ ਤੇ ਨਾ ਭੁੱਖ ਦੀ ਉਕਸਾਹਟ ਨਾ ਸਾਰੇ ਦਿਨ ਦੇ ਤੁਰਨ ਦੀ ਥਕਾਵਟ ਅਤੇ ਨਾ ਕਿੰਨੀ ਰਾਤ ਗੁਜ਼ਰਨ ਤੇ ਸੌਣ ਲਈ ਉਤਾਵਲਾਪਨ, ਚਾਰੋ ਪਾਸੇ ਪਹਾੜਾਂ ਦਾ ਕਿਲ੍ਹਾ ਨਦੀ ਦਾ ਸੁੰਦਰ ਹਰਿਆਲੀ

ਤੱਟ ਕਾਦਰ ਦੀ ਹਰ ਕੁਦਰਤ ਚੁਪ-ਚਾਪ ਵਿਚ ਮਨ ਦਾ ਟਿਕਾਉ ਤੇ ਟਿਕੇ ਰਹਿਣ ਲਈ ਅਸਚਰਜ ਕੌਤਕ–ਸਾਂਈ ਦੀਆਂ ਬਖਸ਼ਸ਼ਾਂ, ਵਿਚ ਤਿੰਨੇ 'ਬੇਹੰਗਮ' ਤਾਰਿਆਂ ਦੀ ਡਲਕਦੀ ਪਰ ਸ਼ਾਂਤ-ਰਾਤ ਵਿਚ ਸ਼ਬਦ-ਸੁਰਤ ਵਿਚ ਜੁੜੇ ਬੈਠੇ ਸਨ।

**ਸਾਥੀ ਘੋੜਿਆਂ ਦੀ ਦਸ਼ਾ**—ਅਚਾਨਕ, ਬਾਬਾ ਧਰਮ ਸਿੰਘ ਜੀ ਦੀ ਨਿਗਾਹ ਘੋੜਿਆਂ ਵਲ ਜਾ ਪਈ, ਕਿ ਐਤਨਾ ਸੁੰਦਰ 'ਮਖਮਲੀ' ਹਰਿਆਵਲ ਘਾਹ ਦੇ ਹੁੰਦਿਆਂ ਭੀ ਘੋੜੇ ਘਾਹ ਨਹੀਂ ਚੁਗ ਰਹੇ–ਸਗੋਂ ਚੁੱਪ ਅਤੇ ਟੁਟੀਆਂ ਹਿਰਸਾਂ ਇਛਾਵਾਂ ਵਾਲੇ ਇਨਸਾਨ ਦੀ ਤਰ੍ਹਾਂ, ਬੁਤ ਬਣੀ ਖੜੇ ਹਨ। ਬਾਬਾ ਮਿੱਤ ਸਿੰਘ ਜੀ, ਵੇਖੋ ਤਾਂ ਸਹੀ ਘੋੜਿਆਂ ਦੀ ਇਹ ਭਿਆਨਕ ਦਸ਼ਾ, ਤਰਸ ਆ ਰਿਹਾ ਹੈ, ਚਲੋ ਚਲ ਕੇ ਵੇਖੀਏ?

**ਬਾਬਾ ਮਿੱਤ ਸਿੰਘ ਜੀ**—ਸਾਂਈ ਸੰਵਾਰਿਆ !

'ਸਭ ਮਹਿ ਜੋਤਿ ਜੋਤਿ ਹੈ ਸੋਇ' ਜਿਸ ਸਾਂਈ ਦੀ ਸਾਰਿਆਂ ਵਿਚ ਜੋਤਿ ਹੈ, ਆਪੇ ਸਾਰ ਕਰੇਗਾ, ਚਲੋ ਚੱਲ ਕੇ ਵੇਖਦੇ ਹਾਂ। ਘੋੜਿਆਂ ਨੂੰ ਜਾ ਕੇ ਪਿਆਰ ਥਾਪਨਾ ਦਿੱਤਾ, ਕੀ ਸਾਡੇ ਸਾਥੀਓ ! ਸੱਚਮੁਚ ਤੁਸੀਂ ਭੀ ਬਿਖੜੇ ਪੈਂਡਿਆਂ ਦੀ ਤਾਬ ਨਹੀਂ ਬਰਦਾਸ਼ਤ ਕਰ ਸਕੇ ? ਥਕੇਵਾਂ ਮੰਨ ਗਏ ਓ, ਕੀ ਤੁਸੀਂ ਭੀ ਇਉਂ ਜਾਪਦਾ ਜਿਵੇਂ ਬਾਕੀ ਸਿੰਘਾਂ ਵਾਂਗ, ਔਖੇ ਪੈਂਡੇ ਕਾਰਨ ਸਾਥ ਤਾਂ ਨਹੀਂ ਛੱਡਣ ਦੀਆਂ ਤਿਆਰੀਆਂ ਕਰ ਰਹੇ ?

ਪਰ ਅਸੀਂ ਤਾਂ ਸਾਰਿਆਂ ਅਰਦਾਸ ਕੀਤੀ ਸੀ ਸਚਖੰਡ ਸਾਰੇ ਪਹੁੰਚਣ ਦੀ, ਅਸੀਂ ਚਾਹੁੰਦੇ ਸਾਂ ਤੁਹਾਡਾ ਸਾਥ, ਸਾਡੇ ਨਾਲ ਸਦੀਵੀ ਨਿਭਦਾ, ਪਰ ਵਾਹਿਗੁਰੂ ਜੀ ਦੀ ਰਜ਼ਾ ਤੁਸਾਂ ਪਹਿਲਾਂ ਹੀ 'ਸਚਖੰਡ' ਪਿਆਨੇ ਕਰਨ ਦੀਆਂ ਤਿਆਰੀਆਂ ਕਰ ਲਈਆਂ ਹਨ।

ਹਾਂ ਸਾਡੇ ਦੁਖ-ਸੁਖ ਤੇ ਰਾਜ-ਸਾਜ਼ ਚੁਕਣ ਦੇ ਸਾਥੀਓ ! ਸਾਨੂੰ ਇਕੱਲੇ ਜੰਗਲ ਬੀਆਬਾਨ ਵਿਚ ਛੱਡ ਚਲੇ ਹੋ, ਹਾਂ ਮੰਜ਼ਲਾਂ ਭਾਰੀਆਂ ਤੇ ਔਖੀਆਂ ਹਨ–ਪਰ ਇਹ ਸਾਡੇ ਤੁਹਾਡੇ ਵਸ ਦੀ ਗਲ ਨਹੀਂ ? ਅਕਾਲ ਜੀ ਦੀ ਰਚਨਾ ਹੀ ਅਜੇਹੀ ਹੈ–

'ਸਭਨਾ ਮਰਣਾ ਆਇਆ, ਵਿਛੋੜਾ ਸਭਨਾਹ ॥' [ਸੋਰਠਿ ਮ: ੧–੫੯੫

ਸਭਨਾ ਨੇ ਵਿਛੜਨਾ ਹੈ, ਕਿਸੇ ਅੱਜ ਤੇ ਕਿਸੇ ਕੱਲ, ਅਤੇ 'ਕੋ ਕਾਹੂ ਕੋ ਨਾਹੀ ॥'

ਮੇਰੇ ਸੱਜਨ ਭਾਈਓ ਪ੍ਰਮੇਸ਼ੂਰ ਦੀ ਖੇਡ ਹੀ ਅਜੇਹੀ ਰਚੀ ਹੋਈ ਹੈ–

'ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥<br>ਤੈ ਪਾਸਹੁ ਓਇ ਲਦ ਗਏ, ਤੂ ਅਜੈ ਨ ਪਤੀਣੋਹਿ ॥੭੩॥' [ਸਲੋਕ ਫਰੀਦ–੧੩੮੧

ਹਾਂ ਭਾਈ, ਇਹਨਾਂ ਦੇ ਕਾਜੇ (ਲਗਾਮਾ) ਖੋਹਲ ਕੇ ਇਹਨਾਂ ਨੂੰ ਸੁਤੰਤਰ ਕਰ ਦਿਓ !

ਕੋਲ ਖਲੋਤੇ ਬਾਬਾ ਜੀ ਦੇ ਦੋਵੇਂ ਸਾਥੀ (ਬਾਬਾ ਧਰਮ ਸਿੰਘ ਜੀ ਤੇ ਭਾਈ ਗੁਰਦਿਤ ਸਿੰਘ ਜੀ) ਇਹ ਅਸਚਰਜ ਕੌਤਕ, ਪ੍ਰਭੂ ਖੇਡ ਵੇਖ, ਇਹ ਰਮਜ਼ੀ ਗਲ ਸੁਣ ਅਚੰਭਾ ਜੇਹੇ ਹੋ ਰਹੇ ਸਨ। ਘੋੜਿਆਂ ਦੇ ਕਾਜੇ ਖੋਹਲ ਦਿਤੇ, ਬਾਬਾ ਜੀ ਨੇ ਸਿਰ ਤੋਂ ਪਿੱਠ ਤਕ, ਪਿਆਰ ਭਰਿਆ ਹੱਥ ਸਾਰੇ ਸਰੀਰ ਤੇ



ਫੇਰਿਆ, ਘੋੜਿਆਂ ਨੇ ਸਿਰ ਨਿਵਾਇਆ ਅਤੇ ਧਰਤੀ ਉਤੇ ਲੇਟ ਗਏ। ਪਲਾਂ ਵਿਚ ਭੌਰ ਚਲਦੇ ਹੋਏ। ਸਰੀਰ ਛੱਡ ਗਏ।

**ਘੋੜਿਆਂ ਦੀ ਅੰਤਮ ਕ੍ਰਿਆ**—ਜੋ ਬਸਤਰ ਕੋਲ ਸਨ, ਘੋੜਿਆਂ ਤੇ ਪਾ ਕੇ ਉਹਨਾਂ ਦੇ ਸਰੀਰ ਢੱਕ ਦਿਤੇ। ਪਾਸ ਬੈਠ ਕੇ ਪੰਜ ਬਾਣੀਆਂ ਦਾ ਪਾਠ ਕੀਤਾ। ਕੀਰਤਨ ਸੋਹਿਲਾ ਪੜ੍ਹ ਕੇ ਸਾਥੀ ਘੋੜਿਆਂ ਦੇ ਪੰਜ ਭੂਤਕ - ਸਰੀਰ, ਐਵੇਂ ਰੁਲਦੇ ਨਾ ਰਹਿਣ, ਵਗਦੇ ਨੱਦ–ਪਾਣੀ ਵਿਚ ਰੋੜ੍ਹ ਦਿਤੇ, ਅਰਦਾਸ ਕੀਤੀ, ਸਚੇ ਪਾਤਸ਼ਾਹ ! ਇਹ ਤੇਰੇ ਹੀ ਜੀਵ ਸਨ। ਜਿੰਨਾਂ ਇਹਨਾਂ ਦਾ ਸਾਡੇ ਨਾਲ ਸਬੰਧ ਸੀ, ਨਿਭਾ ਗਏ ਹਨ। ਆਪ ਜੀ ਦੇ ਸੱਦੇ ਤੇ ਸੰਸਾਰ ਤੋਂ ਪ੍ਰਾਣ ਤਿਆਗ ਗਏ ਹਨ। ਇਹਨਾਂ ਦੀ ਪੰਥਕ ਘਾਲ ਥਾਂਏ ਪਾਉਣੀ। ਇਹਨਾਂ ਨੂੰ ਮਨੁੱਖਾ - ਜਨਮ ਬਖਸ਼ ਕੇ ਸੇਵਾ ਸਿਮਰਨ ਦੀ ਦਾਤ ਬਖਸ਼ਣੀ।

ਅਰਦਾਸ ਹੋ ਚੁਕੀ ਹੈ। ਘੋੜਿਆਂ ਦੇ ਸਰੀਰ ਡੂੰਘੇ ਪਾਣੀ ਦੀ ਧਾਰਾ ਵਿਚ ਵਹਿ ਚੁਕੇ ਹਨ। ਇੱਧਰ ਤਿੰਨੇ ਸਾਥੀ ਮੋਨ ਧਾਰ ਕੇ ਕਿਤਨਾ ਚਿਰ ਖੜੇ ਸਾਥੀ ਘੋੜਿਆਂ ਨੂੰ ਅੰਤਸ਼ਹ ਕਰਨ ਵਿਚ ਹੀ ਸ਼ਰਧਾਂ-ਜਲੀਆਂ ਦੇ ਰਹੇ ਹਨ।

**ਅਗੰਮੀ ਘੋੜਿਆਂ ਦਾ ਮਿਲਾਪ**—ਅਚਾਨਕ ਬਾਬਾ ਧਰਮ ਸਿੰਘ ਜੀ ਬੜੀ ਗੰਭੀਰਤਾ ਤੇ ਅਸਚਰਜਤਾ ਭਰੀ ਆਵਾਜ਼ ਵਿਚ ਬੋਲੇ–ਬਾਬਾ ਜੀ ਔਹ ਵੇਖੋ, ਕਿੰਨੇ ਸੁੰਦਰ ਘੋੜੇ ਸਤਿਗੁਰਾਂ ਭੇਜ ਦਿਤੇ ਹਨ। ਦਰਿਆ ਦੇ ਤੱਟ ਤੇ ਫੁੰਕਾਰੇ ਮਾਰਦੇ, ਸਾਡੇ ਵਲ ਦੁਰੜੰਗੇ ਮਾਰਦੇ ਦੌੜੇ ਆ ਰਹੇ ਹਨ। ਕੀ ਉਹੋ ਹੀ ਘੋੜੇ ਫਿਰ ਜ਼ਿੰਦਾ ਹੋ ਕੇ ਤਾਂ ਨਹੀਂ ਆ ਗਏ ? ਪਰ ਇਹਨਾਂ ਦੀ ਨਸਲ ਤਾਂ ਦਰਿਆਈ ਘੋੜਿਆਂ ਦੀ ਜਾਪਦੀ ਏ। ਕਿਧਰੇ ਨਦੀ ਦੇ ਜਲ ਦਾ ਕ੍ਰਿਸ਼ਮਾ ਤਾਂ ਨਹੀਂ ? ਉਹੋ ਘੋੜੇ ਨਾਤੇ ਧੋਤੇ ਦਰਿਆਈ ਤਾਂ ਨਹੀਂ ਬਣ ਗਏ ?

**ਬਾਬਾ ਮਿੱਤ ਸਿੰਘ ਜੀ**—ਭਾਈ ਪਰਮੇਸ਼ਰ ਦੀ ਗਤਿ ਪ੍ਰਮੇਸ਼ਰ ਜਾਣਦਾ ਹੈ, ਅਸੀਂ ਕੀ ਜਾਣੀਏ, ਜੀ ਹਾਂ–

ਤਰਸੁ ਪਇਆ ਮਿਹਰਾਮਤਿ ਹੋਈ... ...॥ [ਸਲੋਕ ਮ: ੫,–੧੪੨੯

ਆਪ ਤਰੁਠੇ ਹਨ, ਤੁਸੀਂ ਜੋ ਚਿਤਵਨੀ ਕਰਦੇ ਸੀ।

**ਬਾਬਾ ਧਰਮ ਸਿੰਘ ਜੀ**–ਹੁਣ ਕੋਈ ਭੁਲੇਖਾ ਰਹਿ ਗਿਆ ਏ ! ਹਾਂ ਹਾਂ, ਸਤਿਗੁਰਾਂ ਫੁਰਮਾਨ ਸੱਚ ਹੋ ਆਇਆ–

ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨ ॥੧॥ਰਹਾਉ॥ [ਬਿਲਾਵਲ ਮ: ੫–੮੧੭

ਐਨੀ ਛੇਤੀ, ਉਹ ਗਏ, ਇਹ ਆ ਗਏ, ਅੱਖ ਦੇ ਫੋਰ ਵਿਚ, ਅਜੇ ਤਾਂ ਚਿਤਵਨੀ ਹੀ ਕੀਤੀ ਸੀ। ਫਿਰ ਸੁਪਨਾ, ਫੁਰਨਾ ਪਲ ਵਿਚ ਪ੍ਰਤੱਖ ਸਾਕਾਰ ਹੋ ਗਿਆ ਏ। ਹੁਣ ਅਸੀਂ ਆਪ ਨੂੰ ਕਰਾਮਾਤੀ ਕਹੀਏ ਜਾਂ ਵਾਹਿਗੁਰੂ ਦੀ ਅਪਾਰ ਬਖਸ਼ਸ਼ ? ਜੋ ਆਪ ਤੇ ਹੈ।

**ਬਾਬਾ ਮਿੱਤ ਸਿੰਘ ਜੀ**--ਕਿਉਂ ਭੁਲੇਖੇ-ਭਰਮਾ ਵਿਚ ਪੈਂਦੇ ਹੋ,
ਮੇਰੇ ਪਾਸ ਨਾ ਕਰਾਮਾਤ ਹੈ, ਨਾ ਰਿਧ-ਸਿਧ, ਇਹ ਤਾਂ ਚੋਜੀ ਦੇ ਚੋਜ ਹਨ, ਹਾਂ ਜੋ ਜੀਵ ਪ੍ਰਮੇਸ਼ੂਰ ਪ੍ਰਾਇਣ
(ਇਕੋ ਭਰੋਸਾ, ਦ੍ਰਿੜ੍ਹਤਾ ਨਾਲ ਧਾਰਨ ਕਰ ਲੈਂਦਾ ਹੈ) ਹੋ ਜਾਂਦਾ ਹੈ ਤਾਂ ਵਾਹਿਗੁਰੂ ਉਸ ਦੀ ਲੱਜਾ ਆਪ
ਰੱਖਦਾ ਹੈ, ਅਤੇ ਸੇਵਕ ਦੇ ਕਾਰਜ ਆਪੇ ਕਰਦਾ ਹੈ। ਨਾ ਉਸ ਪਾਸੋਂ ਮੰਗਣ ਦੀ ਲੋੜ ਪੈਂਦੀ ਹੈ ਅਤੇ
ਨਾ ਹੀ ਅਰਦਾਸਾਂ-ਬੇਨਤੀਆਂ, ਹਾੜੇ-ਤਰਲੇ, ਨਾ ਹੀ ਸੁਖਣਾ 'ਨਜ਼ਰ ਨਿਆਜ਼' ਭੇਟ ਚੜ੍ਹਾਣ ਦੀ, ਜੋ
(ਮਜ਼ਦੂਰੀ ਦੇ ਕੇ ਕੰਮ ਕਰਾਉਣ ਦੀ) ਲਾਲਸਾ ਭਾਵਨਾ ਹੀ ਹੁੰਦੀ ਹੈ, ਸਗੋਂ ਪ੍ਰਭੂ ਆਪਣਾ ਬਿਰਧ
ਪਾਲਦਾ ਹੈ ਅਤੇ 'ਅਚਿੰਤ ਕੰਮ ਕਰਹਿ ਪ੍ਰਭ ਤਿੰਨ ਕੇ, ਜਿਨ ਹਰਿ ਕਾ ਨਾਮੁ ਪਿਆਰਾ ॥' [ਪੰ: ੬੩੮
ਫਿਰ ਜੀਵ ਦੇ ਅੰਦਰ ਫੁਰਨੇ ਉਹ ਜਾਣਦਾ ਹੋਇਆ–

'ਜੋ ਮਾਗਹਿ ਠਾਕੁਰ ਆਪੁਨੇ ਤੇ ਸੋਈ ਸੋਈ ਦੇਵੈ ॥' [ਧਨਾਸਰੀ ਮ: ੫, ਪੰਨਾ ੬੮੧

ਪ੍ਰਭੂ ਸਭ ਦੀਆਂ ਜਾਣਦਾ–ਸਭ ਨੂੰ ਸਮੇਂ ਸਿਰ ਲੋੜੀਂਦੀ ਵਸਤੂ ਪੁਚਾ ਦੇਂਦਾ ਹੈ, ਮਾਲਕ ਜੂ ਹਨ,
ਅਸੀਂ ਤਾਂ ਉਸ ਦੇ ਜੀਵ-ਜੰਤੂ ਹਾਂ ਉਹਨਾਂ ਦਾ ਫੁਰਮਾਨ– 'ਫਰੀਦਾ ਜੇ ਤੂ ਮੇਰਾ ਹੋਇ ਰਹਹਿ,
ਸਭੁ ਜਗੁ ਤੇਰਾ ਹੋਇ ॥੯੫॥' [ਸ: ਫਰੀਦ-੧੩੮੨] ਪਰ ਜੀਓ ਜੀ! ਉਸ ਦਾ ਹੋਣਾ ਹੀ
ਅਤਿ ਕਠਨ ਘਾਲ ਹੈ। ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਮਿਸ਼ਨ 'ਸਿੱਖੀ' ਦਾ ਅਸਲ ਸਿਧਾਂ-
ਤੱਕ ਨਿਸ਼ਾਨਾ ਭੀ ਤਾਂ ਇਹ ਹੀ ਹੈ।

ਇਹ ਕਰਾਮਾਤ ਕਾਹਦੀ? ਜਦ ਮਾਲਕ ਨੂੰ ਖੁਦ ਸੇਵਕਾਂ ਦੀ ਚਿੰਤਾ ਹੋਵੇ, ਸਾਡੀ ਭਾਵਨਾ ਤਾਂ
ਇਹ ਹੋਣੀ ਚਾਹੀਏ– 'ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣ ॥' [ਆਸਾ ਮ: ੫, ਪੰ: ੩੯੬
ਜੇ ਅਸੀਂ ਸਤਿਗੁਰੂ ਨਾਲ (ਪਿਤਾ-ਪੁੱਤ੍ਰ) ਦਾ ਨਾਤ੍ਰਾ (ਰਿਸ਼ਤਾ) ਸਮਝੀਏ? ਤਾਂ ਕੀ ਪਿਤਾ ਨੂੰ ਪੁੱਤਾਂ
ਦੀਆਂ ਲੋੜਾਂ ਪੂਰੀਆਂ ਕਰਨ ਦਾ ਫਿਕਰ ਨਹੀਂ ਹੁੰਦਾ?ਕਈ ਵਾਰ ਪੁਤ੍ਰ-ਬਾਪ ਪਾਸੋਂ ਲਾਡ ਪਿਆਰ ਨਾਲ
ਮੰਗ ਭੀ ਲਵੇ, ਤਾਂ ਇਹ ਕੋਈ ਦੋਸ਼ ਨਹੀਂ? ਜਦ ਪਿਤਾ ਪੁਤਾਂ ਦੀਆਂ ਸਭ ਲੋੜਾਂ ਦੀ ਆਪੇ ਹੀ ਪੂਰਤੀ
ਕਰੇ, ਤਾਂ ਫਿਰ ਪੁਤਾਂ ਨੂੰ ਕਹਿਣ ਜਾਂ ਹਾਲ ਪਾਰਿਆ–ਉਚਾ ਕੂਕਨ ਦੀ ਲੋੜ ਨਹੀਂ ਰਹਿੰਦੀ, ਹਾਂ ਜਦ
ਕਦੀ ਪਿਤਾ ਦੇ ਧਿਆਨ ਵਿਚ ਨਾ ਹੋਵੇ ਤਾਂ ਫਿਰ–

'ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥' [ਵਡਹੰਸ ਮ: ੧–੫੮੦

ਸਤਿਗੁਰੂ ਤਾਂ ਸਾਰੇ ਘਟਾਂ ਦੀ ਜਾਨਣਹਾਰ ਹਨ। ਸਿੱਖ ਤਾਂ ਕੇਵਲ, ਵਿਸ਼ਵਾਸ਼-ਭਰੋਸਾ, ਦ੍ਰਿੜ੍ਹਤਾ
ਨਾਲ ਮਾਲਕ [ਵਾਹਿਗੁਰੂ ਜੀ] ਨੂੰ ਸਰਬੱਗ-ਸਮਰੱਥ ਸਮਝੇ, ਇਉਂ ਦ੍ਰਿੜ ਵਿਸ਼ਵਾਸ਼ੀ ਸਿੱਖ ਨੂੰ ਬਿਨਾ
ਮੰਗਿਆਂ 'ਵਾਹਿਗੁਰੂ ਜੀ' ਆਪੇ ਦਾਤਾਂ ਪ੍ਰਦਾਨ ਕਰਦੇ ਹਨ।

ਬਾਬਾ ਜੀ ਜੋ ਆ ਰਹੇ ਘੋੜੇ ਸਨ ਉਹਨਾਂ ਵਲ ਹੋ ਤੁਰੇ, ਘੋੜੇ ਭੀ ਚੋਜ-ਕਲੋਲ ਕਰਦੇ, ਬਾਬਾ
ਜੀ ਪਾਸ ਆ ਖਲੋਤੇ, ਬਾਬਾ ਜੀ ਨੇ ਪਿਆਰ ਭਰਿਆ ਦੋਹਾਂ ਘੋੜਿਆਂ ਤੇ ਹੱਥ ਫੇਰਿਆ ਤੇ ਮੁਸਕ੍ਰਾਹਟ
ਵਿਚ ਆ ਗਏ। ਹੇ ਸਾਥੀਓ! ਹੁਣ ਪੂਰਾ ਸਾਥ ਦੇਣਾ, ਸਾਡੇ ਸਾਥੀ ਭਾਰ ਚੱਕਣ ਤੋਂ ਕਿੰਤੂ ਕਰਦੇ
ਸਨ। ਲਿਆਓ ਬਾਬਾ ਧਰਮ ਸਿੰਘ ਜੀ ਕਾਜ਼ੇ (ਲਗਾਮਾਂ) ਪਾਓ ਤੇ ਰਾਜ-ਸਾਜ ਰੱਖੋ, ਤਾਂ ਜੋ ਅੱਜ



ਰੋਜ਼ੀ ਦੇ ਰੋਜ਼ਾਂ ਵਿਚ ਹੀ ਦਿਨ ਕਿੱਡਾ ਹੋ ਆਇਆ ਹੈ। ਅਰਦਾਸ ਕਰ ਅੱਗੇ ਚਾਲੇ ਪਾਈਏ?

ਇਉਂ ਮੰਜ਼ਲਾਂ ਕੱਟਦੇ, ਪ੍ਰਭੂ ਦੇ ਅਨੇਕਾਂ ਕੌਤਕ ਦੇਖਦੇ, ਉਸ ਦੀ ਅਸਚਰਜ ਕੁਦਰਤ ਕਿਧਰੇ
ਪਹਾੜ ਤੇ ਕਿਧਰੇ ਜੰਗਲ, ਕਿਧਰੇ ਖੂੰ-ਖਾਰ ਦਰਿੰਦੇ ਜਾਨਵਰ, ਭਿਆਨਕ ਅਵਾਜ਼ਾਂ, ਦਰਯਾਵਾਂ ਦੇ
ਰਮਨੀਕ ਤੱਟ, ਕਿਧਰੇ ਹਰਿਆਵਲ ਤੇ ਕਿਧਰੇ ਮਾਰੂਥੱਲ, ਕੁਦਰਤ ਦੇ ਰੰਗਾਂ ਵਿਚ ਵਿਸਮਾਦ ਹੁੰਦੇ,
ਜਦੋਂ ਕਦੀ ਕਿਸੇ ਮਰਹੱਟੇ ਪਾਸੋਂ ਪੁਛਦੇ, ਕਿ ਸਚਖੰਡ (ਨਾਦੇੜ) ਦੀ ਕਿੰਨੀ ਕੁ ਵਾਟ ਹੈ? ਤਾਂ ਉੱਤਰ
ਹਰ ਥਾਂ ‡'ਦੋਣ ਕੋਸ-ਦੋਣ ਕੋਸ' ਹੀ ਸੁਣਦਿਆਂ ਕਈ ਦਿਨਾਂ ਦੇ ਪੜਾਂ ਕਰਦਿਆਂ, ਅਤਿ ਕਠਨ ਮੰਜ਼ਲਾਂ
ਕੱਟ, ਪੰਜਾਬੋਂ–ਸਚਖੰਡ ਦੀ ਪਾਵਨ ਧਰਤੀ ਤੇ ਪਹੁੰਚਨ ਤਕ ਸਾਰਾ ਸਫਰ ਪੈਦਲ ਤੇ ਨੰਗੀ ਪੈਰੀਂ 'ਦੋਣ
ਕੋਸ' ਸੁਣਦਿਆਂ ਹੀ ਤਹਿ ਕੀਤਾ।

ਰਸਤੇ ਦੀਆਂ ਕਠਨਾਈਆਂ, ਕੜਾਕੇ, ਫੜਾਕੇ, ਓਪਰੇ ਦੇਸ਼ ਜਿਥੋਂ ਦੀ ਬੋਲੀ ਦੀ ਭੀ ਸਮਝ ਨਾ
ਲਗੇ, ਉਹਨਾਂ ਕਠਨ ਰਾਹਾਂ ਨੂੰ ਚੀਰਦੇ, ਇਕੋ ਸਿੱਕ–ਹਜ਼ੂਰ ਦੇ ਕਦ ਦਰਸ਼ਨ ਕਰੀਏ? ਮੰਜ਼ਲਾਂ ਤਹਿ
ਕਰਦੇ, ਇਕ ਦੂਜੇ ਨੂੰ ਦਲਾਸੇ ਦੇਂਦੇ,ਸਫਰ ਦੀਆਂ ਆਖਰੀ ਮੰਜ਼ਲਾਂ ਪਾਵਨ ਧਰਤੀ ਸਚਖੰਡ ਹਜ਼ੂਰ ਸਾਹਿਬ
(ਨਾਦੇੜ) ਦੀ ਧੂੜ ਮਸਕਤ ਦੇ ਉਮਾਹ ਸਿੱਕ ਨਾਲ ਤਹਿ ਕਰ ਲਈਆਂ।

## 'ਅਬਿਚਲ ਨਗਰ' (ਸਚਖੰਡ-ਹਜ਼ੂਰ ਸਾਹਿਬ) ਧਰਤ ਤੇ ਪਹੁੰਚਣੇ ਦੀ ਸਿੱਕ

ਇਤਨਾ ਲੰਬਾ ਸਫਰ–ਕਈ ਮਹੀਨਿਆਂ ਦੀ ਅਣਥੱਕ ਘਾਲ ਕਰਕੇ, ਘੁੱਪ ਹਨੇਰੇ ਵਿਚ ਜਦ

---

‡ **ਦੋਣ ਕੋਸ**—ਉਧਰ ਮਰਹੱਟੇ, ਸਿੰਘ ਬਾਣੇ ਵਾਲੇ ਦਾ ਬੜਾ ਮਾਨ ਤੇ
ਸਤਿਕਾਰ ਕਰਦੇ ਸਨ, ਬੜੇ ਅਦਬ ਨਾਲ 'ਗੁਰੂ ਜੀ' ਕਹਿ ਪੁਕਾਰਦੇ ਸਨ, ਜਦ ਕੋਈ ਬਿਹੰਗਮ ਵਾਟ
ਪੁਛਦਾ ਤਾਂ–ਬੱਸ 'ਗੁਰੂ ਜੀ, ਦੋਣ ਕੋਸ' ਹੈ ਭਾਵੇਂ ੯੦ ਜਾਂ ੧੦੦ ਮੀਲ ਹੀ ਪੈਂਡਾ ਕਿਉਂ ਨਾ ਬਾਕੀ
ਰਹਿੰਦਾ ਹੋਵੇ।

ਅਸੀਂ ਜਦ ਪਹਿਲੀ ਵਾਰ ੧੯੩੬ ਵਿਚ ਕੁਝ ਸਿੰਘ, ਬਡਨੇਰੇ ਸ਼ਟੇਸ਼ਨ ਤੋਂ ਗੱਡੀ ਛੱਡ ਕੇ
ਪੈਦਲ ਸੜਕੀ ਰਸਤੇ ਸਚਖੰਡ ਚਾਲੇ ਪਾਏ, ਸਿੰਘਾਂ ਦਾ ਗੁਰਮਤਾ ਕਿ ਕਿਉਂ ਨਾ ਹਜ਼ੂਰ ਸਾਹਿਬ ਦੀ
ਯਾਤਰਾ ਪੈਦਲ ਕੀਤੀ ਜਾਵੇ–ਜਿਥੋਂ ੧੨੦ ਮੀਲ ਤਕਰੀਬਨ ੨੦੦ ਕਿਲੋਮੀਟਰ ਦਾ ਰਸਤਾ, ਸ੍ਰੀ
ਹਜ਼ੂਰ ਸਾਹਿਬ ਦਾ ਫਾਸਲਾ ਸੀ, ਅਸੀਂ ਰੋਜ਼ ਅੰਮ੍ਰਿਤ ਵੇਲੇ ਚਲਦੇ ਤੇ ੪੦ ਮੀਲ ਦਾ ਰੋਜ਼ ਸਫਰ ਕਰ
ਕਿਸੇ ਖੂਹ ਤੇ ਪਿੰਡ ਲਾਗੇ ਡੇਰਾ ਲਾਂਦੇ, ਸਫਰ ਦੌਰਾਨ ਅਸੀਂ ਜਿਸ ਮਰਹੱਟੇ ਪਾਸੋਂ ਪੁਛਦੇ, ਤਾਂ ਉਹ
ਇਹ ਹੀ ਉੱਤਰ ਦੇਂਦਾ ਕਿ ਗੁਰੂ ਜੀ! ਆਹ 'ਦੋਣ ਕੋਸ' ਜਦ ਕਿ ਅਸੀਂ ਤਿੰਨ ਦਿਨ ੪੦ ਮੀਲ
ਰੋਜ਼ਾਨਾ ਸਫਰ ਕਰਕੇ ਸਚਖੰਡ ਸ਼ਾਮ ਰੇਲਵੇ ਲਾਈਨ ਤੇ ਪੁਛਿਆ ਤਾਂ ਗੁਰੂ ਜੀ! ਆਹ 'ਦੋਣ ਕੋਸ' ਬੜੀ
ਹਾਸੀ ਆਈ ਸਾਰਿਆਂ ਨੂੰ।

ਹੁਣ ਤਾਂ ਸਚਖੰਡ ਪਾਵਨ ਅਸਥਾਨ ਦੇ ਗੁੰਬਦ ਦਾ ਬਲਬ ਭੀ ਜਗਦਾ ਦਿਸ ਰਿਹਾ ਹੈ, ਪਰ ੧੨੦
ਮੀਲ ਤੋਂ ਹੁਣ ਤਕ, ਜੜ੍ਹਾਂ ਵਿਚ ਆ ਕੇ ਭੀ 'ਦੋਣ ਕੋਸ' ਨਹੀਂ ਮੁਕੇ।

ਕਿ ਰਸਤਾ ਭੀ ਦਿਸਣਾ ਮੁਸ਼ਕਲ ਸੀ, ਸਚਖੰਡ ਤਖਤ ਹਜ਼ੂਰ ਦੀ ਪਾਵਨ ਧਰਤ ਦੀ ਧੂੜੀ ਪਰਸਨ ਨੂੰ ਭਾਵੇਂ ਅਜੇ ਕੁਝ ਪੈਂਡਾ ਬਾਕੀ ਸੀ, ਜਦ ਕਿ ਸੂਰਜ ਦੇਵਤਾ ਆਪਣੀਆਂ ਰਿਸ਼ਮਾਂ ਲਸ਼ਕਰ ਸਮੇਤ ਪਾਂਧੀਆਂ ਨੂੰ ਰਸਤੇ ਵਿਚ ਹੀ ਛੱਡ, ਕਾਲੀ ਡਰੌਣੀ-ਰਾਤ ਦੇ ਭਿਆਨਕ ਲਸਕਰ ਤੋਂ ਡਰਦਾ ਦੌੜ ਗਿਆ ਸੀ ਅਤੇ ਇਸੇ ਤਰ੍ਹਾਂ ਵਾਹੋ ਦਾਹੀ, ਇਹ ਪਾਂਧੀ ਆਪਣਾ ਪੰਧ ਨਬੇੜਨ ਅਤੇ ਦਰਸ਼ਨ ਕਰਨ ਦੀ ਪ੍ਰਬਲ ਇੱਛਾ ਧਾਰੀ ਹੋਈ ਸੀ, ਕਿ ਅੱਜ ਤਾਂ ਹਜ਼ੂਰ ਦੇ ਚਰਨਾਂ ਵਿਚ, ਪਾਵਨ ਧਰਤੀ ਤੇ ਹੀ ਗੁਜ਼ਾਰਾਂਗੇ, ਚਾਹੇ ਕਾਲੀ ਬੋਲੀ ਰਾਤ, ਆਪਣੀ ਕਾਲੀ ਕਰਤੂਤ ਦਾ ਕਿਤਨਾ ਹੀ ਭਿਆਨਕ ਰੂਪ ਦਰਸਾਵੇ।

ਕਾਲੀ-ਕਰਤੂਤਾਂ ਭਰੀ ਰਾਤ ਆਪਣੇ ਪੂਰੇ ਜੋਬਨ ਵਿਚ, ਹਰ ਪਾਸੇ, ਲੋਕਾਂ ਵਿਚ ਭਗ-ਦੌੜ, ਹਫੜਾ-ਦਫੜੀ ਮਚਾ ਰਹੀ ਸੀ, ਲੋਕਾਈ ਸਾਰੇ ਕੰਮ ਧੰਦੇ ਸਮੇਟ ਆਪੋ-ਆਪਣੇ ਆਲ੍ਹਣਿਆਂ–(ਘਰ) ਨੂੰ ਜਾ ਰਹੇ ਸਨ।

ਇਹ ਪਾਂਧੀ, ਤਿੱਖੇ ਵੇਗ, ਨਾ ਅੱਜ ਵਾਂਗ ਬਿਜਲੀ ਦੀ ਜਗਮਗਾਹਟ, ਨਾ ਟਰੈਫਿਕ ਦੀ ਭੀੜ-ਭੜੱਕਾ–ਸਗੋਂ ਪੱਗਡੰਡੀਆਂ, ਗਾਡੀ ਰਾਹੁ, ਹੀ ਪਾਂਧੀ ਦਾ ਸਹਾਰਾ ਹੁੰਦਾ ਸੀ, ਦੀਵਿਆਂ ਦੀ ਮੱਧਮ ਲੋਅ, ਕਿਧਰੇ ੨ ਟਿਮਟਮਾਂਦੇ ਨਜ਼ਰੀਂ ਪੈਂਦੇ–ਪਰ ਸ਼ਹਿਰ-ਗਾਉਂ, ਜੰਗਲ ਦੀ ਦੀਵਾਰ ਵਿਚ ਓਜਲ ਹੋ ਨਜ਼ਰੀ ਨਾ ਪੈਂਦੇ। ਅਜੇਹੇ ਰਾਤ ਸਮੇਂ ਕੋਈ ਰਾਹੀ ਜਾਂ ਘਰੋਂ ਬਾਹਰ ਭੀ ਕੋਈ ਆਦਮੀ ਰਸਤਾ ਦਸਨ ਲਈ ਨਜ਼ਰ ਨਹੀਂ ਸੀ ਪੈ ਰਿਹਾ, ਉਸ ਸਮੇਂ ਨਾਂਦੇੜ ਸ਼ਹਿਰ ਦਾ ਇਤਨਾ ਪਸਾਰ ਭੀ ਨਹੀਂ ਸੀ ਜਿਸ ਤੋਂ ਕੁਝ ਥਹੁ ਪਤਾ ਲੱਗਦਾ, ਪਰ ਜਦ ਰੇਲਵੇ ਲਾਈਣ, [ਮਨਮਾੜ–ਹੈਦਰਾਬਾਦ ਵਾਲੀ] ਟੱਪੇ, ਤੇ ਸੱਚਖੰਡ ਗੁੰਬਦ ਤੇ ਟਿਮਟਮਾਂਦਾ ਬਲਬ ਨਜ਼ਰੀਂ ਪਿਆ, ਮਨ ਨੂੰ ਢਾਰਸ ਆਈ।

[ਉਸ ਵਕਤ ਜਰਨੇਟਰ ਨਾਲ ਬਿਜਲੀ ਜਗਦੀ ਸੀ।]

## ਸੱਚਖੰਡ ਧਰਤ ਪਹੁੰਚਨ ਦਾ ਤੇ ਸਾਰੇ ਪੰਧ ਦਾ ਸਮਾਂ

ਤਖਤ ਸ੍ਰੀ ਹਜ਼ੂਰ ਸਾਹਿਬ–ਸਚਖੰਡ ਦੇ ਦਫਤਰੋਂ ਮਿਲੀ ਜਾਣਕਾਰੀ ਮੁਤਾਬਕ, ਬਾਬਾ ਮਿੱਤ ਸਿੰਘ ਜੀ, ਬਾਬਾ ਧਰਮ ਸਿੰਘ ਜੀ, ਅਤੇ ਭਾਈ ਗੁਰਦਿੱਤ ਸਿੰਘ ਜੀ, ਤਿੰਨੇ ਸਿੰਘ (੧੩ ਨਵੰਬਰ ਸੰਨ ੧੯੧੮ ਮੁਤਾਬਕ ੩੦ ਪੋਹ, ਸੰਮਤ ੧੯੭੫ ਬਿਕ੍ਰਮੀ) ਨੂੰ ਪਾਵਨ ਧਰਤੀ ਦੀ ਛੋਹ ਸੱਤ ਮਹੀਨੇ ਸਫਰ ਕਰਕੇ ਪ੍ਰਾਪਤ ਕੀਤੀ, ਅਤੇ ਮਾਘੀ ਵਾਲੇ ਦਿਨ (ਸੰਗਰਾਂਦ ਮਾਘ) ਸਚਖੰਡ ਤਖਤ ਤੇ ਅਰਦਾਸ ਹਾਜ਼ਰੀ ਲੁਵਾਈ।

ਇਸ ਤਰ੍ਹਾਂ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਗੁਰੂ ਕਾਂਸ਼ੀ–ਤਲਵੰਡੀ ਸਾਬੋ [ਬਠਿੰਡਾ] ਤੋਂ ਵੈਸਾਖੀ ੧੩ ਅਪ੍ਰੈਲ ਦਾ ਪੁਰਬ ਮਨਾ ਕੇ, ਤੀਸਰੇ ਦਿਨ ੧੫ ਅਪ੍ਰੈਲ ਸੰਨ ੧੯੧੮ ਮੁਤਾਬਕ, ੩ ਵੈਸਾਖ, ਸੰਮਤ ੧੯੭੫ ਨੂੰ ਬਹੁਤ ਸਿੰਘਾਂ ਨੇ ਸਚਖੰਡ ਦੀਦਾਰਿਆਂ ਲਈ ਚਾਲੇ ਪਾਏ ਸਨ, ਪਰ ਰਸਤੇ ਦੀਆਂ ਕਠਨਾਈਆਂ, ਨੰਗੀ ਪੈਰੀਂ ਸਫਰ, ਕੜਾਕੇ, ਰਸਤੇ ਵਿਚ ਸਾਰੇ ਸਿੰਘ ਸਾਥ ਛੱਡ ਗਏ ਸਨ। ਕੇਵਲ ਤਿੰਨੇ ਸਿੰਘ ਹੀ ਸਚਖੰਡ–ਹਜ਼ੂਰ ਸਾ: ਦੀ ਹਾਜ਼ਰੀ ਲਈ [ਨਾਦੇੜ] ਪੁਜੇ।

ਇਸ ਤਰ੍ਹਾਂ ਪੰਜਾਬੋਂ–ਸੱਚਖੰਡ ਤੱਕ, ਕੁਲ ੭ [ਸੱਤ] ਮਹੀਨੇ ਵਿਚ ਪੈਦਲ ਸਫਰ ਤਹਿ ਕਰਕੇ (ਨਾਂਨਦੇੜ–ਰਿਆਸਤ ਹੈਦਰਾਬਾਦ ਦੱਖਣ, ਹਾਲ ਮਹਾਂਰਾਸ਼ਟਰ] ਪੁੱਜੇ।



## ਇੰਬਲੀ ਹੇਠ ਆਸਣ ਤੇ ਅਸਚਰਜ ਕੌਤਕ

ਹਨੇਰੀ ਰਾਤ ਦੀ ਵਧੇਰੇ ਵੱਧਦੀ ਘੁੱਪ ਕਾਰਨ, ਅਤੇ ਥੱਕੇ ਹੋਏ ਸਾਥੀਆਂ ਨੇ ਇਕ ਵੱਡੇ ਇੰਬਲੀ ਦੇ ਰੁਖ ਹੇਠਾਂ, ਜੋ ਤਖਤ ਸਚਖੰਡ ਤੋਂ ਅੱਧਾ ਕੁ ਮੀਲ ਸੀ, ਆਸਣ ਲਾਉਣ ਦਾ ਪੱਕਾ ਵਿਚਾਰ ਬਣਾਇਆ, ਇਸ ਤਰ੍ਹਾਂ ਸੱਚਖੰਡ ਦੀ ਪਵਿਤਰ ਧਰਤੀ ਤੇ ਬਿਸਰਾਮ, ਨਮਸ਼ਕਾਰ ਕਰਨਾ ਮਰਯਾਦਾ ਭੀ ਨਹੀਂ। ਇਹ ਭੀ ਸੋਚ ਕੇ ਕਿ ਪਾਵਨ ਧਰਤੀ ਤੇ ਘੋੜਿਆਂ ਦੀ ਲਿੱਦ ਜਾਂ ਪੇਸ਼ਾਬ ਭੀ ਕਰਵਾਉਣਾ ਯੋਗ ਨਹੀਂ ਹੋਵੇਗਾ, ਤਾਂ ਤੇ ਦੂਰੇਡੇ ਇਥੇ ਹੀ ਆਸਣ ਲਾ ਲਏ ਜਾਵਣ।

ਇਥੇ ਹੀ ਸੱਚਖੰਡ ਦੇ ਗੁੰਬਦ ਤੇ ਚਮਕੇ ਬਲਬ ਦੀ ਰੋਸ਼ਨੀ ਨੂੰ ਵੇਖ ਕੇ [ਜੋ ਜਰਨੇਟਰ ਨਾਲ ਰੋਸ਼ਨੀ ਹੁੰਦੀ ਸੀ] ਪਾਵਨ ਧਰਤੀ–ਤਖਤ ਵਲ ਨੂੰ ਬੜੇ ਪਿਆਰ ਸਤਿਕਾਰ ਨਾਲ ਖੜੇ ਹੋ ਕੇ ਦਾਤੇ ਦਾ ਸ਼ੁਕਰਾਨਾ (ਅਰਦਾਸ) ਕੀਤੀ–ਹੇ ਕਲਗੀਧਰ ਪਿਤਾ! ਆਪ ਦਾ ਲੱਖ ਲੱਖ ਸ਼ੁਕਰ ਹੈ। ਆਪ ਜੀ ਦੀ ਮਹਾਨ ਕ੍ਰਿਪਾ ਸਦਕਾ, ਪੰਥਕ ਸੁਨੇਹਾ ਲੈ ਕੇ, ਮੰਜ਼ਲਾਂ ਕੱਟ ਕੇ, ਇਸ ਪਾਵਨ ਧਰਤੀ ਦੀ ਚਰਨ ਧੂੜ ਪਰਸਣ ਲਈ ਅਤੇ ਆਪ ਜੀ ਦੇ ਪਾਵਨ ਤਖਤ 'ਸਤਿਜੁਗੀ ਤੱਪ - ਅਸਥਾਨ' ਅਤੇ ਕਲਿਜੁਗ ਦੇ ਵਿਚ ਆਪ ਜੀ ਦੀ ਸੰਸਾਰ ਯਾਤਰਾ ਦੇ ਅੰਤਮ ਪੜਾਅ ਦੀਆਂ ਹਾਜ਼ਰੀਆਂ ਭਰਨ ਲਈ, ਆਪ ਜੀ ਦੇ ਬਲ (ਸ਼ਕਤੀ) ਨਾਲ ਪੁਜੇ ਹਾਂ। ਪਾਵਨ ਧਰਤੀ ਦੀ ਚਰਨ ਧੂੜ ਪਰਸਣ ਦਾ ਜੋ ਅਵਸਰ ਬਖਸ਼ਿਆ ਹੈ, ਰਸਤੇ ਦੀਆਂ ਅਨੇਕ ਕਠਨ ਔਕੜਾਂ ਦੇ ਬਾਵਜੂਦ ਹਰ ਸਮੇਂ ਦਾਸਾਂ ਦੇ ਅੰਗ ਸੰਗ ਹੋ ਕੇ ਬਿਰਦ ਪਾਲਿਆ ਹੈ। ਆਪ ਜੀ ਦੇ ਦਰ ਤੇ ਪੁਜਣ ਤੱਕ ਅਨੇਕਾਂ ਗਲਤੀਆਂ ਹੋਈਆਂ ਹੋਣਗੀਆਂ, ਖਿਮਾਂ ਕਰ ਕੇ ਖੁਲ੍ਹੇ ਦਰਸ਼ਨ ਦੀਦਾਰ ਬਖਸ਼ਣੇ, ਦਾਸਾਂ ਦੀ ਮਨੋ ਭਾਵਨਾਂ ਦੀ ਪੂਰਤੀ ਕਰਨੀ .. .. ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ ਕਹਿ ਕੇ ਸੀਸ ਧਰਤੀ ਤੇ ਨਮਸ਼ਕਾਰ ਵਜੋਂ ਜਾ ਟਿਕਾਏ। ਬੁਲ੍ਹਾਂ ਵਿਚ ਧੀਮੀ ਆਵਾਜ਼ੇ–

ਹਮ ਅੰਵਗੁਣਿ ਭਰੇ ਏਕ ਗੁਣੁ ਨਾਹੀ .. ॥੪॥੫੮॥ [ਸੂਯੇ ਮ: ੪ ਭੱਟਾਂ–੧੪੦੬

ਇਉਂ ਕੁਝ ਸਮਾਂ ਧਰਤ ਤੇ ਸੀਸ ਟਿਕਾਈ ਨਮਸ਼ਕਾਰ ਕੀਤੀ। ਸਾਵਧਾਨ ਹੋ ਕੇ, ਸਭ ਨੇ ਹੱਥ ਜੋੜ ਕੇ ਵਾਹਿਗੁਰੂ ਜੀ ਕਾ ਖਾਲਸਾ–ਵਾਹਿਗੁਰੂ ਜੀ ਕੀ ਫਤਿਹ ਬੁਲਾਈ। ਜੈਕਾਰਾ ਗਜਾਇਆ। ਉਸ ਵਕਤ ਐਉਂ ਪ੍ਰਤੀਤ ਹੋਇਆ ਜੋ ਹਜ਼ਾਰਾਂ ਸਿੰਘਾਂ ਦੇ ਜੈਕਾਰਿਆਂ ਦੀ ਆਵਾਜ਼ ਨਾਲ ਆਲਾ ਦੁਆਲਾ ਗੂੰਜ ਰਿਹਾ ਹੈ। ਇਹ ਗੁੰਜਾਰ ਦੇ ਬੋਲ ਕੰਨੀਂ ਪਏ, ਅਸਚਰਜ ਵਿਸਮਾਦ ਰੰਗ ਵਿਚ ਸੋਚੀਂ ਪੈ ਗਏ। ਇਸ ਹਨੇਰੇ ਵਿਚ ਸੱਚਖੰਡ ਤਖਤ ਤੋਂ ਕਿੰਨੇ ਦੂਰੇਡੇ, ਨਾ ਨੇੜੇ ਬਸਤੀ, ਪਰ ਹੈਂ! ਇਤਨੀਆਂ ਆਵਾਜ਼ਾਂ ਕਿਵੇਂ ਅਤੇ ਕਿਥੋਂ ਆਈਆਂ ਹਨ?

**ਸ਼ਹੀਦ ਸਿੰਘਾਂ ਦੀ ਆਮਦ–** ਅਜੇ ਇਸ ਸੋਚ - ਮੰਡਲ ਵਿਚ ਦਾਖਲ ਹੋਣ ਹੀ ਵਾਲੇ ਸਨ, ਕਿ ਅਤਿ ਸੁੰਦਰ ਛੈਲ - ਛਬੀਲੇ, ਤਿਆਰ - ਬਰ - ਤਿਆਰ, ਲੰਮੇ ਚਿਟੇ ਚੋਲੇ, ਤੇੜ ਕਛਹਿਰੇ, ਕਮਰਕੱਸੇ ਕੱਸੀ ੩ ਫੁਟੀ ਕ੍ਰਿਪਾਨ ਗਾਤਰੇ, ਸੀਸ ਤੇ ਗੁਰਮੁਖੀ ਦੁਮਾਲੇ ਸਫੈਦ, ਚਿਹਰਿਆਂ ਦੀ ਆਭਾ ਸੂਰਜ ਦੀਆਂ ਰਿਸ਼ਮਾਂ ਨੂੰ ਮਾਤ ਕਰ ਰਹੀ ਸੀ। ਤਾਰਿਆਂ ਦੀ ਲੋਅ ਤਾਂ ਬਿਲਕੁਲ ਮੱਧਮ ਜਾਪਦੀ ਸੀ।

ਰਾਤ ਦੀ ਹਨੇਰ ਗਰਦੀ ਵਿਚ, ਚਮਕਦੇ-ਦਮਕਦੇ ਚੇਹਰੇ ਚੰਦ੍ਰਮਾਂ ਵਾਂਗ ਆਪਣੀ ਮਿੱਠੀ ਚਮਕ ਨਾਲ ਇਉਂ ਰੋਸ਼ਨਾ ਰਹੇ ਸਨ, ਜਿਵੇਂ ਕਾਲੇ ਬੋਲੇ ਬਦਲਾਂ ਚੋਂ, ਚੰਦ੍ਰਮਾਂ ਦਾ ਪੂਰਨ ਪ੍ਰਕਾਸ਼ ਨਿਕਲਦਾ ਹੈ, ਹੱਥਾਂ ਵਿਚ ਸੁਨਹਿਰੀ ਤੀਰ ਗਲ ਵਿਚ ਚਮਕਦੀ ਅਤਿ ਸੁੰਦਰ ਮਾਲਾ, ਜੋ ਆਪਣੀ ਚਮਕ ਨਾਲ, ਪਾਧੀਆਂ ਲਈ 'ਅਸਚਰਜ ਰੂਪਾਂ' 'ਚ ਤਾਲ-ਮੇਲ ਦਾ ਕੰਮ ਕਰ ਰਹੀ ਸੀ।

ਦੋ 'ਗੁਰਮੁਖ ਸਰੂਪ' ਬਾਬਾ ਜੀ ਪਾਸ ਆ ਖੜੇ ਹੋਇ, ਦੁਵੱਲੀ ਫਤਹਿ ਬੁਲਾਈ, ਇਧਰ ਬਾਬਾ ਜੀ ਦੇ ਨਾਲ ਦੇ ਸਾਥੀਆਂ, ਘੋੜਿਆਂ ਤੋਂ ਰਾਜ-ਸਾਜ ਲਾਹਣ ਹੀ ਲਗੇ ਸਨ ਜੋ ਇਥੇ ਇੰਬਲੀ ਥੱਲੇ ਆਸਨ ਲਾਇਆ ਜਾਵੇ।

**O ਸ਼ਹੀਦ ਸਿੰਘ--**ਅਜੇ ਦੋਵੇਂ ਸਿੰਘ ! ਰਾਜ-ਸਾਜ ਲਾਹਣ ਹੀ ਲਗੇ ਸਨ, ਕਿ ਇਹ ਦੋਵੇਂ ਛੈਲ ਛਬੀਲੇ ਸਿੰਘ (ਸ਼ਹੀਦ) ਬੋਲੇ ! ਕੀ ਤੁਸੀਂ ਪੰਜਾਬੋ ਆ ਹੀ ਰਹੇ ਹੋ ! ਬੜਾ ਵੱਡਾ ਤੱਪ ਕੀਤਾ ਜੇ, ਐਤਨੀ ਕਠਨ ਘਾਲ ਨੰਗੀ ਪੈਰੀਂ ਪੈਦਲ ਚਲ ਆਏ ਹੋ—ਹਜ਼ੂਰ ਦੇ ਦਰਸ਼ਨ ਪਰਸਨ ? ਕਿਤਨੇ ਧੰਨਤਾ ਜੋਗ ਹੋ, ਸੁਭਾਗੇ ਹੋ। ਨਮਸ਼ਕਾਰ ਹੈ ਆਪ ਨੂੰ।

---

**O ਸ਼ਹੀਦ ਸਿੰਘ**—ਇਹ ਇਕ ਗੰਭੀਰ-ਪੇਚੀਦਾ ਜਿਹਾ ਮਸਲਾ, ਜੋ ਸਾਡੀ ਤੁੱਛ ਬੁਧੀ, ਜੋ ਆਪੇ ਨੂੰ ਹੀ ਨਹੀਂ ਸਮਝ ਸਕੀ, ਭਲਾ ਉਸ ਵਾਹਿਗੁਰੂ ਦੀ ਅਸਚਰਜ ਖੇਡ ਨੂੰ ਕੀ ਸਮਝ ਲਵੇਗੀ। ਹਾਂ ਇਹ ਇਕ ਦ੍ਰਿੜ ਵਿਸ਼ਵਾਸ਼ ਦੀ ਪ੍ਰਪੱਕਤਾ ਦਾ ਵਿਸ਼ਾ ਹੈ, ਜਦ ਇਕ ਜੋਤ (ਰੂਹ) ਅਮਰ ਹੋ ਸੱਚ-ਖੰਡ ਪੁਜ ਗਈ, ਤਾਂ ਫਿਰ ਉਹਨਾਂ ਦੀ ਪੂਜਾ, ਯਾਦ, ਅਰਦਾਸ ਅਤੇ ਨਾਮ ਲੈ ਕੇ, ਉਹਨਾਂ ਅਲੋਪ [ਅਦ੍ਰਿਸ਼ਟਾ] ਤੋਂ ਮੰਗਾਂ ਮੰਗਣੀਆਂ, ਉਹਨਾਂ ਦੇ ਪ੍ਰਕਾਸ਼ ਦਿਨ ਅਤੇ ਜੋਤੀ-ਜੋਤ ਦਿਨ ਮਨਾਉਣੇ—

ਇਹ ਕਿਉਂ ? ਜੇ ਉਹ ਜੋਤ-ਮਹਾਨ ਜੋਤ ਸ੍ਵਰੂਪ 'ਅਕਾਲ ਪੁਰਖ' ਜੋ ਅਜੇ 'ਸੈਭੰ' (ਸੁਤੇ ਪ੍ਰਕਾਸ਼) ਵਿਚ ਹੈ, ਤਾਂ ਹੀ ਉਪਾਸ਼ਕ ਸ਼ਿਸ਼-ਸਿੱਖ ਉਸ ਦੀ ਪੂਜਾ-ਪਾਠ, ਅਰਦਾਸ ਅਤੇ ਆਪਣੀਆਂ ਮਨੋਂ ਭਾਵ-ਨਾਵਾਂ ਯਾਚਨਾ ਕਰਕੇ, ਪੂਰੀ ਹੋਣ ਤੇ ਉਸ ਇਸ਼ਟ ਦੀ ਉਪਾਸ਼ਨਾ ਕਰਦੇ ਹਨ, ਜੇ ਦਸਮ ਪਿਤਾ ਦੇ ਕਥਨ ਮੁਤਾਬਕ— 'ਦ੍ਵੈ ਤੇ ਏਕ ਰੂਪ ਹੋਇ ਗਇਓ' [ਬਚਿੱਤ੍ਰ ਨਾਟਕ ਪਾ: ੧੦] ਤਾਂ ਫਿਰ ਪੂਜਾ ਕਿਸ ਦੀ ਤੇ ਯਾਚਨਾ ਕਾਹਦੀ ? ਪਰ—ਨਿਰੰਕਾਰ ਦੀ ਮਰਯਾਦਾ, ਜਦ ਤਕ ਤ੍ਰਿਸ਼ਟੀ ਦੀ ਰਚਨਾ ਨੂੰ ਆਪਣੇ ਵਿਚ ਸੀਮਤ ਕਰਕੇ (ਸੁਨਾਹਰ) ਸੁੰਨ-ਸਮਾਧ ਹੋ ਕੇ ਬੈਠਣ ਦਾ ਫੁਰਨਾ ਨਹੀਂ ਕਰਦਾ, ਤਦੋਂ ਤੱਕ ਸਭ ਜੋਤਾਂ ਜੋ ਅਕਾਲ ਪੁਰਖ ਦੀ ਜੋਤ ਤੋਂ ਵੱਖ ਕੀਤੀਆਂ ਹੋਈਆਂ ਹਨ, ਉਸ 'ਮਹਾਂ ਕਾਲ' ਦੀ ਰਚਨਾ ਤਕ, ਜੀਵ-ਆਤਮਾਂ ਦਾ ਪ੍ਰਕਾਸ਼ ਸ੍ਵਰੂਪ ਤੇ ਬਖਸ਼ੀਆਂ ਕਲਾ [ਸ਼ਕਤੀਆਂ] ਵੱਖ ਹੀ ਰਹਿੰਦੀਆਂ ਹਨ।

ਸਤਯੁਗ, ਦੁਆਪਰ, ਤਰੇਤਾ ਦੇ ਅਵਤਾਰ, ਭਗਤ, ਰਿਸ਼ੀ-ਮੁਨੀਆਂ ਨੂੰ ਹੁਣ ਤੱਕ ਕਿਉਂ ਪੂਜਿਆ ਜਾ ਰਿਹਾ ਹੈ, ਉਹਨਾਂ ਦੀ ਗੁਪਤ ਸ਼ਕਤੀ ਸ਼ਰਧਾਲੂਆਂ ਦੇ ਕਾਰਜ ਭੀ ਸੰਵਾਰਦੀ ਹੈ। ਕ੍ਰੋੜਾਂ ਪੂਜਕ-ਪੂਜਾ ਕਰਦੇ ਹਨ।

ਯੁਗਾਂਤਰ ਅਵਤਾਰ, ਆਪਣੇ ਸਮੇਂ ਦਾ ਪਹਿਰੇਦਾਰ ਤੇ ਹਰ ਤਰ੍ਹਾਂ ਦਾ ਰਖਵਾਲਾ ਹੁੰਦਾ ਹੈ, ਦੂਜੇ ਯੁਗ ਦੇ ਅਵਤਾਰ ਪ੍ਰਗਟਣ ਤੇ ਪਹਿਲੇ ਯੁਗ ਦਾ ਅਵਤਾਰ ਗੁਪਤ ਰੂਪ ਵਿਚ ਆਪਣੇ ਉਪਾਸ਼ਕਾਂ ਦੇ ਕਾਰਜ ਸੰਵਾਰਦਾ ਰਹਿੰਦਾ ਹੈ। ਪ੍ਰੰਤੂ ਯੁਗ-ਅਵਤਾਰ ਦੇ ਕਾਰਜ ਕਾਲ ਵਿਚ ਕੋਈ ਦਖਲ ਅੰਦਾਜ਼ੀ ਰੁਕਾਵਟ ਨਹੀਂ ਬਣਦੇ ਸਗੋਂ ਸਹਾਇਕ ਤਾਂ ਬਣ ਸਕਦੇ ਹਨ।

[ਫੁਟਨੋਟ ਦਾ ਬਾਕੀ—ਪੰਨਾ ੧੮੫ ਤੇ]—



ਸੋ 'ਸ਼ਹੀਦ' ਮਸਲੇ ਦੀ ਤਾਂ ਹੀ ਸਮਝ ਆ ਸਕਦੀ ਹੈ, ਜੇ ਅਸੀਂ ਆਪਣੇ ਇਸ਼ਟ-ਗੁਰੂ ਤੇ ਪੂਰਨ ਵਿਸ਼ਵਾਸ਼ ਕਰੀਏ, ਅਤੇ ਉਹਨਾਂ ਦੇ ਹੁਕਮਾਂ ਦੀ ਪਾਲਨਾ ਕਰਦੇ, ਰਜ਼ਾ ਵਿਚ ਰਾਜ਼ੀ ਰਹੀਏ, ਅਤੇ ਸਤਿ-ਗੁਰੂ ਦੇ ਬਖਸ਼ੇ 'ਗੁਰਮੰਤ੍ਰ' ਨੂੰ ਨਿਤਾ-ਪ੍ਰਤੀ ਨਿਯਮ ਨਾਲ ਜਾਪ ਸਿਮਰਨ ਕਰੀਏ, ਤਾਂ ਇਸ ਗੁੰਜਲਦਾਰ ਰਾਜ਼ ਦੀ ਸੋਝੀ ਭਾਵੇਂ ਹੋ ਆਵੇ, ਨਹੀਂ ਤੇ ਅਸੰਭਵ ਹੈ।

ਹਾਂ ਬਾਣੀ ਤੇ ਨੇਸ਼ਟਾ ਰਖਣ ਵਾਲੇ ਪੁਰਸ਼ਾਂ ਨੂੰ ਤਾਂ ਪ੍ਰਤੀਤ ਆ ਜਾਵੇਗੀ—ਕਿ ਜੇ ਤੇਤੀ ਕ੍ਰੋੜ ਦੇਵਤੇ ਛਿਆਨਵੇਂ ਕ੍ਰੋੜ ਮੇਘ ਮਾਲਾ ਹੈ—ਇਸੇ ਤਰ੍ਹਾਂ ਜਿਵੇਂ ਗੁਰਬਾਣੀ ਰਾਹੀਂ ਇਹ ਦਰਸਾਇਆ ਹੈ—

'ਸਤਰਿ ਸੈਇ ਸਲਾਰ ਹੈ ਜਾ ਕੇ ॥ ਸਵਾ ਲਾਖ ਪੈਕਾਂਬਰ ਤਾ ਕੇ ॥
ਸੇਖ ਜੁ ਕਹੀਅਹਿ ਕੋਟਿ ਅਠਾਸੀ ॥ 'ਛਪਨ ਕੋਟਿ' ਜਾ ਕੇ ਖੇਲ ਖਾਸੀ ॥੧॥
ਮੋ ਗਰੀਬ ਕੀ ਕੋ ਗੁਜਰਾਵੈ ॥ ਮਜਲਸਿ ਦੂਰ ਮਹਲੁ ਕੋ ਪਾਵੈ ॥੧॥ਰਹਾਉ॥
'ਤੇਤੀਸ ਕਰੋੜੀ' ਹੈ ਖੇਲ ਖਾਨਾ ॥ ਚਉਰਾਸੀ ਲਖ ਫਿਰੇ ਦਿਵਾਨਾ ॥' [ਭੈ: ਕਬੀਰ—੧੧੬੧

ਪੁਨਾ— ਛਪਨਿ ਕੋਟਿ ਕਾ ਪੇਹਨੁ ਤੇਰਾ, ਸੋਲਹ ਸਹਸ ਇਜਾਰਾ ॥
ਭਾਰ ਅਠਾਰਹ ਮੁਦਗਰੁ ਤੇਰਾ, ਸਹਨਕ ਸਭ ਸੰਸਾਰਾ ॥੨॥ [ਭੈਰਉ ਰਵਿਦਾਸ ਜੀ—੧੧੬੭

ਜੇ ਇਹ ਹਨ, ਤਾਂ ਮੰਨਣਾ ਪਵੇਗਾ—ਕਿ ਗੁਪਤ ਰੂਹਾਂ ਪ੍ਰਭੂ ਬਖਸ਼ੀਆਂ ਭੀ ਹਨ, ਜੋ ਸੰਸਾਰੀ ਜੀਵਾਂ ਦੀਆਂ ਭਾਵਨਾਵਾਂ ਪੂਰੀਆਂ ਕਰ ਕੇ ਪ੍ਰਭੂ ਭਗਤੀ ਦੀਆਂ ਵਿਸ਼ਵਾਸ਼ੀ ਬਣਾਂਦੀਆਂ ਹਨ।

ਕਿਉਂਕਿ ਜਿਸ ਮੰਜ਼ਲ ਨੂੰ ਅਸਾਂ ਤਹਿ ਹੀ ਨਹੀਂ ਕੀਤਾ, ਨਾ ਹੀ ਵੇਖਿਆ ਹੈ, ਨਾ ਸਾਡੇ ਨਾਲ ਕਦੀ ਅਜੇਹੀ ਘਟਨਾ ਵਾਪਰੀ ਹੀ ਹੋਵੇ, ਨਾ ਹੀ ਅਸੀਂ ਗੁਰੂ ਟੇਕ ਦੇ ਪੂਰਨ ਵਿਸ਼ਵਾਸ਼ੀ ਹੀ ਹੋਈਏ, ਫਿਰ ਤਾਂ ਸਾਡੀ ਸਮਝ ਦਾ ਇਕ ਬਹੁਤ ਵੱਡਾ ਭੁਲੇਖਾ ਹੈ, ਇਹ ਤਾਂ ਪ੍ਰਭੂ—

ਜਿਸ ਨੋ ਤੂ ਜਣਾਇਹਿ, ਸੋਈ ਜਨ ਜਾਣੈ ॥ [ਆਸਾ ਮ: ੪—੧੧

ਤਾਂ ਕਿਧਰੇ ਅਜੇਹੇ ਉਸਦੇ ਅਸਚਰਜ-ਗੰਭੀਰ ਮਸਲੇ, ਸਾਡੀ ਸਮਝੇ ਆ ਸਕਦੇ ਹਨ।

ਅਕਾਲ ਪੁਰਖ ਦੇ ਨਿਯਮ ਅਟੱਲ ਤੇ ਨਿਆਰੇ ਹਨ, ਬ੍ਰਹਮਾ ਦੇ, ਵਿਸ਼ਨੂੰ ਦੇ, ਸ਼ਿਵ ਦੇ ਕਈ-ਕਈ ਅਵਤਾਰ ਹੁੰਦੇ ਆਏ, ਇਤਿਹਾਸ ਦੇ ਪੰਨੇ ਗਵਾਹ ਹਨ, ਕਿ ਬਖਸ਼ੀਆਂ ਰੂਹਾਂ ਨੂੰ ਜਦ ਚਾਹੇ ਪ੍ਰਭੂ ਸੰਸਾਰ ਦੀ ਕਲਿਆਣ ਲਈ ਭੇਜ ਦੇਂਦਾ ਹੈ। ਬਖਸ਼ੀਆਂ ਰੂਹਾਂ ਜਨਮ-ਮਰਨ ਦੇ ਚੌਰਾਸੀ ਦੇ ਸਾਡੇ ਵਾਂਗ ਗੇੜ ਵਿਚ ਨਹੀਂ ਆਉਂਦੀਆਂ। ਕਿਉਂਕਿ ਉਹ ਪ੍ਰਭੂ ਦੀ 'ਰੀਜ਼ਰਵ' ਫੋਰਸ ਹੈ, ਜਦ ਚਾਹੇ, ਜਿਥੇ ਚਾਹੇ ਭੇਜ ਦੇਂਦਾ ਹੈ, ਤਾਂ ਹੀ ਤੇ ਉਹ ਰੂਹਾਂ—

'ਜਨਮੁ ਮਰਣ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ ॥' [ਸੂਹੀ ਮ: ੫—੭੪੯ ☛

**ਬਾਬਾ ਮਿੱਤ ਸਿੰਘ ਜੀ**—ਗੁਰਮੁਖ ਜਨੋ ! ਸਭ ਆਪ ਜੀ ਦੀ
ਬਖਸ਼ਸ਼ ਮੇਹਰ ਦਾ ਸਦਕਾ ਹੀ ਪਹੁੰਚੇ ਹਾਂ, ਆਪ ਨੂੰ ਲੱਖ ਬਾਰ ਨਮਸ਼ਕਾਰ ! ਨਮਸ਼ਕਾਰ !!
ਇਤਨੀ ਕਾਲੀ ਬੋਲੀ ਰਾਤ ਵਿਚ ਇਧਰ ਆਪ ਜੀ ਦਾ ਪਧਾਰਨਾ ਕਿਵੇਂ ? ਆਪ ਨੂੰ ਜੀ ਕਿਵੇਂ ਪਤਾ
ਕਿ ਅਸੀਂ ਨੰਗੀ ਪੈਰੀਂ ਚਲ ਆਏ ਹਾਂ, ਆਹ ਘੋੜੇ ਜੂ ਸਾਡੇ ਪਾਸ ਸਨ।

---

ਉਹਨਾਂ ਦਾ ਮੰਤ੍ਰ ਪ੍ਰਉਪਕਾਰ, ਗਾਡੀ ਰਾਹੁ–ਲੋਕ ਭਲਾਈ ਦਾ ਨਿਸ਼ਾਨਾ ਹੁੰਦਾ ਹੈ, ਆਪ ਪ੍ਰਭੂ ਰਜ਼ਾ ਵਿ
ਕਿਤਨੇ ਭੀ ਕਸ਼ਟ ਝਲਣੇ ਪੈਣ, ਕਿੰਤੂ ਨਹੀਂ ਕਰਦੀਆਂ। ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ
ਤੇਗ ਬਹਾਦਰ ਸਾਹਿਬ ਜੀ ਤੇ ਦਸਮੇਸ਼ ਜੀ ਨੇ ਕਸ਼ਟ ਝੱਲੇ। ਪ੍ਰਭੂ ਵਲੋਂ ਬਖਸ਼ੀਆਂ ਕਲਾਂ (ਸ਼ਕਤੀਆਂ)
ਉਹਨਾਂ ਦਾ ਮਾਲਕੀ ਵਿਰਸਾ ਹੁੰਦਾ ਹੈ, ਤੇ ਜਿਥੇ ਚਾਹੁਣ, ਜਿਸ ਪ੍ਰੇਮੀ ਲਈ ਚਾਹੁਣ ਵਰਤਣ ਦਾ ਹੱਕ
ਰਖਦੀਆਂ ਹਨ, ਉਹਨਾਂ ਦੀ ਸ਼ਕਤ ਨਹੀਂ ਘਟਦੀ।

ਉਹ ਨਿਰੰਕਾਰ ਹਜ਼ੂਰ ਸੂਖਮ-ਸ੍ਰੂਪ, ਅਦ੍ਰਿਸ਼ਟ, ਜੋਤ ਸ੍ਰੂਪ ਵਿਚ, ਉਦੋਂ ਤਾਈਂ ਬਣੀਆਂ ਰਹਿੰ-
ਦੀਆਂ ਹਨ, ਜਦੋਂ ਤੱਕ ਅਕਾਲ ਪੁਰਖ ਸੁੰਨ–ਸੁੰਨ ਦੀ ਅਵਸਥਾ ਧਾਰਨ ਨਹੀਂ ਕਰਦਾ।

ਪ੍ਰੰਤੂ–ਕਾਚ ਬਿਹਾਝਨ ਕੰਚਨ ਛਾਡਨ, ਬੈਰੀ ਸੰਗਿ ਹੇਤੁ, ਸਾਜਨ ਤਿਆਗਿ ਖਰੇ ॥ [ਬਿਲਾ: ਮ: ੫–੮੨੩
ਵਾਲੇ ਸੋਨੇ ਨੂੰ ਛੱਡਕੇ ਕੱਚ ਦੇ ਵਣਜਾਰੇ, ਕੇਵਲ ਟਿੱਪਣੀ ਜਾਂ ਮੈ ਨਾ ਮਾਨੂੰ, ਨਾਸਤਕ ਬੁੱਧੀ,
ਸਿਮਰਨ ਦੀ ਘਾਲ ਤੋਂ ਕੋਰੇ, ਉਹ ਪ੍ਰਭੂ ਦੀਆਂ ਖੇਡਾਂ ਚੋਜਾਂ ਨੂੰ ਕੀਹ ਜਾਨਣ, ਉਹ ਆਪਣੀ ਤੀਖਣ
ਬੁੱਧੀ ਦਾ ਵਖਾਵਾ, ਬਹਿਸ, ਝਗੜੇ ਦੀ ਸਾਣ ਤੇ ਚਾਹੜ–

'ਹਉ ਪੰਡਤ ਹਉ ਚਤਰ ਸਿਆਣਾ ॥' [ਗਉੜੀ ਮ: ੫, ਪੰਨਾ ੧੭੮] ਆਪਣੇ ਆਪ ਨੂੰ ਸਰੇਸ਼ਟ
ਬੁੱਧੀ ਸਮਝ 'ਹਉਮੈ' ਦੇ ਗੰਭੀਰ ਰੋਗ ਵਿਚ ਗ੍ਰਸੇ ਹੋਇ ਸ਼ੰਕਿਆਂ ਦੇ ਸ਼ਿਕਾਰ ਹੋ ਅਸਲ ਤੱਤ ਤੋਂ ਵਿਰਵੇ
ਰਹਿ ਜਾਣ ਕਾਰਨ, ਪ੍ਰਭੂ ਚੋਜਾਂ ਨੂੰ ਸਮਝਨ ਵਿਚ ਕੋਰੇ ਰਹਿ ਜਾਂਦੇ ਹਨ। ਠੀਕ ਹੈ ਅਸੀਂ ਸੱਚ ਦੀ
ਹੋਂਦ ਨੂੰ ਸਮਝਨ, ਇਸ ਖੇਡ ਦੇ ਖਿਡਾਰੀ ਨਾ ਹੋਣ ਕਾਰਨ, ਗੂਹੜ ਗਿਆਨ ਵਲ ਬੇਧਿਆਨ ਹੋ ਜਾਂਦੇ
ਹਾਂ। ਜੋ ਜੀਵ ਜਿਸ ਦਿਸ਼ਾ ਮਾਰਗ ਦਾ ਪਾਂਧੀ ਹੁੰਦਾ ਹੈ, ਉਸ ਨੂੰ ਉਸ ਦੀ ਹੀ ਸਾਰ ਹੁੰਦੀ ਹੈ।

ਨਾ ਬਾਣੀਏ ਨੂੰ ਜੱਟ ਦੀ ਕਾਰ ਦਾ, ਤੇ ਨਾ ਜੱਟ ਨੂੰ ਬਾਣੀਏ ਦੀ ਕ੍ਰਿਤ ਦਾ, ਨਾ ਘੁਮਾਰ ਨੂੰ ਤੇਲੀ
ਦੀ ਕਾਰ ਦਾ, ਨਾ ਤੇਲੀ ਨੂੰ ਘੁਮਾਰ ਦੀ ਕਾਰ ਦਾ, ਜੋ ਜੋ ਜੇਹੜੇ ਕਿੱਤੇ ਵਿਚ ਲੱਗਾ ਹੈ, ਉਸ ਦੀ ਸਾਰ
ਉਹ ਹੀ ਜਾਣਦਾ ਹੈ। ਦੂਜੇ ਕੰਮ ਤੋਂ ਕੋਹਾਂ ਦੂਰ ਹੁੰਦੇ ਹਨ। ਉਹ ਦੂਜੇ ਦੇ ਕਾਰਜ ਲਈ ਸ਼ੰਕੇ ਜਾਂ ਟਿੱਪਣੀ
ਕਰਕੇ ਨਿੰਦਯਤ ਕਰ ਦੇਂਦੇ ਹਨ।

ਪ੍ਰਭੂ ਆਪਣੀ ਕਲਾ-ਸ਼ਕਤ ਜੀਵਾਂ ਨੂੰ ਦਰਸਾਣ ਲਈ, ਕਈ ਅਸਚਰਜ ਕੌਤਕ ਕਰਦਾ ਹੈ,
ਜਿਹਾ ਕਿ–ਮੀਂਹ-ਹਨੇਰੀ, ਝੱਖੜ, ਅੱਗ ਅਜੇਹੀਆਂ ਅਨੇਕ ਕਲਾ ਦਰਸਾਣ ਤੇ ਭੀ ਜੀਵ–
'ਮਾਇਆ ਮੂਠਾ ਚੇਤਸਿ ਨਾਹੀ' [ਸਿਰੀਰਾਗ ਭ: ਤ੍ਰਲੋਚਨ–੯੨] ਮਾਇਕ-ਝੂਠੇ ਪਦਾਰਥਾਂ ਵਿਚ
ਗਲਤਾਨ ਜੀਵ, ਮਾਇਆ ਦੇ ਰਚਨਹਾਰ ਪ੍ਰਭੂ ਨੂੰ ਕੀ ਸਮਝਨ ਕਰ ਸਕਦਾ ਹੈ। ਉਹ ਜੀਵ ਪ੍ਰਭੂ ਸ਼ਕਤ
ਤੋਂ ਮੁਨਕਰ ਹੋਣ ਕਰਕੇ– 'ਬਿਪਰੀਤ ਬੁਧੰ ਮਾਰਤ ਲੋਕਹ ਚਿਰੰਕਾਲ ਦੁਖ ਭੋਗਤੇ ॥੨੪॥' [ਪੰ: ੧੩੫੬



**ਸ਼ਹੀਦ ਸਿੰਘ**—ਗੁਰਮੁਖੋ ! ਇਹ ਤਾਂ ਦਿਲਾਂ ਨੂੰ ਦਿਲਾਂ ਦੇ
ਰਾਹ ਹੁੰਦੇ ਹਨ, ਜਦ ਗੁਰਸਿੱਖ, ਸਤਿਗੁਰੂ ਵਲ, ਭਾਵਨੀ-ਭਗਤੀ ਰੂਪ ਨਾਲ ਇਕ ਕਦਮ ਚਲਦਾ ਹੈ,
ਤਾਂ ਸਤਿਗੁਰੂ ਕ੍ਰੋੜਾਂ ਪੈਂਡ (ਕਦਮ) ਅਗੋਂ ਹੋ ਮਿਲਦੇ ਹਨ, ਇਹ ਉਸ ਦਾ ਬਿਰਧ ਹੈ।
'ਚਰਨ ਸਰਨ ਗੁਰ ਏਕ ਪੈਂਡ ਜਾਇ ਚਲ, ਸਤਿਗੁਰ ਕੋਟਿ ਪੈਂਡ ਆਗੈ ਹੋਇ ਲੇਤ ਹੈ।੭੭।੧੨੭।'
[ਕਬਿੱਤ–ਭਾਈ ਗੁਰਦਾਸ ਜੀ

**ਬਾਬਾ ਮਿੱਤ ਸਿੰਘ ਜੀ**—ਬਾਬਾ ਧਰਮ ਸਿੰਘ ਜੀ ! ਸਮਝ ਰਹੇ ਹੋ
ਇਹਨਾਂ ਬਚਨਾਂ ਨੂੰ, ਫਿਰ ਆਖੋਗੇ–ਸਾਡੇ ਨਾਲ ਧੋਖਾ ਕੀਤਾ ਜੇ, ਚਲੋ ਛਡੋ ਇਹ ਵਾਰਤਾਲਾਪ, ਆਸਨ
ਵਿਛਾਓ ਤੇ ਕਰੋ ਆਰਾਮ ਨਾਲੇ ਸਿੰਘਾਂ ਨੂੰ ਆਸਨਾਂ ਤੇ ਬੈਠਾਓ, ਆਦਰ-ਸਤਿਕਾਰ ਨਾਲ ਫਿਰ ਬਚਨ
ਬਿਲਾਸ ਕਰ ਲੈਣੇ। ਪਹਿਲਾਂ ਆਸਨ ਲਾਵੋ, ਜੋ ਮਰਯਾਦਾ ਹੈ।

**ਸ਼ਹੀਦ ਸਿੰਘ**—ਨਹੀਂ ਸਿੰਘੋ ! ਆਪ ਜੀ ਦੇ ਆਸਣ ਲਾਣ ਵਾਲੀ
ਇਹ ਥਾਂਉ ਨਹੀਂ ? ਆਪ ਬਿਹੰਗਮ-ਵਿਰਕਤ ਸਾਧੂ ਗੁਰਸਿੱਖ ਹੋ, ਇਹ *ਇੰਮਲੀ ਹੇਠਾਂ ਥਾਉਂ, ਅਪ-
ਵਿੱਤ੍ਰ ਹੈ, ਬੇਸ਼ੱਕ ਤੁਸੀਂ ਥੱਕੇ ਹੋ, ਪਰ ਔਹ ਵੇਖੋ–ਹਜ਼ੂਰ ਦਾ ਦਰਬਾਰ ਸੱਚਖੰਡ ਦੇ ਦੀਦਾਰ ਹੋ ਰਹੇ
ਹਨ, ਨੇੜੇ ਤਾਂ ਆ ਪਹੁੰਚੇ ਹੋ, ਹੁਣ ਉਜਾੜ ਵਿਚ ਅਪਵਿਤ੍ਰ ਥਾਵੇਂ ਕਿਉਂ ਆਸਨ ਲਾਂਦੇ ਹੋ ?

---

ਤਾਂ ਤੇ ਅਜੇਹੀਆਂ ਗੁਪਤ ਰੂਹਾਂ ਨੂੰ ਭਗਤੀ ਦੀ ਸ਼ਕਤੀ ਪ੍ਰਦਾਨ ਕਰਕੇ, ਭੁਲੀ ਲੋਕਾਈ ਨੂੰ 'ਸ਼ਹੀਦਾਂ'
ਰਾਹੀਂ ਸੱਚ ਮਾਰਗ ਦੀ ਸੋਝੀ ਦਵਾਉਂਦਾ ਹੈ। ਤਾਂ ਤੇ ਗੁਰਸਿਖਾਂ-ਪਿਆਰਿਆਂ ਨੂੰ–
'ਆਪਿ ਵਿਖਾਲੇ ਰਾਹ ॥' [ਸੋਰਠਿ ਮ: ੪–੬੦੪] ਆਪਣੇ ਸ੍ਰੂਪ ਦੀ ਲਖਤਾ ਕਰਾਨ, ਆਪ ਆ
ਖਲੋਂਦਾ ਹੈ। ਪਛਾਣ ਤਾਂ ਸਾਡੀ ਸੋਝੀ ਸਮਝ ਦੀ ਹੈ, ਕੋਈ ਮਾਰਗੀ ਹੀ ਪਹਿਚਾਣੇ।

ਲੇਖ ਤਾਂ ਬਹੁਤ ਲੰਬਾ ਹੈ ਪਰ ਇਥੇ ਸਮਾਪਤ ਕਰਨਾ ਹੀ ਠੀਕ ਹੈ, ਗੁਣੀ ਜਨ ਸਮਝ ਲੈਣਗੇ।

**ਸ਼ਹੀਦ**—
1. ਸ਼ਹੀਦ ਪਨ–ਸ਼ਹਾਦਤ, ਗਵਾਹੀ।
2. ਸ਼ਹਾਦਤ ਪ੍ਰਾਪਤ ਕਰਨ ਦੀ ਕ੍ਰਿਆ।
3. ਧਰਮ ਹਿੱਤ ਪ੍ਰਾਣ ਅਰਪਣ ਦੀ ਕ੍ਰਿਆ।

(ਮਹਾਨ ਕੋਸ਼–ਅੱਖਰ ਸ਼ਹੀਦ ਸਿੰਘ ਵੇਖੋ)

---

* ਇਹ ਇਮਲੀ ਦਾ ਬੜਾ ਸੰਘਣਾ ਰੁੱਖ, ਸਚਖੰਡ ਤਖਤ ਦੇ ਚੜ੍ਹਦੇ, ਜੋ ਮੰਡੀ ਤੋਂ ਸੜਕ ਪਹਾੜ ਨੂੰ ਆਉਂਦੀ ਹੈ–ਉਸ ਤੇ ਇਹ ਰੁਖ ਸੀ, ਪਹਿਲਾਂ ਕੱਚਾ ਰਾਹ ਸੀ, ਪੁਜਾਰੀ ਦੇ ਬੋਂੜੇ ਤੋਂ ਕਾਫੀ ਦੂਰ ਸਾਮ੍ਹਣੇ ਇਹ ਇਮਲੀ ਦਾ ਰੁੱਖ ਸੀ, ਜਿਥੇ ਬਾਬਾ ਜੀ ਆਸਣ ਲਾਣ ਲਗੇ ਸਨ, ਨਾ ਜਾਣੇ ਹੁਣ ਹੈ ਜਾਂ ਨਹੀਂ ਕਾਫੀ ਰਦੋ ਬਦਲ ਹੋ ਚੁਕੀ ਹੈ। ਬਾਬਾ ਧਰਮ ਸਿੰਘ ਜੀ–ਜੋ ਬਾਬਾ ਜੀ ਨਾਲ ਸਨ ਅਤੇ ਬਾਬਾ ਧਰਮ ਸਿੰਘ ਜੀ ਦੇ ਭਤੀਜੇ ਭਾਈ ਹਰੀ ਸਿੰਘ ਜੋ ਪਿੰਡ ਆਬਿਆਣੇ ਸੇਵਾ ਕਰਦੇ ਹਨ ਤੋਂ ਜਾਣਕਾਰੀ ਮਿਲੀ ਸੀ, ਦਾਸ ਨੇ ਪਹਿਲਾਂ ਇਸ ਇਮਲੀ ਦੇ ਦਰਸ਼ਨ ਕੀਤੇ ਸਨ।

**ਬਾਬਾ ਧਰਮ ਸਿੰਘ ਜੀ** (ਕੁਝ ਅਸਚਰਜ ਜਿਹੇ ਹੋ ਕੇ) ਇਹ ਅਜੇ ਭੀ ਭੁੱਲ-
ਭੁਲੱਈਆਂ ਦਾ ਚੱਕਰ ਖ਼ਤਮ ਨਹੀਂ ਹੋਇਆ। ਕੌਣ ਹਨ ਇਹ, ਜੋ ਇਸ ਹਨੇਰੀ ਰਾਤ ਵਿਚ ਅਣਪਛਾਤੇ
ਆ ਕੇ ਹਮਦਰਦੀ ਪਰਗਟਾਉਣ ਵਾਲੇ ? ਪਰ ਅਸੀਂ ਤਾਂ ਪੈਂਡੇ ਦੇ ਚਕਨਾਚੂਰ ਹੋਏ ਹੰਭ ਗਏ ਹਾਂ। ਅੱਗੇ
ਤਾਂ ਹੁਣ ਚਲਣ ਦੀ ਕੋਈ ਵਾਹ ਨਹੀਂ ? ਪਰ ਇਹ ਦਲੇਰੀ ਦੇ ਰਹੇ ਹਨ। ਨਿਰੀ ਸੁੱਕੀ ਦਿਤੀ ਹੱਲਾ-ਸ਼ੇਰੀ
ਨਾਲ ਤਾਂ ਚੱਲਣ ਦੀ ਤਾਕਤ ਨਹੀਂ ਆ ਚੱਲੀ। ਰਹਿਣ ਦਿਓ ਸਾਨੂੰ ਇਥੇ।

**ਸ਼ਹੀਦ ਸਿੰਘ** - ਗੁਰਮੁਖਾ !
'ਗਣਤੈ ਪ੍ਰਭੂ ਨ ਪਾਈਐ ॥' [ਵਾਰ ਗੁਜਰੀ ਪੰਨਾ–੫੧੦
ਮਨ ਦੀਆਂ ਗਿਣਤੀਆਂ ਮਿਣਤੀਆਂ ਛੱਡੋ। ਜੇ ਤੁਸੀਂ ਅਜੇ ਸੱਚਖੰਡ ਦੀ ਮਰਯਾਦਾ ਮੁਤਾਬਕ ਉਥੇ ਨਹੀਂ
ਜਾਣਾ ਚਾਹੁੰਦੇ, ਤਾਂ ਆਹ ਥੋੜੀ ਹੀ ਦੂਰ ਗੋਦਾਵਰੀ ਦੇ ਕੰਢੇ, ਗੁ: ਨਗੀਨਾ ਘਾਟ ਪਾਸ ਨਿਹੰਗ ਸਿੰਘਾਂ ਦੀ
ਛਾਉਣੀ ਹੈ, ਉਥੇ ਚਲੋ। 'ਗੁਰੂ - ਗੋਦ' ਵਿਚ ਆ ਕੇ ਭੀ ਰਸਤੇ ਵਾਂਗ ਅਜ ਕੜਾਕੇ (ਭੁੱਖੇ) ਰਾਤ ਕਿਉਂ
ਕੱਟੋ। ਗੁਰੂ ਕਾ ਲੰਗਰ ਜਲ ਪਾਣੀ ਛੱਕ ਕੇ, ਫਿਰ ਨਿਸਚਿੰਤ ਹੋ ਕੇ ਆਰਾਮ ਕਰਨਾ। ਨਾਲੇ ਅਗਾਕਿਆਂ
(ਘੋੜਿਆਂ) ਨੂੰ ਘਾਹ ਪੱਠਾ ਦਾਣਾ ਮਿਲ ਜਾਵੇਗਾ। ਇਹ ਕੋਈ ਜ਼ਰੂਰੀ ਹੈ ਕਿ ਪਿਤਾ ਦੇ ਆਪਣੇ ਘਰ ਆ
ਕੇ ਭੀ ਭੁੱਖੇ ਰਹਿਣਾ ?
ਤੁਸੀਂ ਤਾਂ ਹੁਣ ਆ ਪੁੱਜੇ ਹੋ ਪਿਤਾ ਦੀ ਗੋਦ ਵਿਚ। ਜ਼ਰਾ ਕੁ ਬਲ ਧਾਰੋ, ਅਜੇ ਰਾਜ ਸਾਜ ਨਾ
ਲਾਹੋ। ਪਲਕ ਭਰ ਦੀ ਦੂਰੀ ਹੈ। ਇਉਂ ਵਾਰਤਾਲਾਪ ਵਿਚ ਸ਼ਹੀਦ ਸਿੰਘ ਦੁਵੱਲੀ ਘੋੜਿਆਂ ਦੀਆਂ
ਵਾਗਾਂ ਪਕੜੀ ਖੜੇ ਸਨ।

**ਬਾਬਾ ਮਿੱਤ ਸਿੰਘ ਜੀ**–(ਨੇਤ੍ਰ ਮੁੰਦੀ–ਪ੍ਰੇਮ ਹੰਝੂਆਂ ਨਾਲ ਦੂਵੇ, ਅੰਦਰ ਹੀ ਅੰਦਰ
ਕਹਿ ਰਹੇ ਹਨ) ਧੰਨ ਸਤਿਗੁਰੂ ! ਕਿਤਨੇ ਬਿਰਧ ਪਾਲਕ ਹੋ। ਅਸਾਂ ਗੁਨਾਹੀਆਂ ਤੇ ਕਿਤਨੀ ਬਖਸ਼ਸ਼
ਕੀਤੀ ਜੇ। ਆਪ ਨੇ ਇਹ ਕਸ਼ਟ ਕਿਉਂ ਕੀਤਾ ਜੇ, ਸਵੇਰ ਹੁੰਦੀ, ਅਸੀਂ ਹਜ਼ੂਰ ਦੇ ਹਾਜ਼ਰ ਹੋ ਕੇ ਗੁਨਾਹ
ਬਖਸ਼ਾਂਦੇ। ਗੁਰੂ ਦੀਦਾਰ ਦੀਆਂ ਖਿੱਚਾਂ ਵਾਲਿਆਂ ਨੂੰ ਭੁੱਖ, ਦੁੱਖ ਤੇ ਥਕੇਵਾਂ ਭਲਾ ਕਿਥੇ ਰਹਿੰਦਾ ਏ। (ਇਹ
ਤਾਂ ਇਕ ਬਹਾਨਾ ਹੈ) ਫਿਰ 'ਆਪੇ ਗੁਰ ਚੇਲੇ' ਦੇ ਸਾਂਗ ਦੇ ਦੀਦਾਰਿਆਂ ਤੋਂ ਤਾਂ ਰਹਿੰਦੀ ਖੂੰਹਦੀ ਥਕਾਣ
ਭੀ ਕੋਹਾਂ ਦੂਰ ਨੱਠ ਜਾਂਦੀ ਏ, ਹਾਂ ਕਸ਼ਟ ਨਿਵਾਰਨ ਆਪ ਜੁ ਆ ਪਹੁੰਚੇ ਹਨ। ਕਾਸ਼ ! ਕੀ ਭੇਟ ਕਰੀਏ ?
ਬਿਹੰਗਮ ਹਾਂ। ਕਿਵੇਂ ਸਤਿਕਾਰ ਕਰੀਏ ? ਧੰਨ ਸਤਿਗੁਰੂ ! ਧੰਨ ਸਤਿਗੁਰੂ !! ਕਹਿੰਦੇ ਕਹਿੰਦੇ ਬਾਬਾ ਜੀ
ਅਗੰਮੀ ਰੰਗਣ ਵਿਚ ਰੰਗੇ ਖੜੇ ਹਨ।

**ਬਾਬਾ ਧਰਮ ਸਿੰਘ ਜੀ**– ਤੁਸੀਂ ਤਾਂ ਸਾਰੀ ਵਾਟੇ ਅਜਿਹੀਆਂ ਹੀ ਭੁਲ ਭੁਲੱਈਆਂ
ਵਿਚ ਹੀ ਪਾਂਦੇ ਆਏ ਹੋ। ਹੁਣ ਥਕਾਨ ਤੇ ਭੁੱਖ ਕਿਥੇ, ਇਹ ਸਾਨੂੰ ਪੁੱਛੋ ? ਸਾਡੇ ਵਿਚ ਕੋਈ ਤੁਰਨ ਦੀ
ਵਾਹ ਨਹੀਂ।ਸਾਰੇ ਅੰਗ–ਲੱਤਾਂ,ਪੈਰ ਸਰੀਰ ਜਵਾਬ ਦੇ ਚੁੱਕੇ ਹਨ, ਲਾਹੋ ਸਾਮਾਨ ਤੇ ਆਸਨ ਲਾ ਕੇ ਅਰਾਮ
ਕਰੀਏ, ਸਵੇਰੇ ਵੇਖੀ ਜਾਵੇਗੀ। ਆਪ ਦੇ ਹੱਠ ਨੇ ਸਾਨੂੰ ਤਾਂ ਮਾਰ ਲਿਆ।



ਗੁਰਮੁੱਖ ! ਤੁਸੀਂ ਕਿਉਂ ਜ਼ਿਦ ਕਰਦੇ ਹੋ, ਅਸੀਂ ਆਪੇ ਸਵੇਰੇ ਜਾ ਦੀਦਾਰ ਕਰਾਂਗੇ। ਸਰੀਰ ਵਿਚ
ਤਾਣ ਨਹੀਂ ? ਬਥੇਰਾ ਯਤਨ ਕਰਦੇ ਹਾਂ, ਪਰ ਪਲਾਂਘ ਭੀ ਨਹੀਂ ਪੁੱਟੀ ਜਾਂਦੀ, ਖਿਮਾਂ ਕਰੋ, ਤੇ ਸਾਨੂੰ
ਆਸਣ ਲਾਣ ਦਿਓ ?

**ਸ਼ਹੀਦ ਸਿੰਘ**– ਸਿੰਘੋ ! ਹੱਠ ਨਾ ਕਰੋ, ਹਿੰਮਤ ਨਾ ਹਾਰੋ, ਹਾਂ ਜੇ ਸਰੀਰ ਤੁਰਨੋ ਅਸਮਰਥ ਹੈ–
ਆਗਿਆ ਨਹੀਂ ਦੇਂਦਾ, ਤਾਂ ਚੜੋ ਘੋੜਿਆਂ ਤੇ ਅਸੀਂ ਵਾਗਾਂ ਫੜ ਲੈਂਦੇ ਹਾਂ, ਤੇ ਛਾਉਣੀ (ਨਿਹੰਗ
ਸਿੰਘਾਂ) ਤੱਕ ਪੁਚਾ ਆਉਂਦੇ ਹਾਂ, ਉਥੇ ਸੁਖ ਆਰਾਮ ਨਾਲ ਬਿਸਰਾਮ ਕਰਨਾ।

**ਬਾਬਾ ਮਿੱਤ ਸਿੰਘ ਜੀ**– ਜੀ ਹਜ਼ੂਰ ! ਆਪ ਇਤਨਾ ਕਸ਼ਟ ਕਿਉਂ ਕਰਦੇ ਹੋ, ਕਿਉਂਕਿ ਅਗੇ ਹੀ
ਅਸੀਂ ਤਾਂ– 'ਭੂਲੀ ਭੂਲੀ ਮੈ ਫਿਰੀ, ਪਾਧਰੁ ਕਹੈ ਨ ਕੋਇ ॥' [ਪਉੜੀ ਵਾਰ ਮਾਰੂ–੧੦੯੭
ਇਹਨਾਂ ਭੁਲਾਂ ਦੇ ਸਦਕਾ ਹੀ ਪਛੋਤਾਵਾ ਕਰ ਰਹੇ ਹਾਂ। ਫਿਰ ਐਡੀ ਗੁਸਤਾਖ਼ੀ ? ਬਾਪੂ ਜੀ ਦੀ ਤਪੋ-ਭੂਮੀ
ਗੁਰੂ ਨਗਰੀ–ਪਾਵਨ ਧਰਤੀ ਨੂੰ ਪਰਸਨ 'ਮਸਤਕ ਧੂੜ' ਲਾਣ ਲਈ, ਪੰਜਾਬੋ ਤਾਂ ਪੈਦਲ ਚਲ ਆਏ
ਹਾਂ, ਅਤੇ ਕੋਲ ਆ ਕੇ ਐਡੀ ਵੱਡੀ ਭੁੱਲ ? ਘੋੜਿਆਂ ਤੇ ਚੜ ਜਾਈਏ ?
ਇਕ ਮੰਗਤਾ ! ਘੋੜਿਆਂ ਤੇ ਚੜਕੇ, ਕਿਵੇਂ ਦਾਤ 'ਹਜ਼ੂਰ ਦੀ ਬਖਸ਼ਸ਼' ਮੰਗ ਸਕਦਾ ਹੈ ? ਜੀ
ਹਾਂ ! ਮਾਲਕ ਪਾਸੋਂ ? ਭਲਾ ਜੀ ! ਅਜੇਹੀ ਸਤਿਕਾਰ ਯੋਗ ਭੂਮੀ ਜਿਥੇ ਸਤਿਯੁਗ ਤੋਂ ਹੁਣ ਤੱਕ
ਤਪੋ-ਭੂਮੀ (ਰਿਸ਼ੀਆਂ-ਮੁਨੀਆਂ, ਤਪੀਆਂ, ਧਰਮੀ ਯੋਧਿਆਂ ਦੀ) ਜਿਥੇ ਕਲਿਯੁਗ ਦੇ ਅਵਤਾਰ–
'ਮਾਲਕ' ਨੇ ਸਤਿਯੁਗ ।ਵਿਚ ਇਤਨਾ ਕਠਨ ਤੱਪ ਕੀਤਾ ਹੋਵੇ, ਅਤੇ ਕਲਿਜੁਗ ਵਿਚ ਅਵਤਾਰ ਧਾਰ
ਉਸ ਤਪੋ ਭੂਮੀ ਨੂੰ ਆਪ ਆ ਉਜਾਗਰ ਕੀਤਾ ਹੋਵੇ, ਜਿਸ ਧਰਤੀ ਦੇ ਕਿੰਨਕੇ-ਕਿੰਨਕੇ ਨੂੰ ਤੇਤੀ ਕ੍ਰੋੜ
ਦੇਵਤੇ ਲੋਚਦੇ, ਸਤਿਕਾਰ ਦੇ ਹੋਵਨ, ਅਤੇ ਜਿਥੇ 'ਅਕਾਲ ਦੇ ਸਪੂਤ' 'ਅਕਾਲ ਪੁਰਖ ਬਾਚ'–
'ਮੈ ਆਪਨਾ ਸੁਤ ਤੋਹਿ ਨਿਵਾਜਾ' [ਬਚਿੱਤ੍ਰ ਨਾਟਕ ਦਸਮ ਗ੍ਰੰਥ
ਜਗਤ ਮਾਤ– ਆਦਿ ਭਵਾਨੀ ਈਸਰੀ ਮਾਇਆ ਜਾ ਕਉ ਨਾਮ ॥ [ਦਸਮ ਗ੍ਰੰਥ ਪਾ: ੧੦
ਦਾ ਰੂਪ ਧਾਰ–ਮਹਿਖਾਸੁਰ ਦੈਂਤ ਤੇ ਸੁੰਭ-ਨਿਸੁੰਭ ਰਕਤਾਸੁਰ (ਰਕਤਬੀਜ) ਦੈਂਤਾਂ ਨਾਲ ਮਹਾਨ ਯੁਧ
ਕਰਕੇ [ਅਕਾਲ ਸਪੂਤ ਨਾਲ ਮੇਲ ਹੋ ਕਲਿਯੁਗ ਦੇ ਅਵਤਾਰ ਧਾਰਨ ਦਾ ਵਰ ਮਿਲਿਆ ਹੋਵੇ] ਜਿਥੇ ਨੌ
ਨਾਥ, ਚੌਰਾਸੀ ਸਿਧਾਂ, ਰਿਧੀਆਂ-ਸਿਧੀਆਂ ਦੀ ਪ੍ਰਾਪਤੀ ਲਈ, 'ਖੀਰ ਨੱਦ' ਦੁਧ ਦੀ ਨਦੀ (ਗੋਦਾਵਰੀ)
ਦੇ ਕਿਨਾਰੇ ਬੈਠ ਤੱਪ ਕੀਤੇ ਹੋਵਨ, ਉਸ ਪਾਵਨ ਧਰਤ 'ਸੱਚਖੰਡ' ਜਿਥੇ– 'ਆਪ ਪ੍ਰਗਟ ਹੈ ਆਏ ॥'
ਕਲਿਯੁਗ ਵਿਚ ਪ੍ਰਗਟ ਹੋ ਲੋਕਾਈ ਦਾ ਉਧਾਰ ਕਰਨ–ਪਧਾਰੇ ਹੋਵਣ, ਸਰਬੱਤ ਜੀਵਾਂ ਦੀ ਕਲਿਆਣ
ਲਈ, ਬਖਸ਼ਸ਼ਾਂ ਦੇ ਮਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਫੁਰਮਾਨ ਨੂੰ ਸਾਕਾਰ ਕਰਨ
ਲਈ– 'ਏਕ ਚਿਤ ਜਿਹ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥ ੧੦ ॥' [ਅਕਾਲ ਉਸਤਤ ਪਾ: ੧੦
ਪ੍ਰਉਪਕਾਰੀ ਸਤਿਗੁਰੂ ਜੀ ਨੇ ਬਖਸ਼ਸ਼ਾਂ ਦਾ ਦਰ ਖੋਹਲ ਫੁਰਮਾਇਆ–ਮੈਂ [ਕਲਗੀਧਰ ਜੀ]
ਸੱਠ (੬੦) ਸਾਲ ਤੱਕ ਹਰ ਪ੍ਰਾਣੀ ਦੀ ਉਡੀਕ ਕਰਾਂਗਾ–ਜੋ ਪ੍ਰਾਣੀ ਸ਼ਰਧਾ ਸੰਯੁਗਤ ਭਾਵਨੀ - ਭਗਤੀ,
ਨਿੰਮ੍ਰਤਾ ਧਾਰਨ ਕਰ ਆਵੇਗਾ, ਉਹ ਕਾਲ ਫਾਸ ਕੇ ਬੀਚ ਨਹੀਂ ਆਵੇਗਾ।